


੧ ਓ ਵਾਹਿਗੁਰੂ ਜੀ ਕੀ ਫਤਹ ॥

# ਜ਼ਫ਼ਰ ਨਾਮਹ ਸਟੀਕ

ਅਰਥਾਤ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਔਰੰਗਜ਼ੇਬ ਵਲ ਘੱਲੇ ਹੋਏ ਵਿਜੈ ਪੱਤ੍ਰ ਦਾ ਪੰਜਾਬੀ ਵਿਚ

ਭਾਵ ਪ੍ਰਕਾਸ਼ਨੀ ਸੰਪ੍ਰਦਾਈ ਟੀਕਾ



ਟੀਕਾਕਾਰ ਸ੍ਰੀ ਮਾਨ ੧੦੮ ਪੂਜਯ; ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ

ਤੇ ਉਹਨਾ ਤੋਂ ਵਰੋਸਾਇ ਹੋਇ ਸੰਤ ਕਿਰਪਾਲ ਸਿੰਘ ਜੀ (ਅੱਜ ਕੱਲ)

ਡੇਰਾ ਸ੍ਰੀ ਮਾਨ ੧੦੮ ਨਾਮ ਅਭਿਆਸੀ ਮਹੰਤ ਭਾਈ ਉਤਮ ਸਿੰਘ ਜੀ

ਚੌਥੀ ਐਡੀਸ਼ਨ ਦੇ ਪ੍ਰਕਾਸ਼ਕ —

ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ: ਪੁਸਤਕਾਂ ਵਾਲੇ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਭੇਟਾ ੪।।) ਰੁਪੈ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਕਮਾਲੇ ਕਰਾਮਾਤ ਕਾਯਮ ਕਰੀਮ ॥ ਰਜ਼ਾ ਬਖ਼ਸ਼ ਰਾਜ਼ਿਕ ਰਿਹਾਕੋ ਰਹੀਮ ॥

ਅਰਥਾਤ—ਪੂਰਨ ਸ਼ਕਤੀਵਾਨ ਜੋ, ਅਬਿਨਾਸੀ ਕਿਰਪਾਲ ।।
ਹੁਕਮ ਚਲਾਵੇ ਅੰਨ ਦੇ, ਬੰਦੀ ਛੋੜ ਦਿਆਲ ।।

# ਜ਼ਫ਼ਰਨਾਮਹ ਸਟੀਕ

—ਅਰਥਾਤ—

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਔਰੰਗਜ਼ੇਬ ਵਲ ਘੱਲੇ ਵਿਜੈ ਪੱਤ੍ਰ ਦਾ
ਪੰਜਾਬੀ ਵਿਚ ਭਾਵ ਪ੍ਰਕਾਸ਼ਨੀ ਸੰਪ੍ਰਦਾਈ ਟੀਕਾ

ਟੀਕਾਕਾਰ—

ਸੰਪ੍ਰਦਾਈ ਟਕਸਾਲ ਦੇ ਮੁਕਟ ਮਣਿ, ਵਿਦਯਾ ਮਾਰਤੰਡ
ਸ੍ਰੀ ਮਾਨ ੧੦੮ ਪੂਜਯ, ਬ੍ਰਹਮ ਗਿਆਨੀ

**ਸੰਤ ਅਮੀਰ ਸਿੰਘ ਜੀ**

ਤੇ ਉਹਨਾਂ ਦੇ ਵਰੋਸਾਇ ਹੋਏ

**ਸੰਤ ਕਿਰਪਾਲ ਸਿੰਘ ਜੀ** (ਅੱਜ ਕੱਲ)

ਡੇਰਾ ਸ੍ਰੀ ਮਾਨ ੧੦੮ ਨਾਮ ਅਭਿਆਸੀ ਮਹੰਤ ਭਾਈ ਉਤਮ ਸਿੰਘ ਜੀ
ਬਜ਼ਾਰ ਸੱਤੋ ਵਾਲਾ, ਕਟੜਾ ਕਰਮ ਸਿੰਘ, ਅੰਮ੍ਰਿਤਸਰ ।

ਕੇਵਲ ਇਸ ਚੌਥੀ ਐਡੀਸ਼ਨ ਦੇ

—ਪ੍ਰਕਾਸ਼ਕ—

**ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ.**

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਚੌਥੀ ਵਾਰ ੧੫੦੦ | ਸਤੰਬਰ ੧੯੬੯ | ਭੇਟਾ ੪॥)

ਪਹਿਲੀ ਵਾਰ ੧੧੦੦
੩੦ ਜੂਨ ੧੯੫੨
ਮੁਤਾਬਕ ੧੭ ਹਾੜ ਸੰਮਤ ੨੦੦੯

ਦੂਸਰੀ ਵਾਰ ੧੧੦੦
੨੫ ਮਾਰਚ ੧੯੬੦
ਮੁਤਾਬਕ ੧੩ ਚੇਤਰ ਸੰਮਤ ੨੦੧੬

ਤੀਸਰੀ ਵਾਰ ੧੧੦੦
੨ ਜੁਲਾਈ ੧੯੬੬
ਮੁਤਾਬਕ ੧੯ ਹਾੜ ਸੰਮਤ ੨੦੨੩
(ਪੂਰਨਮਾਸ਼ੀ,ਬਿਆਸ ਪੂਜਾ)
ਚੌਥੀ ਵਾਰ ੧੫੦੦ ਸਤੰਬਰ ੧੯੬੯
ਮੁਤਾਬਕ ੧੫ ਅਸੂ ਸੰਮਤ ੨੦੨੬

ੴ ਸਤਿਗੁਰ ਪ੍ਰਸਾਦਿ ॥

# ਅਥ ਜ਼ਫਰਨਾਮਹ ਸਟੀਕ ਲਿਖਯਤੇ

 ## ਜ਼ਫਰਨਾਮਹ ਦੀ ਉਥਾਨਕਾ ਅਥਵਾ ਭੂਮਿਕਾ 

ਜਿਸ ਵਕਤ ਸ਼ਾਹ ਜਹਾਨ ਦਾ ਸਖਤ ਬੀਮਾਰ ਹੋਣਾ ਸੁਣਿਆਂ ਤਾਂ ਤਿਸ ਦੇ ਤਿੰਨਾਂ ਹੀ ਪੁੱਤਰਾਂ ਵਿਖੇ ਰਾਜ ਤਖਤ ਦੇ ਪ੍ਰਾਪਤ ਕਰਨ ਲਈ ਭੱਜ ਦੌੜ ਸ਼ੁਰੂ ਹੋ ਗਈ, ਪਰ ਸ਼ਾਹ ਜਹਾਨ ਦਾ ਜੋ ਛੋਟਾ ਪੁੱਤਰ ਔਰੰਗਜ਼ੇਬ ਸੀ ਉਹ ਬਡਾ ਚਤੁਰ, ਸਿਆਣਾ ਤੇ ਸ਼ਰਈ ਹੋਣ ਦੇ ਨਾਤੇ ਬਹੁਤ ਹੀ ਮੁਸਲਮਾਨ ਉਸ ਦੇ ਨਾਲ ਸਨ, ਜਿਸ ਕਰਕੇ ਇਹ ਆਪਣੇ ਪਿਤਾ ਦੇ ਜਿਊਂਦਿਆਂ ਹੀ ਆਪਣੇ ਭਰਾਵਾਂ ਨੂੰ ਕਤਲ ਕਰਵਾ ਕੇ ਤੇ ਆਪਣੇ ਪਿਤਾ ਨੂੰ ਵੀ ਕੈਦ ਕਰਕੇ ਹਿੰਦੁਸਤਾਨ ਦਾ ਬਾਦਸ਼ਾਹ ਬਣ ਬੈਠਾ। ਨਿਰਦਈ ਤੇ ਕਠੋਰ ਮੁਸਲਮਾਨ ਸ਼ਰਈ ਹੋਣ ਕਰਕੇ ਇਸ ਵਿਖੇ ਨੇਕ ਦਿਲੀ, ਰਹਿਮ ਅਤੇ ਸਾਂਝੀਵਾਲਤਾ ਦੇ ਚਿੰਨ੍ਹ ਤਾਂ ਹੈ ਹੀ ਨਹੀਂ ਸਨ। ਪੀਰਾਂ ਫਕੀਰਾਂ ਨਾਲ ਤੇ ਖਾਸ ਕਰਕੇ ਵਿਰੋਧ ਕਰਦਾ। ਜਿਸ ਕਿਸੇ ਪੀਰ, ਫਕੀਰ ਦੀ ਲੋਕਾਂ ਪਾਸੋਂ ਉਪਮਾ ਸੁਣਦਾ ਉਸ ਨੂੰ ਪਾਸ ਪਕੜ ਮੰਗਵਾਂਦਾ ਤੇ ਕਹਿੰਦਾ ਜਾਂ ਕਰਾਮਾਤ ਦਿਖਾਓ ਜਾਂ ਮੌਤ ਨੂੰ ਕਬੂਲ ਕਰੋ।

ਤਿਸ ਪਰ ਜਿਹੜੇ 'ਹਰਿ ਕਾ ਸੇਵਕ ਸੋ ਹਰਿ ਜੇਹਾ ॥ ਭੇਦ ਨ ਜਾਨਹੁ ਮਾਨਸ ਦੇਹਾ' ਅਭੇਦ ਵਾਦੀ ਮਹਾਂ ਪੁਰਖ ਹੁੰਦੇ ਤਾਂ ਓਹ ਨਾਂਹ ਕਰ ਦਿੰਦੇ, ਜਿਸ ਤੇ ਇਹ ਉਹਨਾਂ ਨੂੰ ਤਸੀਹੇ ਦੇ ਦੇ ਕੇ ਮਾਰਦਾ।

ਤਖਤ ਬੈਠਣ ਉਪਰੰਤ ਕਾਜ਼ੀਆਂ ਮੁਲਾਣਿਆਂ ਤੇ ਜ਼ੋਰ ਪੈ ਜਾਣ ਕਰਕੇ ਮਜ਼ਹਬੀ ਹਵਸ ਦੀ ਬੀਮਾਰੀ ਹੋ ਗਈ। ਜਿਸ ਤੇ ਇਹ ਰਾਤ ਦਿਨੇ ਇਹ ਸੁਪਨੇ ਲੈਂਦਾ ਰਹਿੰਦਾ ਕਿ ਕਿਸ ਤਰ੍ਹਾਂ ਸਾਰੀ ਧਰਤੀ ਤੇ ਮੁਸਲਮਾਨ ਹੀ ਮੁਸਲਮਾਨ ਕਰ ਦੇਵਾਂ। ਜਿਸ ਕਰਕੇ ਉਹ ਹਰ ਇਕ ਗੈਰ ਮਜ਼ਹਬ ਦੇ ਬੰਦਿਆਂ ਨੂੰ ਤੇ ਖਾਸ ਕਰਕੇ ਹਿੰਦੂਆਂ ਨੂੰ ਲਾਲਚ ਜੋਰ ਜਬਰੀ ਆਦਿ ਹਰ ਹੀਲੇ ਵਸੀਲੇ ਨਾਲ ਮੁਸਲਮਾਨ ਕਰੀ ਜਾਂਦਾ।

ਇਸੀ ਕੁਟਲਤਾ ਅਨੁਸਾਰ ਔਰੰਗਜ਼ੇਬ ਨੇ ਹਿੰਦੂਆਂ ਦੇ ਗੜ੍ਹ ਕਸ਼ਮੀਰ ਵਲ ਵਾਗਾਂ ਮੋੜੀਆਂ। ਉਥੋਂ ਦੇ ਸੂਬੇਦਾਰ'ਸ਼ੇਰ ਅਫਗਾਨ ਆਨ'ਨੂੰ ਹੁਕਮਨਾਮੇ ਜਾਰੀ ਕਰ ਦਿਤੇ ਕਿ ਹਰ ਹੀਲੇ ਹਰ ਕਿਸੇ ਨੂੰ ਇਸਲਾਮ ਵਿਚ ਲਿਆਂਦਾ ਜਾਵੇ। ਬਸ ਬਾਦਸ਼ਾਹੀ ਹੁਕਮ ਦੀ ਢਿੱਲ ਸੀ ਕਿ ਉਥੋਂ ਦੇ ਮੁਸਲਮਾਨ ਹੁਕਮਰਾਨਾਂ ਨੇ ਜ਼ੁਲਮ ਦੀ ਅੱਤ ਕਰ ਦਿੱਤੀ।

ਇਕ ਦਿਨ ਸਵਾ ਮਣ ਜੰਞੂ ਲਾਹ ਕੇ, ਜਿਹਨਾਂ ਵਿਚੋਂ ਕਈਆਂ ਨੂੰ ਮੁਸਲਮਾਨ ਤੇ ਕਈਆਂ ਨੂੰ ਮੌਤ ਦੇ ਘਾਟ ਉਤਾਰ ਕੇ ਅੰਨ ਜਲ ਛਕਿਆ, ਜਿਸ ਦੇ ਨਤੀਜੇ ਵਜੋਂ ਸਾਰੇ ਹਾਹਾਕਾਰ ਮਚ ਗਈ। ਮੁਖੀ ਮੁਖੀ ਪੰਡਤਾਂ ਨੇ ਇਕੱਤਰ ਹੋ ਕੇ ਸਭਨਾਂ ਦੇਵੀ ਦੇਵਤਿਆਂ ਨੂੰ ਅਰਾਧਿਆ, ਪਰ ਕੋਈ ਵੀ ਸਹਾਇਤਾ ਕਰਨ ਲਈ ਨਾ ਬਹੁੜਿਆ।

ਆਖਰ ਪਹਿਲਗਾਮ ਤੋਂ ਉਪਰ ਅਮਰ ਨਾਥ ਦੇ ਮੰਦਰ ਗਏ, ਉਥੇ ਜਾ ਕੇ ਘੋਰ ਤਪ ਕੀਤਾ। ਜਿਸ ਤੇ ਸ਼ਿਵਜੀ ਮਹਾਰਾਜ ਨੇ ਪ੍ਰਗਟ ਹੋ ਕੇ ਕਿਹਾ—ਔਰੰਗਜ਼ੇਬ ਦੇ ਜ਼ੁਲਮ ਦੇ ਭੈ ਕਰਕੇ ਸਭ ਕੋਈ ਦੇਵੀ ਦੇਵਤੇ ਆਪਣੇ ਅਸਥਾਨ ਛਡ ਗਏ ਹਨ, ਕੋਈ ਵੀ ਦੇਵਤਾ ਇਸ ਵੇਲੇ ਤੁਹਾਡੀ ਸਹਾਇਤਾ ਨਹੀਂ ਕਰ ਸਕਦਾ। ਔਰੰਗਜ਼ੇਬ ਦੇ ਪੂਰਬਲੇ ਪੁੰਨ ਪ੍ਰਤਾਪ ਕਰਕੇ ਮੇਰੀ ਵੀ ਕੋਈ ਪੇਸ਼ ਨਹੀਂ ਜਾਂਦੀ। ਜੇਕਰ ਤੁਸੀਂ ਆਪਣੀ ਰਖਿਆ ਚਾਹੁੰਦੇ ਹੋ ਤਾਂ ਇਸ ਸਮੇਂ ਮਹਾ ਵਿਸ਼ਨੂੰ ਭਗਵਾਨ ਦੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਪਾਤਿਸ਼ਾਹ ਜੀ ਕਲਜੁਗ ਵਿਚ ਪ੍ਰਗਟ ਹੋ ਕੇ ਨੌਵੇਂ ਜਾਮੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਰੂਪ ਵਿਖੇ ਅਨੰਦਪੁਰ ਵਿਚ ਬਿਰਾਜਮਾਨ ਹਨ, ਉਨ੍ਹਾਂ ਪਾਸ ਜਾ ਕੇ ਪੁਕਾਰ ਕਰੋ ਤਾਂ ਤੁਹਾਡਾ ਇਹ ਦੁਖ ਨਵਿਰਤ ਹੋਵੇਗਾ।

ਤਿਸ ਤੇ ਸਭ ਪੰਡਤਾਂਨੇ ਅਨੰਦਪੁਰ ਵਿਚ ਆ ਕੇ ਸਤਿਗੁਰਾਂ ਦੇ ਚਰਨਾਂ ਵਿਚ ਵਿਰਲਾਪ ਕਰਦਿਆਂ ਸਾਰੀ ਵਾਰਤਾ ਕਹੀ। ਤਿਸ ਵੇਲੇ ਸਤਿਗੁਰਾਂ ਨੇ ਸ਼ਹੀਦੀ ਦਾ ਸਮਾਂ ਨਜ਼ਦੀਕ ਜਾਣ ਕੇ ਪੰਡਤਾਂ ਨੂੰ ਦਿਲਾਸਾ ਦਿੰਦਿਆਂ ਕਿਹਾ—ਜਾਓ! ਬਾਦਸ਼ਾਹ ਨੂੰ ਕਹਿ ਦਿਓ ਕਿ ਜੇਕਰ ਸਾਡੇ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਮੁਸਲਮਾਨ ਬਣਾ ਲਓਗੇ ਤਾਂ ਅਸੀਂ ਸਾਰੇ ਆਪੇ ਹੀ ਮੁਸਲਮਾਨ ਬਣ ਜਾਵਾਂਗੇ।'

ਪੰਡਤਾਂ ਦੇ ਕਹਿਣ ਪਰ ਜਦ ਸ਼ੇਰ ਅਫਗਾਨ ਖਾਨ ਦੁਆਰਾ ਔਰੰਗਜ਼ੇਬ ਨੂੰ ਪਤਾ ਲੱਗਾ ਤਾਂ ਉਸ ਨੇ ਦਿੱਲੀ ਤੋਂਹੀ ਸਿਪਾਹੀ ਭੇਜ ਕੇ ਸਤਿਗੁਰਾਂ ਨੂੰ ਸੱਦ ਮੰਗਵਾਇਆ। ਜਦ ਸਿਪਾਹੀਆਂ ਨੇ ਆ ਕੇ ਕਿਹਾ ਕਿ ਆਪ ਜੀ ਨੂੰ ਬਾਦਸ਼ਾਹ ਨੇ ਸੱਦਿਆ ਹੈ ਤਾਂ ਗੁਰੂ ਜੀ ਨੇ ਕਿਹਾ—'ਤੁਸੀਂ ਚਲੋ ਅਸੀਂ ਆਪੇ ਆ ਜਾਂਦੇ ਹਾਂ।'

ਇਹ ਗੱਲ ਸੁਣ ਕੇ ਸਿਪਾਹੀ ਵਾਪਸ ਚਲੇ ਗਏ, ਪਿਛੋਂ ਗੁਰੂ ਸਾਹਿਬ ਜੀ ਭਾਈ ਮਤੀ ਦਾਸ, ਭਾਈ ਦਿਆਲਾ ਜੀ, ਭਾਈ ਗੁਰਦਿਤਾ ਜੀ, ਭਾਈ ਊਦੋ ਜੀ, ਭਾਈ ਸਾਹਿਬ ਚੰਦ ਜੀ ਇਨਾਂ ਪੰਜਾਂ ਸਿੱਖਾਂ ਨੂੰ ਨਾਲ ਲੈ ਕੇ ਚਲ ਪਏ।

ਰਸਤੇ ਵਿਖੇ ਕਈ ਕੌਤਕ ਕਰਦੇ ਹੋਏ ਆਪਣੇ ਆਪ ਨੂੰ ਗ੍ਰਿਫ਼ਤਾਰ ਕਰਵਾ ਕੇ ਜਦ ਔਰੰਗਜ਼ੇਬ ਦੇ ਸਾਹਮਣੇ ਲਿਆਂਦੇ ਗਏ ਤਾਂ ਔਰੰਗਜ਼ੇਬ ਨੇ ਦੋ ਹੀ ਸਵਾਲ ਕੀਤੇ 'ਮੁਸਲਮਾਨ ਹੋ ਜਾਓ ਜਾਂ ਕਰਾਮਾਤ ਵਿਖਾਓ।'

ਤਿਸ ਪਰ ਸਤਿਗੁਰਾਂ ਫੁਰਮਾਇਆ ਕਿ ਇਹ ਮਜ਼ਹਬ ਤਾਂ ਵਾਹਿਗੁਰੂ ਦੇ ਬਣਾਏ ਹੋਏ ਹਨ। ਹਾਂ, ਜੇਕਰ ਉਸ ਨੂੰ ਇਕ ਹੀ ਮਜ਼ਹਬ ਚੰਗਾ ਲਗਦਾ ਤਾਂ ਉਹ ਆਪ ਹੀ ਇਕ ਮਜ਼ਹਬ ਪੈਦਾ ਕਰਦਾ। ਜਿਵੇਂ ਉਸ ਨੂੰ ਭਾਂਵਦਾ ਹੈ ਤਿਵੇਂ ਸੰਸਾਰ ਵਿਖੇ ਹੁੰਦਾ ਹੈ। ਇਸ ਲਈ ਜਿਹੜਾ ਮਜ਼ਹਬ ਉਸ ਨੇ ਅਸਾਂ ਨੂੰ ਦਿਤਾ ਹੈ ਅਸੀਂ ਅੰਤਮ ਸਵਾਸਾਂ ਤਕ ਉਸੇ ਵਿਚ ਹੀ ਰਹਾਂਗੇ।

ਦੂਸਰਾ ਜਿਹੜਾ ਤੂੰ ਕਿਹਾ ਹੈ ਕਰਾਮਾਤਾਂ ਵਿਖਾਓ। ਇਹ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰ ਵਿਖੇ ਕਹਿਰ ਦਾ ਨਾਮ ਹੈ। ਪ੍ਰਭੂ ਦੇ ਪਿਆਰੇ ਨਾਮ ਰਸੀਏ ਕਦੀ ਕਰਾਮਾਤਾਂ ਨਹੀਂ ਵਿਖਾਦੇ। ਇਹ ਤਾਂ ਜਾਦੂਗਰਾਂ ਦਾ ਕੰਮ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਲੇਵਾ ਰਬ ਦੇ ਬੰਦੇ ਕਰਾਮਾਤ ਵਿਚ ਭਰੋਸਾ ਨਹੀਂ ਰਖਦੇ, ਉਹ ਤਾਂ ਸਿਮਰਣ ਵਿਖੇ ਤਤਪਰ ਰਹਿੰਦੇ ਹਨ। ਇਸ ਤੇ ਅਸੀਂ ਹਉਮੈ ਪੈਦਾ ਕਰਣ ਵਾਲੀ ਕਰਾਮਾਤ ਨੂੰ ਚੰਗਾ ਨਹੀਂ ਸਮਝਦੇ। ਇਹਨਾਂ ਕਾਰਨਾਂ ਕਰਕੇ ਅਸੀਂ ਵਾਹਿਗੁਰੂ ਦਾ ਪੱਲਾ ਛਡ ਕੇ ਉਸ ਤੋਂ ਬੇਮੁਖ ਨਹੀਂ ਹੋਵਾਂਗੇ।

ਇਸ ਤਰ੍ਹਾਂ ਦੇ ਕੋਰੇ ਬਚਨ ਸੁਣਕੇ ਬਾਦਸ਼ਾਹੀ ਹੈਸੀਅਤ ਵਿਚ ਔਰੰਗਜ਼ੇਬ ਨੇ ਆਪਣੀ ਹੱਤਕ ਸਮਝੀ ਤੇ ਗੁਸੇ ਵਿਚ ਆ ਕੇ ਤਿਸ ਸ਼ਰਈ ਨੇ ਕਈ ਪ੍ਰਕਾਰ ਦੇ ਸਤਿਗੁਰਾਂ ਉਪਰ ਜ਼ੁਲਮ ਢਾਹੇ ਤੇ ਆਖਰ ਦਿੱਲੀ ਦੇ ਚਾਂਦਨੀ ਚੌਂਕ ਸ਼ਹਿਰੀ ਕੋਤਵਾਲੀ ਦੇ ਸਾਹਮਣੇ ਮੱਘਰ ਸੁਦੀ ਪੰਚਮੀ ਸੰਮਤ ੧੭੩੨ ਬਿਕ੍ਰਮੀ ਨੂੰ ਸ਼ਹੀਦ ਕਰ ਦਿਤੇ ਗਏ। ਤਿਸ ਪਰ ਸਾਰੇ ਹੀ ਦੇਸ਼ ਵਿਚ ਸ਼ੋਕ ਤੇ ਹਾਹਾਕਾਰ ਮਚ ਗਈ।

ਦਸਮੇਸ਼ ਪਿਤਾ ਜੀ ਨੇ ਆਪ ਫੁਰਮਾਇਆ ਹੈ–

ਜਥਾ–ਠੀਕਰਿ ਫੋਰਿ ਦਿਲੀਸ ਸਿਰਿ ਪ੍ਰਭ ਪੁਰ ਕੀਯਾ ਪਯਾਨ ॥
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨ ॥੮॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥੯॥

ਸਤਿਗੁਰਾਂ ਦਾ ਸੀਸ ਤਾਂ ਸ਼ਹੀਦੀ ਪਾਉਂਦਿਆਂ ਹੀ ਆਪ ਜੀ ਦੇ ਕਹੇ ਬਚਨਾਂ ਅਨੁਸਾਰ ਤਲਵਾਰ ਦਾ ਵਾਰ ਹੋਣ ਤੋਂ ਪਹਿਲਾਂ ਹੀ ਦੂਰ ਲੁਕਵੇਂ ਥਾਂ ਖਲ੍ਹੋਤੇ ਸਿੱਖ ਦੀ ਝੋਲੀ ਵਿਚ ਜਾ ਪਿਆ, ਜੋ ਅਨੰਦਪੁਰ ਸਾਹਿਬ ਲੈ ਆਇਆ।

ਬਾਕੀ ਰਿਹਾ ਧੜ, ਉਹ ਉਥੇ ਹੀ ਪਿਆ ਰਿਹਾ, ਜਿਸ ਪਰ ਔਰੰਗਜ਼ੇਬ ਨੇ ਸਾਰੇ ਢੰਡੋਰਾ ਪਿਟਵਾਇਆ ਕਿ ਹੈ ਕੋਈ ਗੁਰੂ ਦਾ ਸਿਖ ਜੋ ਧੜ ਨੂੰ ਉਠਾ ਲਿਆਵੇ ਅਤੇ ਸਸਕਾਰ ਕਰ ਦੇਵੇ। ਪਰ ਸਮੇਂ ਦੀ ਹਕੂਮਤ ਦੇ ਡਰ ਕਰਕੇ ਕੋਈ ਵੀ ਇਸ ਕੰਮ ਲਈ ਨਾ ਨਿਤਰਿਆ।

ਇਹ ਸਾਰੇ ਵਾਕਿਆਤ ਦਸਮੇਸ਼ ਪਿਤਾ ਜੀ ਹੋਰਾਂ ਨੇ ਵੀ ਸੁਣੇ ਤੇ ਦੁਖ ਹੋਇਆ ਕਿ ਕੋਈ ਗੁਰੂ ਦਾ ਸਿਖ ਨਹੀਂ ਨਿਤਰਿਆ ਜੋ ਗੁਰਾਂ ਦੇ ਧੜ ਦਾ ਸਸਕਾਰ ਕਰ ਸਕੇ। ਸਾਰੇ ਹੀ ਆਪਣੇ ਆਪ ਨੂੰ ਸਿਖ ਅਖਵਾਣ ਤੋਂ ਮੁਕਰ ਗਏ ਹਨ। ਇਸ ਪ੍ਰਕਾਰ ਦੇ ਖਿਆਲਾਂ ਨਾਲ ਸੰਕਲਪ ਕੀਤਾ ਕਿ ਸਮਾਂ ਆ ਪੁਜਾ ਹੈ, ਹੁਣ ਐਸਾ ਸਿਖ ਪੰਥ ਸਜਾਵਾਂਗੇ ਜੋ ਹਜ਼ਾਰਾਂ ਲੋਕਾਂ ਵਿਖੇ ਖਲੋਤਾ ਹੋਇਆ ਵੀ ਆਪੇ ਪਛਾਣਿਆਂ ਜਾਵੇਗਾ।

ਇਸ ਪ੍ਰਕਾਰ ਦਾ ਸੰਕਲਪ ਬਣਾਕੇ ਨਵੇਂ ਚੱਕਰਾਂ ਚਿੰਨ੍ਹਾਂ ਵਾਲਾ ਖਾਲਸਾ ਪੰਥ ਪ੍ਰਗਟ ਕਰਨ ਦਾ ਪਰੋਗਰਾਮ ਬਣਾਇਆ ਤੇ ਸਾਰੇ ਦੇਸ਼ ਵਿਖੇ ਹੁਕਮਨਾਮੇ ਜਾਰੀ ਕਰਕੇ ਸਾਰੀਆਂ ਸੰਗਤਾਂ ਨੂੰ ਸਦ ਭੇਜਿਆ।

ਇਕ ਦਿਨ ਬੇਅੰਤ ਸੰਗਤਾਂ ਸਤਿਗੁਰਾਂ ਦੇ ਚਰਨਾਂ ਵਿਖੇ ਆ ਜੁੜੀਆਂ। ਫਿਰ ਸਾਰੀ ਸੰਗਤ ਨੂੰ ਪਰਖ ਕੇ ਅਕਾਲ ਪੁਰਖ ਦੇ ਹੁਕਮ ਤੇ ਆਪਣੇ ਸੰਕਲਪ ਅਨੁਸਾਰ ਖਾਲਸਾ ਪੰਥ ਪ੍ਰਗਟ ਕੀਤਾ। ਜਿਸ ਦੇ ਚੱਕਰ ਚਿੰਨ੍ਹ ਸਭਨਾਂ ਮਤਾਂ ਮਤਾਂਤਰਾਂ ਤੋਂ ਅਲੱਗ ਰਖੇ ਅਤੇ ਆਪਣੀ ਦੈਵੀ ਸ਼ਕਤੀ ਤੋਂ ਸ਼ੁਭ ਗੁਣ ਦੇਣਾ ਕੀਤੇ।

ਭਾਵ ਕੀ ਧੁਰੋਂ ਆਈ ਅਕਾਲੀ ਬਾਣੀ ਦਾ ਪਾਠ ਕਰਕੇ ਖੰਡੇ ਧਾਰ ਅੰਮ੍ਰਿਤ ਤਿਆਰ ਕਰ ਆਪ ਪੰਜਾਂ ਸਿੰਘਾਂ ਨੂੰ ਛਕਾਇਆ ਤੇ ਪੰਜ ਕਕੇ—ਕੇਸ, ਕੜਾ, ਕਛਹਿਰਾ, ਕੰਘਾ ਤੇ ਕਿਰਪਾਨ ਇਨ੍ਹਾਂ ਪੰਜਾਂ ਚਿੰਨ੍ਹਾਂ ਸਹਿਤ ਖਾਲਸਾ ਪੰਥ ਪ੍ਰਗਟ ਕੀਤਾ ਪੁਨਾ ਆਪ ਇਨ੍ਹਾਂ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਪਾਨ ਕੀਤਾ। ਬਾਅਦ ਵਿਖੇ ਸਤਿਗੁਰਾਂ ਦੇ ਅਲੌਕਿਕ ਕੌਤਕ ਨੂੰ ਦੇਖਕੇ ਬੇਅੰਤ ਸੰਗਤਾਂ ਅੰਮ੍ਰਿਤ ਛਕ ਕੇ ਖਾਲਸਾ ਪੰਥ ਵਿਖੇ ਸ਼ਾਮਲ ਹੋਈਆਂ।

ਇਸ ਅਲੌਕਿਕ ਸਮੇਂ ਆਪ ਜੀ ਦੀ ਆਯੂ ਕੇਵਲ ਦਸਾਂ ਗਿਆਰਾਂ ਸਾਲਾਂ ਦੀ ਸੀ। ਅਨੰਦਪੁਰ ਸਾਹਿਬ ਵਿਖੇ ਹੀ ਆਪ ਜੀ ਗੁਰਦੇਵ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਹੁਕਮ ਅਨੁਸਾਰ ਗੁਰਤਾ ਗੱਦੀ ਪਰ ਬਿਰਾਜਮਾਨ ਹੋਏ।

ਆਪਣੇ ਮਿਥੇ ਨਿਸ਼ਾਨੇ ਨੂੰ ਪੂਰਿਆਂ ਕਰਨ ਲਈ ਖਾਲਸਾ ਪੰਥ ਦੇ ਸਾਜਦਿਆਂ ਹੀ ਤਿਆਰੀਆਂ ਆਰੰਭ ਦਿਤੀਆਂ। ਕਿਸੇ ਸਮੇਂ ਵੀ ਆਪ ਜੀ ਅਵੇਸਲੇ ਹੋ ਕੇ ਨਹੀਂ ਬੈਠੇ। ਹਰ ਰੋਜ਼ 'ਰਣਜੀਤ ਨਗਾਰੇ' ਉਪਰ ਚੋਟਾਂ ਮਾਰ ਕੇ ਬਾਹਰ ਜੰਗਲ ਨੂੰ ਸ਼ਿਕਾਰ ਤੇ ਜਾਣਾ। ਜਿਥੇ ਆਪ ਜੀ ਨੇ ਅਨੇਕਾਂ ਮੂਲੇ ਖੱਤਰੀ ਵਰਗੇ ਸਰਾਪਿਆਂ ਹੋਇਆਂ ਨੂੰ ਆਪਣੇ ਪਵਿਤਰ ਤੀਰਾਂ ਦੁਆਰਾ ਮੁਕਤੀ ਦੀ ਦਾਤ ਬਖਸ਼ੀ।

ਦੂਸਰਾ ਜਵਾਨ ਸਿੱਖਾਂ ਨੂੰ ਅੰਮ੍ਰਿਤ ਛਕਾ ਸ਼ਸਤ੍ਰ ਧਾਰੀ ਬਣਾ ਕੇ ਇਕੱਤਰ ਕਰਕੇ ਜੁਧ ਨੀਤੀ ਤੇ ਲੜਨ ਦੀ ਸਿਖਲਾਈ ਦੇਣੀ ਤੇ ਸ਼ਸਤ੍ਰ ਘੋੜੇ ਆਦਿਕਾਂ ਦੀ ਹੀ ਭੇਟਾ ਪ੍ਰਵਾਨ ਕਰਨੀ ।

ਸਤਿਗੁਰਾਂ ਦੇ ਇਸ ਪ੍ਰਕਾਰ ਦੇ ਕੌਤਕ ਵੇਖ ਕੇ ਆਸ ਪਾਸ ਦੇ ਪਹਾੜੀਏ (ਬਾਈਧਾਰ) ਰਾਜਿਆਂ ਨੂੰ ਪਿੱਸੂ ਪੈ ਗਏ। ਉਨ੍ਹਾਂ ਨੂੰ ਇਹ ਡਰ ਭਾਸਣ ਲਗਾ ਕਿ ਸ਼ਾਇਦ ਕਿਤੇ ਇਹ ਤਾਕਤ ਇਕੱਠੀ ਕਰਕੇ ਸਾਡੇ ਉਪਰ ਚੜ੍ਹਾਈ ਹੀ ਨਾ ਕਰ ਦੇਣ। ਇਸ ਡਰ ਕਰਕੇ ਭੀਮਚੰਦ ਵਰਗੇ ਹੰਕਾਰੀ ਰਾਜਿਆਂ ਨੇ ਇਕੱਠਿਆਂ ਹੋਕੇ ਸਤਿਗੁਰਾਂ ਨਾਲ ਝੜਪਾਂ ਲੈਣੀਆਂ ਸ਼ੁਰੂ ਕਰ ਦਿਤੀਆਂ । ਪਰ ਇਸ ਵਿਖੇ ਸਫਲਤਾ ਹੁੰਦੀ ਨਾ ਵੇਖ ਕੇ ਭੈ ਭੀਤ ਹੋਏ, ਜਿਸ ਕਰਕੇ ਸਭਨਾਂ ਨੇ ਇਕੱਠਿਆਂ ਹੋ ਕੇ ਸੂਬਾ ਸਰਹੰਦ ਤੇ ਦਿਲੀ ਔਰੰਗਜ਼ੇਬ ਵਲ ਪੱਤ੍ਰਕਾਂ ਲਿਖੀਆਂ ਕਿ—

ਹੇ ਬਾਦਸ਼ਾਹ ਸਲਾਮਤ ! ਸ੍ਰੀ ਗੁਰੂ ਤੇਗ ਬਹਾਦਰ ਦੇ ਸਾਹਿਬਜ਼ਾਦੇ ਨੇ ਇਕ ਨਵੇਂ ਹੀ ਪੰਥ ਦੇ ਰੂਪ ਵਿਚ ਸੈਨਾ ਇਕੱਠੀ ਕਰ ਲਈ ਹੈ । ਇਹ ਆਪਣੇ ਪਿਤਾ ਦਾ ਬਦਲਾ ਲੈਣਾ ਚਾਹੁੰਦਾ ਹੈ। ਨਿਤਾਪ੍ਰਤੀ ਸਾਡੇ ਨਾਲ ਲੜਾਈਆਂ ਕਰ ਰਿਹਾ ਹੈ ਤੇ ਅਸਾਂ ਨੂੰ ਵੀ ਆਖਦਾ ਹੈ ਕਿ ਜੇ ਸੁਖ ਚਾਹੁੰਦੇ ਹੋ ਤਾਂ ਸਾਡੇ ਨਾਲ ਆ ਮਿਲੋ । ਅਸੀਂ ਤੁਸੀਂ ਮਿਲ ਕੇ ਬਾਦਸ਼ਾਹ ਦਾ ਰਾਜ ਖੋਹ ਲਵਾਂਗੇ। ਪਰ ਸਾਡੇ ਨਾ ਮੰਨਣ ਤੇ ਅਸਾਂ ਨੂੰ ਤੰਗ ਕਰ ਰਿਹਾ ਹੈ। ਜੇਕਰ ਆਪ ਜੀ ਦੀ ਸਹਾਇਤਾ ਨਾ ਪੁਜੀ ਤਾਂ ਅਸੀਂ ਸਾਰੇ ਉਸ ਦੇ ਅਧੀਨ ਹੋ ਜਾਵਾਂਗੇ। ਇਸ ਲਈ ਇਸ ਦਾ ਹੁਣੇ ਹੀ ਪੂਰਾ ਬੰਦੋਬਸਤ ਕਰਨਾ ਚਾਹੀਦਾ ਹੈ । ਅਸੀਂ ਸਰਕਾਰ ਦਾ ਪੂਰਾ ਪੂਰਾ ਸਾਥ ਦਿਆਂਗੇ। ਇਸ ਤਰ੍ਹਾਂ ਦੀ ਪੱਤ੍ਰਕਾ ਲਿਖ ਕੇ ਦੋਨੋਂ ਪਾਸੇ ਭੇਜ ਦਿਤੀਆਂ।

ਇਧਰ ਜਦ ਸੂਬਾ ਸਰਹੰਦ ਪਾਸ ਪੁਜੀ ਤਾਂ ਉਸ ਨੇ ਉਹ ਤੇ ਆਪਣੇ ਵਲੋਂ ਇਕ ਹੋਰ ਜ਼ੋਰਦਾਰ ਸ਼ਬਦਾਂ ਵਿਚ ਚਿੱਠੀ ਲਿਖ ਕੇ ਦਿਲੀ ਭੇਜੀ।

ਇਸ ਤਰ੍ਹਾਂ ਔਰੰਗਜ਼ੇਬ ਨੇ ਸਭਨਾਂ ਚਿੱਠੀਆਂ ਨੂੰ ਵਾਚ ਕੇ ਡਰ ਮਹਿਸੂਸ ਕਰਦਿਆਂ ਕਾਫੀ ਫੌਜ ਅਨੰਦਪੁਰ ਸਾਹਿਬ ਨੂੰ ਰਵਾਨਾ ਕਰ ਦਿਤੀ ਜੋ ਰਸਤੇ ਵਿਚੋਂ ਸੂਬੇ ਸਰਹੰਦ ਦੀ ਹੋਰ ਫੌਜ ਨਾਲ ਮਿਲਕੇ ਪਹਾੜੀ ਰਾਜਿਆਂ ਨਾਲ ਆ ਮਿਲੀ।

ਇਸ ਤਰ੍ਹਾਂ ਸਾਰੀਆਂ ਫੌਜਾਂ ਨੇ ਮਿਲਕੇ ਲੜਾਈ ਲੜੀ, ਨਗਾਰੇ ਤੇ ਚੋਟ ਲਗਾਈ, ਕੁਝ ਸਮੇਂ ਵਿਚ ਹੀ ਅਨੰਦਪੁਰ ਸਾਹਿਬ ਦੇ ਕਿਲੇ ਨੂੰ ਘੇਰਾ ਪਾ ਲਿਆ ਗਿਆ। ਵਿਚ ਵਿਚਾਲੇ ਛੋਟੀਆਂ ਝੜਪਾਂ ਹੁੰਦੀਆਂ ਰਹੀਆਂ, ਪਰ ਕਿਸੇ ਦੀ ਪੇਸ਼ ਨਾ ਗਈ। ਅਨੰਦਪੁਰ ਸਾਹਿਬ ਜੀ ਦੇ ਕਿਲੇ ਉਪਰ ਹਮਲਾ ਕਰਨ ਦਾ ਕਿਸੇ ਦਾ ਹੀਆ ਨਾ ਪਵੇ, ਜਿਸ ਤੇ ਘੇਰਾ ਪਾ ਕੇ ਬੈਠ ਗਏ।

ਲਗ ਪਗ ਪੰਜ ਛੇ ਮਹੀਨਿਆਂ ਦੇ ਘੇਰਾ ਪਾਉਣ ਦੇ ਬਾਵਜੂਦ ਵੀ ਕੁਝ ਜਿਤ ਪ੍ਰਾਪਤ ਨਾ ਹੋਈ ਤਾਂ ਸਾਰਿਆਂ ਨੇ ਮਿਲ ਕਰਕੇ ਚਾਲ ਖੇਡਣ ਦੀ ਸੋਚੀ ਕਿ ਲੜਾਈ ਕੀਤਿਆਂ ਕੁਝ ਵੀ ਨਹੀਂ ਬਣਨਾ, ਕੋਈ ਦਾਅ ਪੇਚ ਖੇਡੀਏ ਜਿਸ ਤੇ ਕਿਲਾ ਖਾਲੀ ਕਰ ਜਾਣ।

ਦੋਹਾਂ ਧੜਿਆਂ ਦੇ ਮੁਖੀਆਂ ਨੇ ਸੋਚਿਆ ਕਿ ਗੁਰੂ ਜੀ ਧਰਮ ਦਾ ਅਵਤਾਰ ਹਨ ਧਰਮ ਦੀ ਰਖਿਆ ਕਰਨ ਆਏ ਹਨ ਸੋ ਧਰਮ ਦਾ ਵਾਸਤਾ ਪਾਈਏ ਤਾਂ ਹੀ ਮੰਨ ਕੇ ਕਿਲਾ ਖਾਲੀ ਕਰ ਜਾਣਗੇ।

ਇਸ ਤਰ੍ਹਾਂ ਦੀ ਚਾਲ ਸੋਚ ਕੇ ਪਹਾੜੀ ਰਾਜਿਆਂ ਨੇ ਹਿੰਦੂ ਹੋਣ ਦੇ ਨਾਤੇ ਥਾਲ ਵਿਚ ਗਊ ਤੇ ਠਾਕਰਾਂ ਦੀਆਂ ਮੂਰਤੀਆਂ ਰੱਖ ਕੇ ਪੰਡਤ ਦੇ ਰਾਹੀਂ ਅਤੇ ਔਰੰਗਜ਼ੇਬ ਵਲੋਂ ਚਿੱਟੇ ਕਾਗਜ਼ ਤੇ ਦਸਤਖਤ ਕਰਕੇ ਅਤੇ ਕੁਰਾਨ ਮੁਹੰਮਦ ਦੀ ਸੁਗੰਧ ਖਾ ਕੇ ਮੌਲਵੀ ਰਾਹੀਂ ਕਹਿ ਭੇਜਿਆ ਕਿ ਹੇ ਗੁਰੂ ਜੀ ! ਅਸੀਂ ਆਪਣੇ ਇਸ਼ਟ ਦੇਵਾਂ ਦੀ ਸੌਂਹ ਖਾਂਦੇ ਹਾਂ। ਔਰੰਗਜੇਬ ਕਹਿੰਦਾ ਹੈ ਕਿ ਇਕ ਵਾਰੀ ਆਪ ਜੀ ਕਿਲੇ ਨੂੰ ਛਡ ਕੇ ਦੀਨੇ ਵਿਖੇ ਅਸਾਡੇ ਨਾਲ ਮੁਲਾਕਾਤ ਕਰੋ ਬਾਅਦ ਵਿਚ ਜਿਥੇ ਚਾਹੋ ਆਪ ਜੀ ਰਹਿਣਾ ਕਰੋ, ਕੋਈ ਵੀ ਤੁਹਾਨੂੰ ਤੰਗ ਨਹੀਂ ਕਰੇਗਾ, ਇਕ ਵਾਰੀ ਜ਼ਰੂਰ ਕਿਲੇ ਨੂੰ ਛਡ ਕੇ ਦੀਨੇ ਪਿੰਡ ਵਿਖੇ ਆ ਕੇ ਮਿਲੋ। ਮੈਂ ਵੀ ਦੀਨੇ ਆਵਾਂਗਾ। ਉਸ ਜਗ੍ਹਾ ਮੁਲਾਕਾਤ ਕਰਕੇ ਦਿਲ ਦੇ ਭੇਦ ਪ੍ਰਗਟ ਕਰਾਂਗੇ। ਇਹ ਲਿਖਿਆ ਝੂਠ ਨਹੀਂ ਜਾਣਨਾ, ਮੈਂ ਇਹ ਪੱਤ੍ਰਕਾ ਕੁਰਾਨ ਦੀ ਸੁਗੰਧ ਖਾ ਕੇ ਲਿਖੀ ਹੈ।

ਇਸ ਪ੍ਰਕਾਰ ਦੀ ਔਰੰਗਜੇਬ ਵਲੋਂ ਲਿਖੀ ਚਿੱਠੀ (ਸੁਗੰਧ ਦਾ ਕਾਗਜ਼) ਗੁਰੂ ਸਾਹਿਬ ਨੇ ਖਾਲਸੇ ਪ੍ਰਤੀ ਵੀ ਸੁਣਾਇਆ। ਸੁਣ ਕੇ ਭਾਣੇ ਦੇ ਪ੍ਰੇਰੇ ਤੇ ਦੂਸਰਾ ਨਿਤ ਨਵੇਂ ਸੂਰਜ ਜੰਗ ਕਰਕੇ ਤੰਗ ਆਏ ਸਿਖਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ—ਹੇ ਗਰੀਬ ਨਿਵਾਜ ! ਬਾਦਸ਼ਾਹ ਨੇ ਭਲੀ ਬਾਤ ਲਿਖ ਭੇਜੀ ਹੈ ਆਪ ਜੀ ਕਿਲਾ ਛਡ ਦਿਓ। ਜਿਸ ਤੇ ਇਕ ਵਾਰੀ ਪ੍ਰਤੱਖ ਕਰ ਵੀ ਦਿਖਾਇਆ ਪਰ ਭਾਣੇ ਦੇ ਪਰੇਰੇ ਸਿਖਾਂ ਨੇ ਯਕੀਨ ਨਾ ਕੀਤਾ। ਇਸ ਤਰ੍ਹਾਂ ਜਾਣੀ ਜਾਣ ਸਤਿਗੁਰਾਂ ਨੇ ਬਹੁਤ ਸਮਝਾਇਆ ਪਰ ਕਈਆਂ ਦੇ ਚਿਤ ਭਰਮ ਗਏ ਤੇ ਕਈ ਬੇਦਾਵਾ ਲਿਖ ਕੇ ਸਤਿਗੁਰਾਂ ਦਾ ਪੱਲਾ ਛਡ ਕੇ ਚਲੇ ਗਏ।

ਇਸ ਤਰ੍ਹਾਂ ਦਾ ਹਾਲ ਦੇਖ ਕੇ ਸਤਿਗੁਰਾਂ ਵਿਚਾਰਿਆ ਕਿ ਔਰੰਗਜੇਬ ਨੇ ਪਿਛਲੇ ਜਨਮ ਵਿਖੇ ਬਹੁਤ ਤਪ ਕੀਤੇ ਹਨ ਜਿਸ ਕਰਕੇ ਇਸ ਤਰ੍ਹਾਂ ਇਸ ਦਾ ਨਸ਼ਟ ਕਰਨਾ ਕਠਨ ਹੋਵੇਗਾ, ਕਿਉਂ ਨਾ ਹੋਵੇ ਪਹਿਲੇ ਇਸ ਨੂੰ ਝੂਠਿਆਂ ਕਰਕੇ ਇਸ ਦੇ ਜਪ ਤਪ ਨਸ਼ਟ ਕਰਕੇ ਇਸ ਨੂੰ ਅਸਾਨੀ ਨਾਲ ਹੀ ਮਾਰਿਆ ਜਾਵੇ। ਜਦ ਕਿ ਪਹਿਲੇ ਹੀ ਇਸ ਦੇ ਅੱਧ ਪਚੱਧੇ ਪੁੰਨ ਸੰਤਾ ਫਕੀਰਾਂ ਨੂੰ ਦੁਖ ਦੇਣ ਕਰਕੇ ਨਸ਼ਟ ਹੋ ਗਏ ਹਨ।

ਇਸ ਤਰ੍ਹਾਂ ਦੀ ਵਿਚਾਰ ਕਰਕੇ ਸਤਿਗੁਰਾਂ ਨੇ ਬਾਕੀ ਰਹਿੰਦੇ ਸਿੰਘਾਂ ਸਮੇਤ ੧੫ ਮੱਘਰ ਸੰਮਤ ੧੭੬੧ ਬਿਃ ਨੂੰ ਅੰਮ੍ਰਿਤ ਵੇਲੇ ਅਰਦਾਸਾ ਸੋਧਕੇ ਜੈਕਾਰੇ ਗੁੰਜਾਂਦੇ ਜ਼ਿਲਾ ਖਾਲੀ ਕਰ ਦਿਤਾ।

ਮਾਤਾ ਸੁੰਦਰੀ ਤੇ ਮਾਤਾ ਸਾਹਿਬ ਦੇਵਾਂ ਨੂੰ ਕੁਝ ਕੁ ਸਿਖਾਂ ਸਹਿਤ ਦਿਲੀ ਰਵਾਨਾ ਕਰ ਦਿਤਾ ਅਤੇ ਮਾਤਾ ਗੁਜਰੀ ਜੀ ਤੇ ਦੋਵੇਂ ਛੋਟੇ ਸਾਹਿਬਜ਼ਾਦਿਆਂ ਨੂੰ ਖਿਲਾਵੇ ਬ੍ਰਾਹਮਣ ਨਾਲ ਵਿਦਾ ਕਰ ਦਿਤਾ।

ਓਹੋ ਗੱਲ ਹੋਈ, ਜਦੋਂ ਕਿਲਾ ਛੱਡ ਕੇ ਹਾਲੀ ਥੋਹੜੀ ਹੀ ਦੂਰ ਗਏ ਸਨ ਕਿ ਪਿਛੋਂ ਤੁਰਕੀ ਤੇ ਪਹਾੜੀ ਫੌਜਾਂ ਨੇ ਹੱਲਾ ਬੋਲ ਦਿਤਾ। ਸਰਸਾ ਨਦੀ ਦੇ ਉਰੇ ਘੋਰ ਜੁਧ ਹੋਇਆ। ਕੁਝ ਤਾਂ ਯੁਧ ਵਿਚ ਹੀ ਸ਼ਹੀਦੀਆਂ ਪਾ ਗਏ ਤੇ ਕੁਝ ਸਰਸਾ ਦੀ ਭੇਟ ਹੋ ਗਏ।

ਗੁਰੂ ਸਾਹਿਬ ਜੀ ਨੇ ਦੋ ਵੱਡਿਆਂ ਸਾਹਿਬਜ਼ਾਦਿਆਂ, ਤਿੰਨ ਪਿਆਰਿਆਂ ਤੇ ਚਾਲੀ ਸਿੰਘਾਂ ਸਮੇਤ ਚਮਕੌਰ ਦੀ ਗੜ੍ਹੀ ਵਿਚ ਜਾ ਡੇਰੇ ਲਗਾਏ। ਸਭ ਦਰਵਾਜ਼ੇ ਬੰਦ ਕਰਕੇ ਨਾਕਾ ਬੰਦੀ ਕਰ ਲਈ ਗਈ। ਸਭਨਾਂ ਨੂੰ ਵੰਡ ਕੇ ਮੋਰਚਿਆਂ ਉਤੇ ਖੜਾ ਕਰ ਦਿਤਾ।

ਇਧਰ ਤੁਰਕਾਨੀ ਪਹਾੜੀ ਫੌਜਾਂ ਨੇ ਵੀ ਆ ਘੇਰਾ ਪਾਇਆ। ਫਿਰ ਘਮਸਾਨ ਦੀ ਲੜਾਈ ਹੋਣ ਲਗੀ। ਵਾਰੋ ਵਾਰੀ ਇਕ ਇਕ ਕਰਕੇ ਸਿੰਘ ਸੂਰਮਾ ਜਾਂਦਾ ਤੇ ਮੈਦਾਨੇ ਜੰਗ ਸੈਂਕੜਿਆਂ ਨੂੰ ਪਾਰ ਬੁਲਾ ਕੇ ਸ਼ਹੀਦ ਹੋ ਜਾਂਦਾ। ਇਸ ਤਰ੍ਹਾਂ ਵਡੇ ਦੋ ਸਾਹਿਬਜ਼ਾਦੇ ਵੀ ੮ ਪੋਹ ਨੂੰ ਸ਼ਹੀਦ ਹੋ ਗਏ।

ਆਖਰ ਪੰਜਾਂ ਸਿੰਘਾਂ ਦੇ ਹੁਕਮ (ਬੇਨਤੀ) ਕਰਨ ਤੇ ਸਤਿਗੁਰਾਂ ਨੇ ਚਮਕੌਰ ਦੀ ਗੜ੍ਹੀ ਨੂੰ ਛਡ ਦਿਤਾ ਤੇ ਪਿਛੇ ਸਤਿਗੁਰਾਂ ਦੀ ਦਸੀ ਤਾਰੇ ਵਾਲੀ ਸੇਧੇ ਭਾਈ ਦਇਆ ਸਿੰਘ ਜੀ, ਧਰਮ ਸਿੰਘ ਜੀ ਅਤੇ ਮਾਨ ਸਿੰਘ ਜੀ ਮਾਛੀਵਾੜੇ ਸਤਿਗੁਰਾਂ ਨੂੰ ਜਾ ਮਿਲੇ। ਉਥੋਂ ਗੁਰੂ ਮਹਾਰਾਜ ਜੀ ਰਾਏ ਕੋਟ ਤੋਂ ਲੰਘ ਕੇ ਪਿੰਡ ਦੀਨੇ† ਜਾ ਪਹੁੰਚੇ, ਜਿਥੋਂ ਦਾ ਔਰੰਗਜੇਬ ਨੇ ਇਕਰਾਰ ਕੀਤਾ ਸੀ।

ਇਧਰ ਇਤਨੀ ਵਡੀ ਜੰਗ ਹੋਣ ਤੇ ਸ਼ਾਹੀ ਲਸ਼ਕਰ ਦੇ ਕਾਫੀ ਮਾਲੀ ਤੇ ਜਾਨੀ ਨੁਕਸਾਨ ਹੋਣ ਦੇ ਬਾਵਜੂਦ ਵੀ ਸਤਿਗੁਰਾਂ ਦੇ ਬਚ ਕੇ ਨਿਕਲ ਜਾਣ ਤੇ ਔਰੰਗਜ਼ੇਬ ਨੂੰ ਬੜੀ ਪਰੇਸ਼ਾਨੀ ਹੋ ਰਹੀ ਸੀ। ਇਕ ਤਾਂ ਸਾਹੀ ਲਸ਼ਕਰ ਦਾ ਨੁਕਸਾਨ ਕਾਫੀ ਹੋ ਗਿਆਂ ਸੀ, ਦੂਸਰਾ ਸਤਿਗੁਰਾਂ ਨਾਲ ਛਲ, ਵਲ, ਕਪਟ ਕਰਨ ਕਰਕੇ ਬਾਕੀ ਦੇ ਰਹਿੰਦੇ ਪੁੰਨਾ ਦੇ ਨਸ਼ਟ ਹੋ ਜਾਣ ਕਰਕੇ ਰਾਤ ਦਿਨ ਮਨ ਵਿਖੇ ਡਰ ਬਣਿਆਂ ਰਿਹਾ, ਉਧਰ ਦੱਖਣ ਦੇਸ਼ ਵਿਖੇ ਮਰਹੱਟਿਆਂ ਨੇ ਊਧਮਤਾਈ ਮਚਾ ਰੱਖੀ ਸੀ।

---

†ਇਹ ਪਿੰਡ 'ਦੀਨਾ' ਰੇਲਵੇ ਸਟੇਸ਼ਨ ਰਾਮ ਪੁਰ ਫੂਲ ਤੋਂ ੧੮ ਮੀਲ ਉਤਰ ਦਿਸ਼ਾ ਵਿਚ ਤੇ ਜੈਤੋ ਤੋਂ ੧੮ ਮੀਲ ਪੂਰਬ ਦਿਸ਼ਾ ਵਿਚ ਥਾਣਾ ਨਿਹਾਲ ਸਿੰਘ ਵਾਲਾ ਜ਼ਿਲਾ ਫਿਰੋਜ਼ਪੁਰ ਵਿਚ ਹੈ।

ਜਿਸ ਤੇ ਕਪਟੀ ਹੋਣ ਕਰਕੇ ਸਤਿਗੁਰਾਂ ਨਾਲ ਕੀਤੇ ਕਉਲ, 'ਕਿ ਮੈਂ ਦੀਨੇ ਆਵਾਂਗਾ' ਨੂੰ ਨਾ ਪਾਲਦਿਆਂ ਹੋਇਆਂ ਦੀਨੇ ਆਉਣ ਦੀ ਥਾਂ ਦੱਖਣ ਦੇਸ਼ ਮਰਹੱਟਿਆਂ ਦੀ ਬਗਾਵਤ ਨੂੰ ਦਬਾਣ ਵਾਸਤੇ ਚਲਾ ਗਿਆ।

ਇਧਰ ਦੀਨੇ ਪਿੰਡ ਵਿਖੇ ਸਤਿਗੁਰਾਂ ਦੇ ਪਹੁੰਚਣ ਤੇ ਸਿਖ ਸੰਗਤਾਂ ਇਥੇ ਜੁੜਨ ਲਗ ਪਈਆਂ। ਅਨੰਦਪੁਰ ਸਾਹਿਬ ਦੀ ਨਿਆਈਂ ਦੀਵਾਨ ਲੱਗਣ ਲਗ ਪਏ। ਜਿਥੇ ਜਿਥੇ ਕਿਸੇ ਨੂੰ ਖਬਰ ਪੁੱਜੀ ਉਥੋਂ ਹੀ ਚਲ ਕੇ ਸਤਿਗੁਰਾਂ ਦੇ ਚਰਨਾਂ ਵਿਖੇ ਆ ਪੁਜੇ। ਇਸ ਤਰ੍ਹਾਂ ਫਿਰ ਦੁਬਾਰਾ ਕਾਫੀ ਖਾਲਸਾ ਫੌਜ ਇਕੱਠੀ ਹੋ ਗਈ।

ਚੋਜੀ ਪ੍ਰੀਤਮ ਇਕ ਦਿਨ ਚੁਬਾਰੇ ਵਿਖੇ ਬੈਠਿਆਂ ਸਤਿਗੁਰੂ ਜੀ ਛੋਟੀ ਕ੍ਰਿਪਾਨ ਨਾਲ ਆਪਣੀਆਂ ਉਂਗਲਾਂ ਖੁਰਚ ਰਹੇ ਸਨ ਕਿ ਚੌਧਰੀ ਸੁਮੀਰ ਦੇ ਭਾਈ ਲਖਮੀਰ ਨੇ ਹੈਰਾਨੀ ਨਾਲ ਮੱਥਾ ਟੇਕਦਿਆਂ ਪੁਛਿਆ—ਹੇ ਗਰੀਬ ਨਿਵਾਜ ! ਇਹ ਕੀ ਕੌਤਕ ਕਰ ਰਹੇ ਹੋ ?

ਤਿਸ ਤੇ ਸਤਿਗੁਰਾਂ ਕਿਹਾ—ਹੇ ਭਾਈ ! ਤੁਰਕਾਂ ਦੀਆਂ ਜੜ੍ਹਾਂ ਬਹੁਤ ਪੱਕੀਆਂ ਹੋ ਗਈਆਂ ਸਨ, ਉਹਨਾਂ ਨੂੰ ਕਟ ਰਹੇ ਹਾਂ। ਹੁਣ ਇਹ ਜਲਦੀ ਹੀ ਨਸ਼ਟ ਹੋ ਜਾਣਗੇ।

ਇਸ ਸਮੇਂ ਭਾਈ ਮਾਨ ਸਿੰਘ ਜੀ ਪਾਸ ਬੈਠੇ ਸਨ, ਉਹਨਾਂ ਨੇ ਦੋਵੇਂ ਹਥ ਜੋੜ ਕੇ ਕਿਹਾ—ਹੇ ਸਚੇ ਪਾਤਿਸ਼ਾਹ ! ਪਹਿਲੇ ਫਸਾਦ ਦੇ ਮੂਲ ਔਰੰਗਜ਼ੇਬ ਨੂੰ ਹੀ ਮਾਰਨਾ ਕਰੋ। ਤਾਂ ਸਤਿਗੁਰਾਂ ਕਿਹਾ—ਚੰਗਾ ! ਕਲ ਦੀਵਾਨ ਵਿਖੇ ਖਾਲਸਾ ਜੀ ਨਾਲ ਵਿਚਾਰ ਵਟਾਂਦਰਾ ਕੀਤਾ ਜਾਵੇਗਾ।

ਦੂਸਰੇ ਦਿਨ ਦੀਵਾਨ ਲਗਾ, ਕੀਰਤਨ ਤੋਂ ਮਗਰੋਂ ਅਰਦਾਸਾ ਸੋਧ ਕੇ ਪ੍ਰਸ਼ਾਦਿ ਵਰਤਾ ਕੇ ਭਰੇ ਦੀਵਾਨ ਵਿਖੇ ਫੁਰਮਾਇਆ—ਹੇ ਖਾਲਸਾ ਜੀ ! ਇਸ ਵਕਤ ਔਰੰਗਜ਼ੇਬ ਦੇ ਸਾਰੇ ਪੁੰਨ ਨਸ਼ਟ ਹੋ ਚੁਕੇ ਹਨ, ਉਸ ਦਾ ਇਸ ਵਕਤ ਮਾਰਨਾ ਅਸਾਨ ਹੈ। ਪਰ ਹੁਣ ਦਸੋ ਕਿ ਯੁਧ ਕਰਕੇ ਮਾਰੀਏ ਕਿ ਫਤਹਿ ਦੀ ਚਿਠੀ ਲਿਖ ਕੇ ਮਾਰੀਏ ?

ਜੰਗ ਕਰ ਕਰਕੇ ਥਕ ਚੁਕੇ ਸਿੰਘਾਂ ਨੇ ਕਿਹਾ—ਹੇ ਗਰੀਬ ਨਿਵਾਜ ! ਆਪ ਸਰਬ ਕਲਾ ਸਮਰਥ ਹੋ । ਇਸ ਵਕਤ ਔਰੰਗਜ਼ੇਬ ਦੱਖਣ ਦੇਸ਼ ਬੈਠਾ ਹੈ, ਯੁਧ ਵਿਖੇ ਕਈ ਮੁਸ਼ਕਲਾਂ ਆਉਣਗੀਆਂ, ਕਿਰਪਾ ਕਰੋ ਤੇ ਪੱਤ੍ਰਕਾ ਲਿਖ ਕੇ ਹੀ ਮਾਰਨਾ ਕਰੋ, ਤਿਸ ਪਰ ਗਰੀਬ ਨਿਵਾਜ ਜੀ ਖਾਲਸਾ ਜੀ ਦੀ ਬੇਨਤੀ ਪ੍ਰਵਾਨ ਕਰਕੇ ਔਰੰਗਜ਼ੇਬ ਨੂੰ ਈਮਾਨ ਹੀਨ ਕਰਕੇ ਮਾਰਨ ਦੇ ਲਈ ਫਾਰਸੀ ਬੈਂਤਾਂ ਵਿਖੇ ਜ਼ਫਰਨਾਮਹ ਦੇ ਸਿਰਲੇਖ ਹੇਠ ਫ਼ਤਹਿ ਦੀ ਚਿਠੀ ਲਿਖਦੇ ਹਨ। ਯਥਾ—

ਸ਼੍ਰੋਮਣੀ ਗੁਰਬਾਣੀ ਸੰਪ੍ਰਦਾਈ ਟਕਸਾਲ
ਡੇਰਾ ਸ੍ਰੀ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਗਲੀ ਸਤੋ ਵਾਲੀ, ਅੰਮ੍ਰਿਤਸਰ



ਸ੍ਰੀ ਮਾਨ ੧੦੮ ਮਹੰਤ ਬਾਬਾ ਉਤਮ ਸਿੰਘ ਜੀ ਮਹਾਰਾਜ ਹੋਰਾਂ ਦੀ ਛਤਰ ਛਾਇਆਂ ਹੇਠ
ਸ੍ਰੀ ਮਾਨ ਗਿਆਨੀ ਕ੍ਰਿਪਾਲ ਸਿੰਘ ਜੀ ਹੋਰਾਂ ਨੇ ਏਸ ਕਥਾ ਦਾ ਭੋਗ ਪਾਇਆ ਮਾਘ ੧੭ ਸੰਮਤ ੨੦੧੧

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ੬੦ਵੀਂ ਕਥਾ ਦੇ ਭੋਗ ਸਮੇਂ ਦਾ ਦ੍ਰਿਸ਼







# ਅਥ ਜ਼ਫਰਨਾਮਹ ਸਟੀਕ ਲਿਖਯਤੇ

## ੧ ਓ ਹੁਕਮ ਸਤਿ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਇਕ ਜੋ ਅਦੁਤੀ ਪ੍ਰਮਾਤਮਾ ਓ=ਮੰਗਲ ਸਰੂਪ ਜਿਸ ਦਾ ਹੁਕਮ ਸੱਚਾ ਹੈ, ਉਸ ਦਾ ਰਚਿਆ ਹੋਇਆ ਜੋ ਸ੍ਰੀ=ਸੁਭਾਇਮਾਨ ਵਾਹਿਗੁਰੂ ਮੰਤ੍ਰ ਹੈ ਇਹ ਪ੍ਰਤੱਖ ਵੈਰੀਆਂ ਅਤੇ ਕਾਮ ਆਦਿਕ ਦੁਸ਼ਮਣਾਂ ਤੋਂ ਫਤਹ ਦੇਣ ਵਾਲਾ ਹੈ।

ਦੂਜਾ ਭਾਵ ਇਹ ਹੈ—ਵਾਹਿਗੁਰੂ ਜੀ ਕੀ ਫਤਹ ਪੜ੍ਹਣ ਕਰਕੇ ਹੀ ਔਰੰਗਜ਼ੇਬ ਦੇ ਪ੍ਰਾਣ ਛੁੱਟਣੇ ਹਨ।

ਜਿੰਨਾ ਚਿਰ ਵਾਹਿਗੁਰੂ ਜੀ ਕੀ ਫਤਹ ਨਹੀਂ ਪੜ੍ਹੀ, ਉਤਨਾ ਚਿਰ ਔਰੰਗਜ਼ੇਬ ਬੀਮਾਰ ਹੋ ਕੇ ਦੁਖ ਹੀ ਭੋਗਦਾ ਰਿਹਾ ਹੈ।

**ਹੁਕਮ ਸਤਿ** = (ਮਰਣ ਦਾ ਵਾਚਕ ਹੈ) ਹੇ ਔਰੰਗਜ਼ੇਬ! ਹੁਣ ਤੂੰ ਮਰ ਜਾਣਾ ਹੈ। ਕਿਉਂਕਿ ਤੇਰਾ ਸਮਾਂ ਪੂਰਾ ਹੋ ਚੁਕਾ ਹੈ। ਬਾਕੀ ਕੁਝ ਕੁ ਅਵਸਥਾ ਜਿਹੜੀ ਤੇਰੀ ਰਹਿੰਦੀ ਸੀ, ਉਹ ਵਾਹਿਗੁਰੂ ਤੋਂ ਬੇਮੁਖ ਅਤੇ ਝੂਠ ਬੋਲਣ ਨਾਲ ਖਤਮ ਹੋ ਗਈ ਹੈ ਅਤੇ ਅਨਯਾਇ ਕਰਨ ਨਾਲ ਤੇਰੇ ਪਿਛਲੇ ਜਪ ਤਪ ਪੁੰਨ ਵਗੈਰਾ ਵੀ ਸਭ ਖੀਨ ਹੋ ਚੁਕੇ ਹਨ।

ਜਿਸ ਤਰ੍ਹਾਂ ਆਮ ਲੋਕ ਪ੍ਰਾਣੀ ਦੇ ਚਲਾਣੇ ਵੇਲੇ ਬਿਬਾਣ ਨੂੰ ਮੋਢਿਆਂ ਪਰ ਚੁਕ ਕੇ 'ਰਾਮ ਨਾਮ ਸੱਤ ਹੈ','ਵਾਹਿਗੁਰੂ ਨਾਮ ਸੱਤ ਹੈ' ਆਦਿ ਆਖਦੇ ਚੱਲਦੇ ਹਨ, ਉਹੀ ਧੁਨ ਇਸ ਜਗ੍ਹਾ 'ਹੁਕਮ ਸਤਿ' ਦੀ ਦਸਮੇਸ਼ ਪਿਤਾ ਜੀ ਨੇ ਰੱਖੀ ਹੈ।

## ਜ਼ਫਰਨਾਮਹ ਸ੍ਰੀ ਮੁਖਵਾਕ ਪਾਤਿਸ਼ਾਹੀ ੧੦ ॥

ਇਹ ਫਤਹ ਨਾਮੇ ਦੀ ਪੱਤ੍ਰਕਾ ਸ੍ਰੀ=ਸੁਭਾਇਮਾਨ ਦਸਮੇਸ਼ ਪਿਤਾ ਜੀ ਨੇ ਆਪਣੇ ਪਵਿਤ੍ਰ ਮੁਖਾਰਬਿੰਦ ਤੋਂ ਉਚਾਰਨ ਕਰਕੇ ਔਰੰਗਜ਼ੇਬ ਵਲ ਭੇਜੀ ਹੈ।

ਇਸ ਪੱਤ੍ਰਕਾ ਦੀ ਨਿਰਵਿਘਨ ਸਮਾਪਤੀ ਵਾਸਤੇ ਹੁਣ ਮੂਲ ਸੰਚਨ ਨਿਆਇ ਦੁਆਰਾ ਪ੍ਰਮਾਤਮਾਂ ਦਾ ਮੰਗਲ ਕਥਨ ਕਰਦੇ ਹਨ।

ਅਤੇ ਔਰੰਗਜ਼ੇਬ ਨੂੰ ਪ੍ਰਮਾਤਮਾਂ ਦੇ ਗੁਣ ਸ਼ਕਤੀ ਵਗੈਰਾ ਸ੍ਰਵਣ ਕਰਾਉਂਦੇ ਹਨ।

ਕਮਾਲੇ ਕਰਾਮਾਤ ਕਾਯਮ ਕਰੀਮ ॥
ਰਜ਼ਾ ਬਖਸ਼ ਰਾਜ਼ਕ ਰਹਾਕੋ ਰਹੀਮ ॥ ੧ ॥

ਕਮਾਲੇ=ਪੂਰਨ । ਕਰਾਮਾਤ=ਸ਼ਕਤੀ । ਕਾਯਮ=ਇਸਥਿਤ । ਕਰੀਮ=ਸਖੀ। ਰਜ਼ਾ=ਭਾਣੇ। ਰਾਜ਼ਕ=ਰਿਜ਼ਕ । ਰਹਾਕੋ=ਖਲਾਸੀ । ਰਹੀਮ=ਦਿਆਲੂ ।

ਓਹ ਪ੍ਰਮਾਤਮਾ ਸ਼ਕਤੀ ਕਰਕੇ ਪੂਰਨ, ਇਸਥਿਤ ਤੇ ਸਖੀ ਹੈ।

ਭਾਣੇ ਮੰਨਣ ਦੀ ਸ਼ਕਤੀ ਦੇ ਬਖਸ਼ਣ ਵਾਲਾ, ਰਿਜ਼ਕ=ਅੰਨ ਦਾਤਾ, ਬੰਧਨਾਂ ਤੋਂ ਖਲਾਸੀ ਕਰਨ ਵਾਲਾ ਤੇ ਦਿਆਲੂ ਸੁਭਾਵ ਵਾਲਾ ਹੈ ॥ ੧ ॥

ਅਮਾਂ ਬਖਸ਼ੁ ਬਖਸ਼ਿੰਦ ਓ ਦਸਤਗੀਰ ॥
ਰਜ਼ਾ ਬਖਸ਼ ਰੋਜ਼ੀ ਦਿਹੋ ਦਿਲ ਪਜ਼ੀਰ ॥ ੨ ॥

ਅਮਾਂ=ਧਰਮ, ਰਖਿਆ, ਦਾਤ । ਬਖਸ਼=ਬਖਸ਼ਣ ਵਾਲਾ। ਦਸਤਗੀਰ=ਹਥ ਫੜਨ ਵਾਲਾ। ਰਜ਼ਾ ਬਖਸ਼=ਭਾਣੇ ਦੇ ਮਨਾਣ ਵਾਲਾ। ਰੋਜ਼ੀ ਦਿਹੋ=ਅੰਨ ਦਾਤਾ । ਪਜ਼ੀਰ=ਪਸਿੰਦ।

ਓਹ ਬਖਸ਼ਣਹਾਰ ਪ੍ਰਮਾਤਮਾ ਧਰਮ ਰਖਿਆ ਅਤੇ ਦਾਤ ਬਖਸ਼ਣ ਵਾਲਾ ਤੇ ਹੱਥ ਦੇ ਫੜਨ ਵਾਲਾ ਹੈ। ਭਾਣੇ ਦੇ ਬਖਸ਼ਣ ਵਾਲਾ ਅਤੇ ਆਪਣੇ ਦਿਲ ਪਸੰਦ ਰੋਜ਼ੀ ਦੇਣ ਵਾਲਾ ਹੈ ॥ ੨ ॥

ਸ਼ਹਿਨਸ਼ਾਹ ਖ਼ੂਬੀ ਦਿਹੋ ਰਹਿ ਨਮੂੰ ॥
ਕਿ ਬੇਗੂੰਨ ਬੇਚੂੰਨ ਚੂੰ ਬੇ ਨਮੂੰ ॥ ੩ ॥

ਸ਼ਹਿਨਸ਼ਾਹ=ਪਾਤਿਸ਼ਾਹਾਂ ਕਾ ਪਾਤਿਸ਼ਾਹ। ਖ਼ੂਬੀ=ਭਲਿਆਈ। ਦਿਹੋ=ਦੇਣ ਵਾਲਾ। ਰਹਿ=ਰਸਤੇ। ਨਮੂੰ=ਵਿਖਾਣ ਵਾਲਾ। ਕਿ=ਜੋ। ਬੇਗੂਨ=ਰੰਗਾਂ ਤੋਂ ਰਹਿਤ । ਬੇਚੂੰਨ=ਚਿੰਨ੍ਹਾਂ ਤੋਂ ਰਹਿਤ। ਚੂੰ=ਐਸੇ । ਬੇ ਨਮੂੰ=ਨਮੂਨੇ ਤੋਂ ਰਹਿਤ।

ਓਹ ਪਾਤਿਸ਼ਾਹਾਂ ਦਾ ਪਾਤਿਸ਼ਾਹ ਪ੍ਰਮਾਤਮਾ ਭਲਿਆਈ ਦੇਣ ਵਾਲਾ ਤੇ ਰਸਤੇ ਵਿਖਾਣ ਵਾਲਾ ਹੈ। ਪੁਨਾ ਜੋ ਪ੍ਰਮਾਤਮਾ ਕਾਲੇ ਪੀਲੇ ਰੰਗਾਂ ਤੋਂ ਰਹਿਤ ਅਤੇ ਚਿੰਨ੍ਹਾਂ ਤੋਂ ਰਹਿਤ ਐਸੇ ਨਮੂਨੇ ਤੋਂ ਰਹਿਤ ਹੈ॥ ੩ ॥

ਨ ਸਾਜ਼ੋ ਨ ਬਾਜ਼ੋ ਨ ਫੌਜੋ ਨ ਫਰਸ਼ ॥
ਖ਼ੁਦਾਵੰਦ ਬਖਸ਼ਿੰਦਹ ਓ ਐਸ਼ੁ ਅਰਸ਼ ॥ ੪ ॥

ਸਾਜ਼ੋ=ਸਮਿਆਨ। ਬਾਜ਼ੋ=ਘੋੜਾ। ਫੌਜੋ=ਸੈਨਾ । ਫਰਸ਼=ਗਲੀਚੇ ਆਦਿ। ਐਸ਼ੁ=ਖੁਸ਼ੀਆਂ । ਅਰਸ਼=ਸਵਰਗ।

ਜਿਸ ਪ੍ਰਮਾਤਮਾਂ ਦੇ ਪਾਸ ਕੋਈ ਸ਼ਸਤ੍ਰ ਆਦਿ ਸਮਾਨ ਨਹੀਂ ਘੋੜਾ ਆਦਿਕ ਕੋਈ ਵਾਹਨ ਨਹੀ, ਸੈਨਾ ਵੀ ਨਹੀਂ ਅਤੇ ਵਿਛਾਉਣ ਵਾਸਤੇ ਗਲੀਚੇ ਆਦਿ ਕੋਈ

ਵਿਛਾਈ ਵੀ ਨਹੀਂ ਹੈ। ਪਰ ਜੇਕਰ ਉਹ ਖੁਦਾਵੰਦ=ਪ੍ਰਮਾਤਮਾ ਚਾਹੇ ਤਾਂ ਸਵਰਗ ਦੀਆਂ ਖੁਸ਼ੀਆਂ ਬਖਸ਼ ਦਿੰਦਾ ਹੈ॥ ੪॥

**ਜਹਾਂ ਪਾਕ ਜ਼ਬਰ ਅਸਤੁ ਜ਼ਾਹਰ ਜ਼ਹੂਰ॥**
**ਅਤਾਮੇ ਦਿਹਦ ਹਮ ਚੁ ਹਾਜ਼ਰ ਹਜ਼ੂਰ॥ ੫॥**

ਜਹਾਂ=ਜਹਾਨ, ਸੰਸਾਰ। ਪਾਕ=ਪਵਿਤਰ। ਜ਼ਬਰ=ਡਾਢਾ, ਤਕੜਾ। ਅਸਤੁ=ਹੈ। ਜ਼ਾਹਰ=ਪ੍ਰਸਿੱਧ। ਜ਼ਹੂਰ=ਸੰਸਾਰ। ਅਤਾਮੇ=ਦਾਤਾਂ। ਦਿਹਦ=ਦਿੰਦਾ। ਹਮ=ਭੀ। ਚੂ=ਐਸੇ। ਹਾਜ਼ਰ ਹਜ਼ੂਰ=ਨੇੜੇ ਤੋਂ ਨੇੜੇ।

ਓਹ ਪ੍ਰਮਾਤਮਾਂ ਜਹਾਨ ਤੋਂ ਪਵਿਤਰ ਤੇ ਜ਼ਬਰਦਸਤ ਕਹੀਏ ਜ਼ੋਰਾਵਰ, ਤੇ ਸੰਸਾਰ ਵਿਚ ਪ੍ਰਸਿਧ ਹੈ। ਦਾਤਾਂ ਦੇ ਦੇਣ ਵਾਲਾ ਹੈ। ਪੁਨਾ ਐਸੇ ਹੀ ਨੇੜੇ ਤੋਂ ਨੇੜੇ ਭਾਵ ਸਾਖਿਆਤਕਾਰ ਹੈ॥ ੫॥

**ਅਤਾ ਬਖਸ਼ਦੋ ਪਾਕ ਪਰਵਰਦਿਗਾਰ॥**
**ਰਹੀਮ ਅਸਤੁ ਰੋਜ਼ੀ ਦਿਹੋ ਹਰ ਦਿਯਾਰ॥ ੬॥**

ਅਤਾ=ਦਾਤ। ਪਾਕ=ਪਵਿਤ੍ਰ। ਪਰਵਰਦਿਗਾਰ=ਪ੍ਰਵਸਤੀ ਕਰਣ ਵਾਲਾ। ਰਹੀਮ ਅਸਤ=ਦਿਆਲੂ ਹੈ। ਦਿਯਾਰ=ਵਲੈਤਾਂ।

ਓਹ ਪਵਿਤ੍ਰ ਪ੍ਰਮਾਤਮਾ ਦਾਤ ਬਖਸ਼ ਕੇ ਪਾਲਣਾ ਕਰਨ ਵਾਲਾ ਹੈ। ਪੁਨਾ-ਦਿਆਲੂ ਹੈ ਤੇ ਹਰ ਇਕ ਵਲੈਤਾਂ ਦੇ ਜੀਵਾਂ ਨੂੰ ਰੋਜ਼ੀ ਦੇਣ ਵਾਲਾ ਹੈ॥ ੬॥

**ਕਿ ਸਾਹਿਬ ਦਿਯਾਰ ਅਸਤ ਆਜ਼ਮ ਅਜ਼ੀਮ॥**
**ਕਿ ਹੁਸਨਲ ਜਮਾਲ ਅਸਤੁ ਰਾਜ਼ਕ ਰਹੀਮ॥ ੭॥**

ਕਿ=ਜੋ। ਸਾਹਿਬ=ਮਾਲਕ। ਦਿਯਾਰ=ਵਲੈਤਾਂ। ਅਸਤ=ਹੈ। ਆਜ਼ਮ ਅਜ਼ੀਮ = ਵਡਿਆਂ ਤੋਂ ਵਡਾ। ਕਿ = ਜੋ। ਹੁਸਨਲ = ਪ੍ਰਕਾਸ਼ ਵਾਲਾ। ਜਮਾਲ = ਚੇਹਰਾ। ਅਸਤੁ = ਹੈ। ਰਾਜ਼ਕ = ਰਿਜ਼ਕ। ਰਹੀਮ = ਦਿਆਲੂ।

ਜੋ ਵਡਿਆਂ ਤੋਂ ਵਡਾ ਪ੍ਰਮਾਤਮਾ ਸਭ ਵਲੈਤਾਂ ਦਾ ਮਾਲਕ ਹੈ।

ਜਿਸ ਦਾ ਚੇਹਰਾ ਪ੍ਰਕਾਸ਼ ਵਾਲਾ ਹੈ ਅਤੇ ਰਿਜ਼ਕ ਦੇਣ ਵਾਲਾ ਤੇ ਦਿਆਲੂ ਸੁਭਾਵ ਵਾਲਾ ਹੈ॥ ੭॥

**ਕਿ ਸਾਹਿਬ ਸ਼ਊਰ ਅਸਤੁ ਆਜਿਜ਼ ਨਿਵਾਜ਼॥**
**ਗਰੀਬੁਲ ਪਰਸਤੋ ਗਨੀਮੁਲ ਗੁਦਾਜ਼॥ ੮॥**

ਕਿ = ਜੋ। ਸਾਹਿਬ = ਮਾਲਕ। ਸ਼ਊਰ = ਅਕਲ। ਅਸਤੁ = ਹੈ। ਆਜਿਜ਼ = ਗਰੀਬਾਂ। ਨਿਵਾਜ = ਵਡਿਆਣ। ਗਰੀਬੁਲ = ਗਰੀਬਾਂ।

ਪਰਸਤੋ=ਪਾਲਣਾ। ਗਨੀਮੁਲ=ਹੰਕਾਰੀਆਂ। ਗੁਦਾਜ਼=ਗਾਲਣ।

ਜੋ ਪ੍ਰਮਾਤਮਾਂ ਅਕਲ ਦਾ ਮਾਲਕ ਤੇ ਗਰੀਬਾਂ ਦੇ ਵਡਿਆਣ ਵਾਲਾ ਹੈ। ਪੁਨਾ ਗਰੀਬਾਂ ਦੀ ਪਾਲਣਾ ਕਰਨ ਵਾਲਾ ਅਤੇ ਹੰਕਾਰੀਆਂ ਦੇ ਗਾਲਣ ਵਾਲਾ ਹੈ॥ ੮॥

**ਸ਼ਰੀਅਤ ਪਰਸਤੋ ਫਜ਼ੀਲਤ ਮਆਬ॥**
**ਹਕੀਕਤ ਸ਼ਨਾਸੋ ਨਬੀਉਲ ਕਿਤਾਬ॥ ੯॥**

ਸ਼ਰੀਅਤ=ਧਰਮ। ਪਰਸਤੋ=ਪਾਲਣਾ। ਫਜ਼ੀਲਤ=ਵਡਿਆਈ।
ਮਆਬ=ਘਰ। ਹਕੀਕਤ=ਸਚ। ਸ਼ਨਾਸੋ=ਪਛਾਨਣ। ਨਬੀਉਲ=ਬਨਾਣ ਵਾਲਾ।

ਓਹ ਪ੍ਰਮਾਤਮਾਂ ਧਰਮ ਦੀ ਪਾਲਣਾ ਕਰਨ ਵਾਲਾ ਤੇ ਵਡਿਆਈ ਦਾ ਘਰ ਹੈ। ਸਚ ਝੂਠ ਦੇ ਪਛਾਨਣ ਵਾਲਾ ਅਤੇ ਧਰਮ ਪੁਸਤਕ ਆਦਿ ਕਿਤਾਬਾਂ ਦੇ ਬਨਾਣ ਵਾਲਾ ਹੈ॥ ੯॥

**ਕਿ ਦਾਨਸ਼ ਪਯੋਹ ਅਸਤੁ ਸਾਹਿਬ ਸ਼ਊਰ॥**
**ਹਕੀਕਤ ਸ਼ਨਾਸਸਤੁ ਜ਼ਾਹਰ ਜ਼ਹੂਰ॥ ੧੦॥**

ਕਿ=ਜੋ। ਦਾਨਸ਼=ਬੁਧੀ ਵਾ ਦਨਾਈ। ਪਯੋਹ=ਪਰਬਤ। ਅਸਤੁ=ਹੈ।
ਸਾਹਿਬ=ਮਾਲਕ। ਸ਼ਊਰ=ਅਕਲ। ਹਕੀਕਤ=ਸੱਚ।
ਸ਼ਨਾਸਸਤੁ=ਪਛਾਨਣ ਵਾਲਾ ਹੈ। ਜ਼ਹੂਰ=ਸੰਸਾਰ। ਜ਼ਾਹਰ=ਪ੍ਰਸਿੱਧ।

ਜੋ ਪ੍ਰਮਾਤਮਾਂ ਬੁਧੀ ਵਾ ਦਨਾਈ ਦਾ ਪਰਬਤ ਹੈ ਤੇ ਅਕਲ ਦਾ ਮਾਲਕ ਹੈ। ਸਚ ਦੇ ਪਛਾਨਣ ਵਾਲਾ ਹੈ ਤੇ ਸੰਸਾਰ ਵਿਚ ਪ੍ਰਸਿਧ ਹੈ॥ ੧੦॥

**ਸ਼ਨਾਸਿੰਦਏ ਇਲਮ ਆਲਮ ਖ਼ੁਦਾਇ॥**
**ਕੁਸ਼ਾਇੰਦਏ ਕਾਰਿ ਆਲਮ ਕੁਸ਼ਾਇ॥ ੧੧॥**

ਸ਼ਨਾਸਿੰਦਏ=ਪਛਾਨਣ। ਇਲਮ=ਵਿਦਿਆ। ਆਲਮ=ਸੰਸਾਰ।
ਖ਼ੁਦਾਇ=ਪ੍ਰਮਾਤਮਾਂ। ਕੁਸ਼ਾਇੰਦਏਖੋ=ਲ੍ਹਣ। ਆਲਮ=ਸੰਸਾਰ।
ਕੁਸ਼ਾਇ=ਖੋਲ੍ਹਣ।

ਓਹ ਪ੍ਰਮਾਤਮਾਂ ਸੰਸਾਰ ਦੇ ਹਰ ਇਕ ਇਲਮਾਂ ਨੂੰ ਪਛਾਨਣ ਵਾਲਾ ਹੈ। ਪੁਨਾ ਓਹ ਸੰਸਾਰ ਦੀ ਕਾਰ ਨੂੰ ਖੋਲ੍ਹਣ ਹੀ ਖੋਲ੍ਹਣ ਵਾਲਾ ਹੈ।

ਵਾ--ਆਪ ਓਹ ਕੁਸ਼ਾਇ=ਖੁਲ੍ਹਾ ਹੈ ਅਤੇ ਸੰਸਾਰ ਦੀ ਕਾਰ ਨੂੰ ਖੋਲ੍ਹਣ ਵਾਲਾ ਹੈ॥੧੧॥

**ਗੁਜ਼ਾਰਿੰਦਏ ਕਾਰਿ ਆਲਮ ਕਬੀਰ॥**
**ਸ਼ਨਾਸਿੰਦਹੇ ਇਲਮ ਆਲਮ ਅਮੀਰ॥੧੨॥**

ਗੁਜ਼ਾਰਿੰਦਏ=ਚਲੌਣ ਵਾਲਾ। ਕਾਰਿ=ਕੰਮ। ਆਲਮ=ਸੰਸਾਰ।

ਕਬੀਰ=ਵਡਾ। ਸ਼ਨਾਸਿੰਦਹੇ=ਪਛਾਨਣ ਵਾਲਾ। ਆਲਮ=ਸੰਸਾਰ। ਅਮੀਰ=ਪ੍ਰਮਾਤਮਾ।

ਓਹ ਸਾਰਿਆਂ ਤੋਂ ਵਡਾ ਪ੍ਰਮਾਤਮਾ ਸੰਸਾਰ ਦੇ ਕੰਮਾਂ ਨੂੰ ਚਲਾਉਣ ਵਾਲਾ ਹੈ। ਪੁਨਾ ਓਹ ਪ੍ਰਮਾਤਮਾਂ ਸੰਸਾਰ ਦੇ ਇਲਮ ਨੂੰ ਪਛਾਨਣ ਵਾਲਾ ਹੈ॥ ੧੨॥

ਇਥੋਂ ਤਕ ਬਾਰਾਂ ਬੈਂਤਾਂ ਵਿਚ ਪੱਤ੍ਰਕਾ ਦੀ ਨਿਰਵਿਘਨ ਸਮਾਪਤੀ ਅਤੇ ਨਾਸਤਕ ਭ੍ਰਾਂਤੀ ਦੀ ਨਵਿਰਤੀ ਵਾਸਤੇ ਅਕਾਲ ਪੁਰਖ ਦੀ ਸਿਫਤ ਕੀਤੀ ਹੈ।

## ॥ ਦਾਸਤਾਨ ॥

ਹੁਣ ਗੁਰੂ ਸਾਹਿਬ ਜੀ ਦਾਸਤਾਨ=ਕਹਾਣੀ ਕਥਨ ਕਰਦੇ ਹਨ--

ਜਿਸ ਤਰ੍ਹਾਂ ਔਰੰਗਜ਼ੇਬ ਨਾਲ ਸਵਾਲ ਜਵਾਬ ਕੀਤੇ ਹਨ ਅਤੇ ਬਾਦਸ਼ਾਹ ਦੇ ਝੂਠ ਬੋਲਣ ਦਾ ਵੇਰਵਾ ਤੇ ਆਪਣੇ ਵਲੋਂ ਸ਼ੁਭ ਸਿਖਿਆ ਦਿਤੀ ਹੈ, ਸੋ ਸਾਰਾ ਹਾਲ ਪਹਿਲੀ ਹਿਕਾਯਤ ਵਿਚ ਨਿਰੂਪਣ ਕਰਦੇ ਹਨ।



# ਹਿਕਾਯਤ ਪਹਿਲੀ



**ਮਰਾ ਐਤਬਾਰੇ ਬਰ ਈਂ ਕਸਮ ਨੇਸਤ॥**
**ਕਿ ਏਜ਼ਦ ਗਵਾਹ ਅਸਤ ਯਜ਼ਦਾਂ ਯਕੇਸਤ॥ ੧੩॥**

ਹੇ ਔਰੰਗਜ਼ੇਬ! ਜੋ ਤੈਨੇ ਕਸਮ ਚੁਕ ਕੇ ਲਿਖ ਭੇਜਿਆ ਸੀ ਕਿ ਮੈਂ ਆਪ ਜੀ ਨਾਲ ਮੇਲ ਕਰਿਆ ਚਾਹੁੰਦਾ ਹਾਂ, ਪ੍ਰੰਤੂ ਪਿਛੋਂ ਫੌਜਾਂ ਭੇਜ ਕੇ ਤੈਨੇ ਯੁਧ ਕੀਤਾ ਹੈ। ਇਸ ਕਰਕੇ-

ਈਂ=ਇਸ ਤੇਰੀ ਕਸਮ ਦੇ ਬਰ=ਉਪਰ ਮਰਾ=ਮੇਰਾ ਐਤਬਾਰੇ=ਭਰੋਸਾ ਨੇਸਤ=ਨਹੀਂ ਰਿਹਾ ਹੈ। ਯਕੇ=ਇਕ ਜੋ ਯਜ਼ਦਾਂ=ਵਾਹਿਗੁਰੂ ਅਸਤ=ਹੈ, ਓਹੀ ਇਕ ਏਜ਼ਦ=ਪ੍ਰਮਾਤਮਾ ਇਸ ਵਿਖੇ ਗਵਾਹ ਹੈ।

**ਨ ਕਤਰਹ ਮਰਾ ਐਤਬਾਰੇ ਬਰੋਸਤ॥**
**ਕਿ ਬਖਸ਼ੀ ਵ ਦੀਵਾਂ ਹਮਹ ਕਿਜ਼ਬ ਗੋਸਤ॥ ੧੪॥**

ਅੰਨਵੈਂ:-ਹੇ ਔਰੰਗਜ਼ੇਬ! ਤੇਰੇ ਕਿ=ਜੋ ਹਮਹ=ਤਮਾਮ ਬਖਸ਼ੀ=ਮੁਨਸ਼ੀ ਵ=ਅਤੇ ਦੀਵਾਂ=ਦੀਵਾਨ ਹੈਂ, ਕਿਜ਼ਬ=ਝੂਠ ਦੇ ਗੋਸਤ=ਉਚਾਰਣ ਵਾਲੇ। ਬਰੋਸਤ=ਉਪਰ ਉਨ੍ਹਾਂ ਦੇ ਮਰਾ=ਮੇਰਾ ਐਤਬਾਰੇ=ਭਰੋਸਾ ਕਤਰਹ=ਰੰਚਕ ਮਾਤ੍ਰ ਵੀ ਨਹੀਂ ਹੈ॥ ੧੪॥

**ਕਸੇ ਕਉਲ ਕੁਰਆਂ ਕੁਨਦ ਐਤਬਾਰ॥**
**ਹੁਮਾ ਰੋਜ ਆਖਰ ਸ਼ਵਦ ਮਰਦ ਖੁਆਰ॥੧੫॥**

ਕਸੇ=ਜੋ ਕੋਈ ਪੁਰਸ਼ ਇਸ ਤਰ੍ਹਾਂ ਦੀ ਝੂਠੀ ਕੁਰਆਂ=ਕੁਰਾਨ ਦੀ ਕਉਲ=ਸੁਗੰਦ ਉਪਰ ਐਤਬਾਰ=ਭਰੋਸਾ ਕੁਨਦ=ਕਰਦਾ ਹੈ। ਹੁਮਾ ਮਰਦ=ਓਹ ਆਦਮੀ ਆਖਰ ਰੋਜ਼=ਅੰਤ ਦੇ ਦਿਨ ਤਕ ਖੁਆਰ=ਖਰਾਬ ਸ਼ਵਦ=ਹੁੰਦਾ ਹੈ ॥ ੧੫ ॥

ਜੇ ਬਾਦਸ਼ਾਹ ਕਹੇ ਕਿ ਮੇਰੀਆਂ ਇਤਨੀਆਂ ਫੌਜਾਂ ਨੇ ਤੁਹਾਨੂੰ ਕੁਝ ਨਾ ਕਿਹਾ? ਇਸ ਪਰ ਗੁਰੂ ਜੀ ਦ੍ਰਿਸ਼ਟਾਂਤ ਰਾਹੀਂ ਉਤਰ ਦਿੰਦੇ ਹਨ ਜੈਸੇ ਇਹ ਨਿਯਮ ਹੈ—

**ਹੁਮਾ ਰਾ ਕਸੇ ਸਾਯਹ ਆਯਦ ਬਜ਼ੇਰ ॥**
**ਬਰੋ ਦਸਤ ਦਾਰਦ ਨ ਜ਼ਾਗੋ ਦਲੇਰ ॥ ੧੬ ॥**

ਕਸੇ=ਜੋ ਕੋਈ ਪੁਰਸ਼ ਵਾ ਪਸ਼ੂ ਪੰਛੀ ਹੁਮਾ ਰਾ=ਹਮਾਯੂ†ਪੰਛੀ ਦੀ ਸਾਯਹ=ਛਾਇਆ ਬਜ਼ੇਰ=ਤਲੇ ਆਯਦ=ਆ ਜਾਵੇ ਤਾਂ ਬਰੋ=ਉਸ ਦੇ ਉਪਰ ਜ਼ਾਗੋ=ਕਊਆ (ਕਾਂ) ਆਪਣੀ ਦਲੇਰੀ ਨਾਲ ਦਸਤ=ਹਥ ਨ ਦਾਰਦ=ਨਹੀਂ ਰਖਦਾ।

ਐਸੇ ਜਦ ਅਸਾਂ ਅਕਾਲ ਪੁਰਖ ਵਾਹਿਗੁਰੂ ਦੀ ਸ਼ਰਨ ਗ੍ਰਹਿਣ ਕਰ ਲਈ ਤਾਂ ਤੇਰੀਆਂ ਅਨਗਿਣਤ ਫੌਜਾਂ ਸਾਡਾ ਕੀ ਵਿਗਾੜ ਕਰ ਸਕਦੀਆਂ ਸਨ ॥ ੧੬ ॥

**ਕਸੇ ਪੁਸ਼ਤ ਅਫਤਦ ਪਸੇ ਸ਼ੇਰ ਨਰ ॥**
**ਨ ਗੀਰਦ ਬੁਜ਼ੋ ਮੇਸ਼ ਆਹੂ ਗੁਜ਼ਰ ॥ ੧੭ ॥**

ਕਸੇ ਨਰ=ਜਿਹੜਾ ਕੋਈ ਪੁਰਸ਼ ਸ਼ੇਰ ਦੀ ਪੁਸ਼ਤ=ਪਿਠ ਪਸੇ=ਪਿਛੇ ਅਫਤਦ=ਪੈਂਦਾ ਹੈ ਭਾਵ ਸ਼ੇਰ ਦੀ ਸ਼ਰਨ ਗ੍ਰਹਿਣ ਕਰਦਾ ਹੈ ਤਾਂ ਤਿਸ ਨੂੰ ਬੁਜ਼=ਬਕਰੇ ਮੇਸ਼=ਮੇਢੇ ਆਹੂ=ਹਰਨ ਆਦੀ ਜਾਨਵਰ ਸ਼ੇਰ ਦੇ ਸਾਹਮਣਿਓਂ ਗੁਜ਼ਰ=ਲੰਘ ਕੇ ਕੋਈ ਵੀ ਨਹੀਂ ਗੀਰਦ=ਫੜ ਸਕਦਾ।

ਐਸੇ ਹੀ ਸ਼ੇਰ ਵਤ ਜੋ ਪ੍ਰਮਾਤਮਾ ਹੈ ਤਿਸ ਦੀ ਓਟ ਲੈਣ ਕਰਕੇ ਬਕਰਿਆਂ ਵਾਂਗ ਬੇ ਬੇ ਕਰਨ ਵਾਲੇ ਤੇਰੇ ਵਜ਼ੀਰ, ਮੇਢਿਆਂ ਸਮਾਨ ਖਾ ਖਾ ਕੇ ਮੋਟੇ ਹੋਇ ਹੋਏ ਜੋ ਤੇਰੇ ਦਿਵਾਨ।

ਹਰਨਾਂ ਦੀਆਂ ਛਾਲਾਂ ਮਾਰਨ ਸਮਾਨ ਆਪ ਪਾਪ ਵਾਲੇ ਕਰਮਾਂ ਪਰ ਤੇਜ਼ ਕਲਮਾਂ ਚਲਾਣ ਵਾਲੇ ਤੇਰੇ ਮੁਨਸ਼ੀ, ਵਾ ਹਰਨਾਂ ਦੇ ਸਮਾਨ ਛਾਲਾਂ ਮਾਰਨ ਵਾਲੀਆਂ ਤੇਰੀਆਂ ਫੌਜਾਂ, ਅਗਾਂਹ ਲੰਘ ਕੇ ਸਾਨੂੰ ਕੋਈ ਵੀ ਨਹੀਂ ਫੜ ਸਕਦੇ ॥ ੧੭ ॥

**ਕਸਮ ਮੁਸਹਫੇ ਖੁਫੀਯਹ ਗਰ ਈਂ ਖੁਰਮ ॥**
**ਨ ਫਉਜੇ ਅਜ਼ੀਂ ਜ਼ੇਰ ਸੁਮ ਅਫਕੁਨਮ ॥੧੮॥**

ਹੇ ਔਰੰਗਜ਼ੇਬ ਤੂੰ ਤਾਂ ਸਾਰੀ ਸਭਾ ਦੇ ਵਿਚ ਬੈਠ ਕੇ ਸਾਰਿਆਂ ਦੇ ਸਾਹਮਣੇ

---

†ਹਮਾਯੂ ਪੰਛੀ ਵਿਚ ਇਤਨੀ ਤਾਕਤ ਹੈ ਜਿਸ ਆਦਮੀ ਉਪਰ ਉਸ ਦਾ ਪਰਛਾਵਾਂ ਪੈਂਦਾ ਹੈ ਓਹ ਚਕ੍ਰਵਰਤੀ ਬਾਦਸ਼ਾਹ ਹੋ ਜਾਂਦਾ ਹੈ।

ਕੁਰਾਨ ਨੂੰ ਹਥ ਲਾ ਕੇ ਕਸਮ ਖਾਧੀ ਹੈ ਤੇ ਫਿਰ ਤੂੰ ਉਸ ਦੇ ਉਪਰ ਕਾਇਮ ਨਹੀਂ ਰਿਹਾ ਤੈਂ ਤੇ ਦਗਾ ਕਰਕੇ ਫੌਜ ਚੜ੍ਹਾ ਭੇਜੀ ਹੈ । ਤੂੰ ਕੁਝ ਸ਼ਰਮ ਕਰ ਐਸਾ ਆਦਮੀ ਨਹੀਂ ਹੋਣਾ ਚਾਹੀਦਾ । ਗਰ=ਅਗਰ ਜੇਕਰ ਅਸੀਂ ਈਂ=ਇਸ ਮੁਸਹਫੇ=ਕੁਰਾਨ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਸਮ=ਸੌਂਹ ਸਾਰਿਆਂ ਤੋਂ ਖੁਫ਼ਯਹ=ਲੁਕ ਕਰ ਕੇ ਵੀ ਖੁਰਮ=ਖਾਂਦੇ ਤਾਂ ਅਜ਼ੀ=ਇਸ ਅਨੰਦਪੁਰ ਸਾਹਿਬ ਦੀ ਪਹਾੜੀ ਦੇ ਜ਼ੇਰ=ਥਲੇ ਨਾ ਹੀ ਫੌਜ ਨੂੰ ਅਤੇ ਨਾ ਹੀ ਘੋੜਿਆਂ ਦੇ ਸੁੰਮਾਂ ਨੂੰ ਅਫਕੁਨਮ=ਡਾਲਦੇ । ਭਾਵ ਕਿਲੇ ਤੋਂ ਬਾਹਰ ਸੈਨਾ ਨਾ ਕਢਦੇ ॥ ੧੮ ॥

ਜੇਕਰ ਬਾਦਸ਼ਾਹ ਕਹੇ ਕਿ ਜਿਸ ਵੇਲੇ ਮੇਰੀ ਫੌਜ ਆਈ ਸੀ ਉਸ ਵੇਲੇ ਆਪ ਜੀ ਦੇ ਪਾਸ ਸੂਰਮੇ ਸਿਖ ਬੜੇ ਸਨ ਓਹ ਸਾਹਮਣੇ ਹੋ ਕੇ ਖੂਬ ਚੰਗੀ ਤਰ੍ਹਾਂ ਲੜਾਈ ਕਰਦੇ। ਤਿਸਤੇ ਗੁਰੂ ਜੀ ਆਖਦੇ ਹਨ–

**ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ ॥**
**ਕਿ ਦਹ ਲਖ ਬਰਾਯਦ ਬਰੋ ਬੇ ਖਬਰ ॥ ੧੯ ॥**

ਉਸ ਵੇਲੇ ਕੁਲ ਚਿਹਲ ÷ ਨਰ=ਚਾਲੀ ਆਦਮੀ ਸਨ, ਓਹ ਵੀ ਗੁਰਸਨਹ= ਭੁਖੇ, ਉਨ੍ਹਾਂ ਨੇ ਭਲਾ ਯੁਧ ਦੀ ਚਿ=ਕੀ ਕਾਰ ਕੁਨਦ=ਕਰਨੀ ਸੀ। ਕਿਉਂਕਿ= ਜੋ ਬਰੋ=ਉਨ੍ਹਾਂ ਚਾਲੀ ਸਿਖਾਂ ਦੇ ਉਪਰ ਬੇਖਬਰ=ਅਚਾਨਕ ਹੀ ਧਾਵਾ ਕਰਕੇ ਤੇਰੀ ਭੇਜੀ ਹੋਈ ਦਹ ਲਖ=ਦਸ ਲਖ ਫੌਜ ਬਰਾਯਦ=ਆ ਗਈ ॥ ੧੯ ॥

**ਕਿ ਪੈਮਾ ਸ਼ਿਕਨ ਬੇਦਰੰਗ ਆਮਦੰਦ ॥**
**ਮਿਯਾਂ ਤੇਗ ਤੀਰੋ ਤੁਫੰਗ ਆਮਦੰਦ ॥ ੨੦ ॥**

ਕਿ=ਜੋ ਸੂਰਮੇ ਪੈਮਾ=ਬਚਨਾਂ ਦੇ ਸ਼ਿਕਨ=ਤੋੜਨ ਵਾਲੇ ਹਨ ਭਾਵ ਜਿਨ੍ਹਾਂ ਸੂਰਮਿਆਂ ਨੇ ਤੇਰੇ ਕਸਮ ਵਾਲੇ ਬਚਨਾਂ ਪਰ ਧਿਆਨ ਨਹੀਂ ਦਿਤਾ ਓਹ ਬੇ ਦਰੰਗ= ਛੇਤੀ ਹੀ ਆਮਦੰਦ=ਆਏ। ਐਸੇ ਛੇਤੀ ਆਏ ਜਿਸ ਤਰ੍ਹਾਂ ਮਿਆਨ ਵਿਚੋਂ ਤੇਗ= ਤਲਵਾਰ ਤੇ ਧਨੁਖ ਵਿਚੋਂ ਤੀਰ ਨਿਕਲਦੇ ਹਨ ਅਤੇ ਤੁਫੰਗ=ਤੋਪਾਂ ਵਿਚੋਂ ਜਿਸਤਰ੍ਹਾਂ ਗੋਲੀਆਂ ਨਿਕਲਦੀਆਂ ਆਮਦੰਦ=ਆਉਂਦੀਆਂ ਹਨ ॥ ੨੦॥

(ਤਾਂ ਫਿਰ ਉਸ ਵੇਲੇ ਅਸੀਂ ਵੀ ਹੋਰ ਕੋਈ ਚਾਰਾ ਚਲਦਾ ਨਾ ਵੇਖ ਕੇ)

**ਬ ਲਾਚਾਰਗੀ ਦਰ ਮਿਯਾਂ ਆਮਦਮ ॥**
**ਬ ਤਦਬੀਰ ਤੀਰੋ ਤੁਫੰਗ ਆਮਦਮ ॥ ੨੧ ॥**

ਤਾਂ ਲਾਚਾਰਗੀ ਦੇ ਬ=ਨਾਲ ਦਰ ÷ ਮਿਯਾਂ=ਜੰਗ ਦੇ ਅੰਦਰ ਆਮਦਮ= ਆਏ। ਕੈਸੇ ਆਏ ? ਕਿ ਤੀਰਾਂ ਦੇ ਤੁਫੰਗਾਂ ਦੀ ਤਦਬੀਰ=ਵਿਧੀ ਦੇ ਬ=ਨਾਲ ਆਮਦਮ=ਆਏ ॥ ੨੧ ॥

ਇਸ ਪਰ ਜੇਕਰ ਔਰੰਗਜ਼ੇਬ ਕਹੇ ਕਿ ਆਪ ਜੀ ਨੇ ਕਾਹਲੀ ਕਿਉਂ ਕੀਤੀ

ਜੇ ਸ਼ਸਤ੍ਰ ਵਗੈਰਾ ਲੈਕੇ ਯੁਧ ਕਰਨਨੂੰ ਆ ਗਏ? ਤਿਸਤੇ ਗੁਰੂ ਸਾਹਿਬਜੀ ਕਹਿੰਦੇ ਹਨ—

ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ॥
ਹਲਾਲ ਅਸਤੁ ਬੁਰਦਨ ਬ ਸ਼ਮਸ਼ੇਰ ਦਸਤ ॥ ੨੨ ॥

ਚੁ = ਜਬ ਕਾਰ=ਕੰਮ ਹਮਹ=ਸਾਰੇ ਹੀਲਤੇ=ਬਹਾਨਿਆਂ ਦਰ=ਵਿਚ ਅਜ਼=ਸੇ ਗੁਜ਼ਸਤ=ਗੁਜ਼ਰ ਜਾਵੇ ਭਾਵ ਲੰਘ ਜਾਵੇ ਅਰਥਾਤ ਸ਼ਾਮ ਦਾਮ ਭੇਦ ਦ੍ਵਾਰਾ ਜਦ ਕੋਈ ਕੰਮ ਨਾ ਹੋ ਸਕੇ ਤਾਂ ਉਸਵੇਲੇ ਹਲਾਲ ÷ ਅਸਤ=ਧਰਮਹੈ ਕਿ ਸ਼ਮਸ਼ੇਰ=ਤਲਵਾਰਦੇ ਬ=ਉਪਰ ਦਸਤ=ਹਥ ਬੁਰਦਨ=ਲੈ ਜਾਣਾ ਭਾਵ ਜਿਸ ਵੇਲੇ ਅਤੀ ਮੁਸ਼ਕਲ ਆ ਬਣੇ ਤਾਂ ਵਿਰੋਧੀ ਨੂੰ ਦੰਡ ਦੇਣਾ ਹੀ ਲਾਇਕ ਹੈ ॥ ੨੨ ॥

ਚਿ ਕਸਮੇ ਕੁਰਾਂ ਮਨ ਕੁਨਮ ਐਤਬਾਰ ॥
ਵਗਰ ਨਹ ਤੁ ਗੋਈ ਮਨ ਈਂ ਰਹਿ ਚਿ ਕਾਰ ॥ ੨੩ ॥

ਹੇ ਔਰੰਗਜ਼ੇਬ ! ਤੇਰੀ ਕੁਰਾਂ=ਕੁਰਾਨ ਦੀ ਕਸਮ ਪਰ ਮਨ=ਮੈਂ ਚਿ=ਕੀ ਐਤਬਾਰ=ਭਰੋਸਾ ਕੁਨਮ=ਕਰਾਂ ਕਿਉਂਕਿ ਭਰੋਸਾ ਕੀਤਾ ਹੈ ਤਾਂ ਤਕਲੀਫ ਉਠਾਈ ਹੈ। ਵਗਰ=ਅਗਰ ਨਹੀਂ ਤਾਂ ਤੁ=ਤੂੰ ਗੋਈ=ਕਹੋ ਮਨ=ਮੇਰਾ ਈਂ=ਇਸ ਰਹਿ=ਰਸਤੇ ਆਉਣ ਦਾ ਚਿ=ਕੀ ਕਾਰ=ਕੰਮ ਸੀ ॥ ੨੩ ॥

ਨਦਾਨਮ ਕਿ ਈਂ ਮਰਦ ਰੋਬਾਹ ਪੇਚ ॥
ਮਗਰ ਹਰਗਿਜ਼ੀਂ ਰਹਿ ਨਿਯਾਰਦ ਬਹੇਚ ॥ ੨੪ ॥

ਮੈਂ ਨਦਾਨਮ=ਨਹੀਂ ਸੀ ਜਾਣਦਾ ਕਿ=ਜੋ ਈਂ=ਏ ਭਾਵ ਹੇ ਔਰੰਗਜ਼ੇਬ ! ਤੂੰ ਮਰਦ ਹੋ ਕੇ ਰੋਬਾਹ=ਲੂੰਬੜੀ ਵਤ ਪੇਚ ਦਾਵ ਖੇਲਦਾ ਹੈਂ।

ਭਾਵ ਜੈਸੇ ਲੂੰਬੜੀ ਪੱਦ ਮਾਰ ਕੇ ਦੂਸਰੀ ਤਰਫ ਨਿਕਲ ਜਾਂਦੀ ਹੈ ਤੈਸੇ ਤੂੰ ਕਿਹਾ ਸੀ ਕਿ ਮੈਂ ਦੀਨੇ ਆਵਾਂਗਾ ਪਰ ਤੂੰ ਕਾਇਰ ਬਣ ਕੇ ਦੱਖਣ ਨੂੰ ਚਲਾ ਗਿਆ ਹੈਂ। ਤੈਨੂੰ ਝੂਠਾ ਕਰਕੇ ਮਾਰਨਾ ਹੈ ਇਸੇ ਲਈ ਤਾਂ ਅਸੀਂ ਆਏ ਹਾਂ।

ਮਗਰ=ਅਗਰ ਹਰਗਿਜ਼ੀਂ=ਕਦਾਚਿਤ ਵੀ ਈਂ=ਇਸ ਰਹਿ=ਰਸਤੇ ਨਿਯਾਰਦ=ਨਾ ਆਂਵਦੇ, ਕਿਸੀ ਭੀ ਬਹੇਚ=ਬਹਾਨੇ ਵਾ ਉਦਮ ਸਾਥ ॥ ੪ ॥

ਹਰਾਂਕਸ ਕਿ ਕਉਲੇ ਕੁਰਾਂ ਆਯਦਸ਼ ॥
ਨਜ਼ੋ ਬਸਤਨੋ ਕੁਸ਼ਤਨੋ ਬਾਯਦਸ਼ ॥ ੨੫ ॥

ਹੇ ਔਰੰਗਜ਼ੇਬ ! ਹੁਣ ਨੀਤੀ ਦੀ ਗੱਲ ਸੁਣੋ—ਹਰਾਂਕਸ ਕਿ=ਜੇ ਕੋਈ ਕੁਰਾਂ= ਕੁਰਾਨ ਦੀ ਕਉਲ=ਸੁਗੰਦ ਦੇ ਥਲੇ ਆਯਦਸ਼=ਆਵੇ ਭਾਵ ਜੋ ਕੋਈ ਸੁਗੰਦ ਉਤੇ ਭਰੋਸਾ ਕਰੇ ਤਾਂ ਨਜ਼ੋ=ਨਾ ਤਾਂ ਉਸ ਨੂੰ ਬਸਤਨੋ=ਬੰਨਣਾ ਚਾਹੀਦਾ ਹੈ ਅਤੇ ਨਾ ਹੀ ਉਸ ਨੂੰ ਕੁਸ਼ਤਨੋ=ਕੋਹਨਾ ਬਾਯਦਸ਼=ਚਾਹੀਦਾ ਹੈ ॥ ੨੫ ॥

ਜੇ ਔਰੰਗਜ਼ੇਬ ਕਹੇ ਕਿ ਓਹ ਮੇਰੇ ਸਿਪਾਹੀ ਨਹੀਂ ਸਨ ਕੋਈ ਹੋਰ ਹੋਵਣਗੇ ਤਿਸ ਤੇ ਗੁਰੂ ਸਾਹਿਬ ਜੀ ਕਹਿੰਦੇ ਹਨ--

**ਬਰੰਗੇ ਮਗਸ ਸਯਾਹ ਪੋਸ਼ ਆਮਦੰਦ ॥**
**ਬ ਯਕ ਬਾਰਗੀ ਦਰ ਖਰੋਸ਼ ਆਮਦੰਦ ॥ ੨੬ ॥**

ਸਿਆਹ=ਕਾਲੀਆਂ ਮਗਸ=ਮੱਖੀਆਂ ਵਤ ਕਾਲੇ ਰੰਗ ਦੇ ਪੋਸ਼=ਪੁਸ਼ਾਕਿਆਂ ਬ=ਸਾਥ ਤੇਰੇ ਹੀ ਸੂਰਮੇ ਆਮਦੰਦ=ਆਏ।

ਫੇਰ ਤੇਰੇ ਸੂਰਮੇ ਆਏ ਵੀ ਕੈਸੇ ਕਿ–

ਬ=ਸਾਥ ਯਕ=ਇਕ ਬਾਰਗੀ=ਵਾਰੀ ਦੇ ਭਾਵ ਇਕੋ ਹੀ ਹੱਲੇ ਨਾਲ ਆਮਦੰਦ=ਆਏ ਦਰ ÷ ਖਰੋਸ਼=ਅੰਦਰ ਡੰਡਰੋਲੀ ਦੇ ॥੨੬॥

ਨੋਟ–ਇਹ ਪ੍ਰਸੰਗ ਚਮਕੌਰ ਸਾਹਿਬ ਦੇ ਜੰਗ ਦਾ ਚਲ ਰਿਹਾ ਹੈ, ਦਸ ਲੱਖ ਫੌਜ ਓਥੇ ਹੀ ਆਈ ਸੀ।

**ਹਰਾਂਕਸ ਜ਼ਿ ਦੇਵਾਰ ਆਮਦ ਬਰੂੰ ॥**
**ਬਖੁਰਦਨ ਯਕੇ ਤੀਰ ਸ਼ੁਦ ਗਰਕ ਖੂੰ ॥ ੨੭ ॥**

ਪ੍ਰੰਤੂ ਹਰਾਂਕਸ=ਜੋ ਕੋਈ ਸੂਰਮਾ ਦੇਵਾਰ=ਕੰਧ ਸੇ ਬਰੂੰ=ਬਾਹਰ ਆਮਦ=ਆਇਆ ਭਾਵ ਜੋ ਆਪਣੀ ਆੜ ਨੂੰ ਛੱਡਕੇ ਸਾਡੇ ਵਲ ਆਇਆ ਤਾਂ ਓਹ ਸਾਡੇ ਯਕੇ=ਇਕ ਹੀ ਤੀਰ ਦੇ ਖੁਰਦਨ=ਖਾਣ ਬ=ਸਾਥ ਹੀ ਖੂਨ ਦੇ ਵਿਚ ਗਰਕ ਸ਼ੁਦ=ਹੋ ਗਿਆ, ਭਾਵ ਓਹ ਮਰ ਗਿਆ ॥੨੭॥

**ਕਿ ਬੇਰੂੰ ਨਿਯਾਮਦ ਕਸੇ ਜ਼ਾਂ ਦਿਵਾਰ ॥**
**ਨ ਖੁਰਦੰਦ ਤੀਰੋ ਨ ਗਸ਼ਤੰਦ ਖੁਆਰ ॥ ੨੮ ॥**

ਕਿ ਕਸੇ=ਜੋ ਕੋਈ ਦਿਵਾਰ=ਕੰਧ ਜ਼ਾਂ=ਸੇ ਬੇਰੂੰ=ਬਾਹਰ ਨਿਯਾਮਦ=ਨਹੀਂ ਆਇਆ ਭਾਵ ਜੋ ਆੜ ਨੂੰ ਨਹੀਂ ਟਪਿਆ, ਉਸ ਨੇ ਤੀਰਾਂ ਨੂੰ ਨਹੀਂ ਖੁਰਦੰਦ=ਖਾਧਾ ਅਤੇ ਨਾ ਹੀ ਓਹ ਖੁਆਰ=ਖਰਾਬ ਗਸ਼ਤੰਦ=ਹੋਇਆ ਹੈ ॥੨੮॥

**ਚੁ ਦੀਦਮ ਕਿ ਨਾਹਰ ਬਿਯਾਮਦ ਬ ਜੰਗ ॥**
**ਚਸ਼ੀਦਹ ਯਕੇ ਤੀਰ ਤਨ ਬੇਦਰੰਗ ॥ ੨੯ ॥**

ਚੁ=ਜਦ ਮੈਂ ਦੀਦਮ=ਵੇਖਿਆ ਕਿ "ਨਾਹਰ ਖਾਂ" ਸੈਨਾਪਤੀ ਜੰਗ ਦੇ ਵਿਚ ਬਿਯਾਮਦ=ਆਇਆ ਹੈ ਤਾਂ ਮੈਂ ਉਸ ਦੇ ਤਨ ਨੂੰ ਬੇਦਰੰਗ=ਸ਼ੀਘਰ ਹੀ ਯਕੇ=ਇਕ ਤੀਰ ਚਸ਼ੀਦਹ=ਚਖਾਇਆ ਭਾਵ ਮਾਰਿਆ, ਜਿਸ ਤੇ ਓਹ ਤੀਰ ਖਾ ਕੇ ਮਰ ਗਿਆ ॥ ੨੯ ॥

ਸੈਨਾਪਤੀ ਨਾਹਰ ਖਾਂ ਦੇ ਮਰਨ ਨਾਲ ਉਸਦੇ ਸਾਥੀ ਜਿਹੜੇ ਸਨ ਓਹ—

**ਹਮ ਆਖਰ ਗੁਰੇਜ਼ਦ ਬਜਾਏ ਮੁਸਾਫ ॥**
**ਬਸੇ ਖਾਨਹ ਖੁਰਦੰਦ ਬੇਰੂੰ ਗਜ਼ਾਫ ॥੩੦॥**

ਹਮ=ਭੀ ਆਖਰ=ਓੜਕ ਨੂੰ ਮੁਸਾਫ=ਜੰਗ ਭੂਮੀ ਦੀ ਜਾਏ=ਜਗ੍ਹਾ ਬ=ਵਿਚੋਂ ਗੁਰੇਜ਼ਦ=ਭਜ ਗਏ। ਜੋ ਸੂਰਮੇ ਬਸੇ=ਬਹੁਤੇ ਖਾਣਿਆਂ ਦੇ ਖੁਰਦੰਦ=ਖਾਣ ਵਾਲੇ ਸਨ ਅਤੇ ਜੋ ਬੇਰੂੰ=ਬਾਹਰ ਬੈਠ ਕੇ ਗਜ਼ਾਫ=ਗੱਪਾਂ ਮਾਰਨ ਵਾਲੇ ਸਨ ॥ ੩੦ ॥

**ਕਿ ਅਫਗਾਨ ਦੀਗਰ ਬਿਯਾਮਦ ਬਜੰਗ ॥**
**ਚੁ ਸੈਲੇ ਰਵਾਂ ਹਮ ਚੁ ਤੀਰੋ ਤੁਫੰਗ ॥੩੧॥**

ਕਿ=ਜੋ ਅਫਗਾਨ ਖਾਂ ਨਾਮ ਕਰਕੇ ਦੀਗਰ=ਦੂਸਰਾ ਸੈਨਾਪਤੀ ਸੂਰਮਾ ਬਜੰਗ=ਵਿਚ ਜੰਗ ਦੇ ਬਿਯਾਮਦ=ਆਇਆ। ਜਿਸ ਤਰ੍ਹਾਂ ਸੈਲੇ=ਪਰਬਤ ਤੋਂ ਹੜ ਦਾ ਪਾਣੀ ਰਵਾਂ=ਛੇਤੀ ਚਲ ਕੇ ਆਉਂਦਾ ਹੈ ਉਸਦੇ ਚੁ=ਮਨਿੰਦ ਛੇਤੀ ਆਇਆ।

ਵਾ—ਜੋ ਸੈਲੇ=ਪਰਬਤ ਦੇ ਅਕਾਰ ਮਨਿੰਦ ਹੈ ਸੋ ਰਵਾਂ=ਦੌੜ ਕੇ ਆਇਆ। ਹਮ=ਭੀ ਅਰਥਾਤ ਬਹੁਤੇਂ ਧਨੁਖਾਂ ਵਿਚੋਂ ਜਿਵੇਂ ਤੀਰ ਅਤੇ ਤੁਫੰਗਾਂ ਵਿਚੋਂ ਜਿਵੇਂ ਗੋਲੀਆਂ ਚਲਦੀਆਂ ਹਨ, ਤਿਸ ਦੇ ਚੁ=ਮਨਿੰਦ ਛੇਤੀ ਆਇਆ ॥ ੩੧ ॥

(ਅਫਗਾਨ ਖਾਂ ਨੇ ਆਉਂਦਿਆਂ ਸਾਰ ਹੀ)

**ਬਸੇ ਹਮਲਹ ਕਰਦੰਦ ਬ ਮਰਦਾਨਗੀ ॥**
**ਹਮ ਅਜ਼ ਹੋਸ਼ਗੀ ਹਮ ਜਿ ਦੇਵਾਨਗੀ ॥੩੨॥**

ਬਸੇ=ਬਹੁਤ ਹਮਲਹ=ਹੱਲੇ ਕਰਦੰਦ=ਕੀਤੇ ਬ ਮਰਦਾਨਗੀ=ਸਾਥ ਸੂਰਮਤਾ ਦੇ। ਹਮ=ਭੀ ਕੁਛ ਕੁ ਹੋਸ਼ਗੀ ÷ ਅਜ਼=ਹੁਸ਼ਿਆਰੀ ਨਾਲ ਹਮਲੇ ਕੀਤੇ। ਹਮ=ਭੀ ਕੁਛ ਕੁ ਤਾਂ ਦੇਵਾਨਗੀ=ਬੇਹੋਸ਼ੀ ਜ਼ਿ=ਨਾਲ ਹਮਲੇ ਕੀਤੇ ॥ ੩੨ ॥

(ਅਫਗਾਨ ਖਾਂ ਨੇ)

**ਬਸੇ ਹਮਲਹ ਕਰਦਹ ਬਸੇ ਜ਼ਖਮ ਖੁਰਦ ॥**
**ਦੁ ਕਸਰਾ ਬਜਾਂ ਕੁਸ਼ਤ ਜਾਂ ਹਮ ਸਪੁਰਦ॥੩੩॥**

ਬਸੇ ਹਮਲਹ ਕਰਦਹ=ਬਹੁਤ ਹਲੇ ਕੀਤੇ ਜਿਸ ਤੇ ਉਸ ਨੇ ਆਪ ਵੀ ਬਸੇ ਜ਼ਖਮ ਖੁਰਦ=ਬਹੁਤ ਸਾਰੇ ਜ਼ਖਮ ਖਾਧੇ।

ਅਫਗਾਨ ਖਾਂ ਨੇ ਦੁ ਕਸਰਾ=ਦੋ ਪੁਰਸ਼ ਭਾਵ ਦੋ ਸਾਹਿਬਜ਼ਾਦੇ ਸਾਹਿਬ ਅਜੀਤ ਸਿੰਘ ਤੇ ਸਾਹਿਬ ਜੁਝਾਰ ਸਿੰਘ ਬ=ਸਾਥ ਜਾਂ=ਜਾਨ ਦੇ ਕੁਸ਼ਤ=ਕੋਹ ਦਿਤੇ ਤੇ ਅੰਤ ਨੂੰ ਅਫਗਾਨ ਖਾਂ ਨੇ ਆਪਣੀ ਜਾਂ=ਜਾਨ ਹਮ ਸਪੁਰਦ=ਸਾਡੇ ਸਪੁਰਦ ਕਰ ਦਿਤੀ ਭਾਵ ਸਾਡੇ ਹਥੋਂ ਮਾਰਿਆ ਗਿਆ।

ਅਥਵਾ—ਅਫਗਾਨ ਖਾਂ ਨੇ ਆਪਣੀ ਜਾਨ ਹਮ ਭੀ=ਸਾਹਿਬਜ਼ਾਦਿਆ ਦੇ ਸਪੁਰਦ ਕਰ ਦਿਤੀ ਭਾਵ ਸਾਹਿਬਜ਼ਾਦਿਆਂ ਨੇ ਉਸਨੂੰ ਮਾਰ ਦਿਤਾ ॥ ੩੩ ॥

ਕਿ ਆਂ ਖ੍ਵਾਜਹ ਮਰਦੂਦ ਸਾਯਹ ਵਿਚਾਰ॥
ਬ ਮੈਦਾਂ ਨਿਯਾਮਦ ਬ ਮਰਦਾਨ ਵਾਰ ॥੩੪॥

ਆਂ=ਓਹ ਕਿ=ਜੋ 'ਖ੍ਵਾਜਾ ਮਰਦੂਦ'ਨਾਮ ਕਰਕੇ ਸੈਨਾ ਪਤੀ ਹੈ। ਵਾ ਖ੍ਵਾਜਾ ਖਾਂ ਜੋ ਮਰਦੂਦ=ਕਾਇਰ ਹੈ ਓਹ ਸਾਯਹ ਦਿਵਾਰ=ਕੰਧ ਦੀ ਛਾਇਆ ਹੇਠ ਹੀ ਛਿਪਿਆ ਰਿਹਾ। ਬ ਮੈਦਾਂ ਨਿਯਾਮਦ=ਵਿਚ ਮੈਦਾਨ ਦੇ ਨਾ ਆਇਆ ਅਤੇ ਨਾ ਹੀ ਬ ਮਰਦਾਨ ਵਾਰ=ਮਰਦਾਨਗੀ ਦੇ ਨਾਲ ਵਾਰ ਕੀਤਾ ॥ ੩੫ ॥

ਦਰੇਗਾ ਅਗਰ ਰੋਇ ਓ ਦੀਦਮੇ॥
ਬ ਯਕ ਤੀਰ ਲਾਚਾਰ ਬਖਸ਼ੀਦਮੇ ॥੩੫॥

ਦਰੇਗਾ=ਅਫਸੋਸ ਹੈ ਅਗਰ=ਜੇਕਰ ਓ=ਓਸਦਾ ਰੋਇ=ਮੂੰਹ ਅਸੀਂ ਦੀਦਮੇ= ਵੇਖਦੇ ਤਾਂ ਬ=ਸਾਥ ਲਾਚਾਰਗੀ ਦੇ ਯਕ ਤੀਰ=ਇਕ ਬਾਣ ਉਸ ਨੂੰ ਬਖਸ਼ੀਦਮੇ= ਬਖਸ਼ ਦਿੰਦੇ ਭਾਵ ਇਕ ਬਾਣ ਉਸ ਨੂੰ ਜ਼ਰੂਰ ਮਾਰਦੇ ॥ ੩੫ ॥

ਹਮ ਆਖਰ ਬਸੇ ਜ਼ਖਮ ਤੀਰੋ ਤੁਫੰਗ ॥
ਦੁਸੂਏ ਬਸੇ ਕੁਸ਼ਤਹ ਸ਼ੁਦ ਬੇਦਰੰਗ ॥੩੬॥

ਹਮ=ਭੀ ਆਖਰ=ਓੜਕ ਨੂੰ ਤੀਰਾਂ ਤੇ ਤੁਫੰਗਾਂ ਦੇ ਬਸੇ=ਬਹੁਤ ਸਾਰੇ ਜ਼ਖਮ ਹੋਏ। ਦੁ ਸੂਏ=ਦੋਵਾਂ ਤਰਫ ਬਸੇ = ਬਹੁਤ ਸਾਰਾ ਕੁਸ਼ਤਹ = ਕੋਹਨਾ ਸ਼ੁਦ=ਹੋਇਆ ਬੇਦਰੰਗ = ਜਲਦੀ ॥ ੩੬ ॥

ਬਸੇ ਬਾਨ ਬਾਰੀਦ ਤੀਰੋ ਤੁਫੰਗ ॥
ਜ਼ਿਮੀਂ ਗਸ਼ਤ ਹਮ ਚੂੰ ਗੁਲੇ ਲਾਲਹ ਰੰਗ ॥੩੭॥

ਬਸੇ = ਬਹੁਤ ਬਾਣਾਂ ਦੀ ਅਤੇ ਤੁਫੰਗਾਂ ਵਿਚੋਂ ਤੀਰੋ = ਗੋਲੀਆਂ ਦੀ ਬਾਰੀਦ = ਬਰਖਾ ਹੋਈ।

ਲਾਲਹ = ਪੋਸਤ ਦੇ ਗੁਲ = ਫੁਲ ਦੇ ਰੰਗ ਚੂੰ = ਮਨਿੰਦ ਜ਼ਿਮੀ = ਜ਼ਮੀਨ ਹਮ = ਭੀ ਲਾਲ ਗਸ਼ਤ = ਹੋ ਗਈ ॥ ੩੭ ॥

ਸਰੋ ਪਾਇ ਅੰਬੋਹ ਚੰਦਾਂ ਸ਼ੁਦਹ॥
ਕਿ ਮੈਦਾਂ ਪੁਰ ਅਜ਼ ਗੋਇ ਚੌਗਾਂ ਸ਼ੁਦਹ॥੩੮॥

ਚੰਦਾਂ = ਕਿਤਨੇ ਹੀ ਸਰੋ = ਸਿਰਾਂ ਤੇ ਪਾਇ = ਪੈਰਾਂ ਦੇ ਅੰਬੋਹ = ਅੰਬਾਹ ਸ਼ੁਦਹ = ਹੋ ਗਏ ਭਾਵ ਲਗ ਗਏ।

ਕਿ = ਜੋ ਮੈਦਾਂ = ਮਦਾਨ ਪੁਰ = ਪੂਰਨ ਸ਼ੁਦਹ = ਹੋ ਗਿਆ ਗੋਇ =

ਖਿਦੂਆਂ ਤੇ ਚੌਗਾਂ=ਖੂੰਡੀਆਂ ਅਜ਼=ਸੇ । ਅਰਥਾਤ ਖਿੱਦੂਆਂ ਤੇ ਖੂੰਡੀਆਂ ਮਨਿੰਦ ਸਿਰਾਂ ਲੱਤਾਂ ਬਾਹਵਾਂ ਦੇ ਅੰਬਾਰ ਲਗ ਗਏ । (ਸਿਰ ਖਿੱਦੂ ਹਨ ਤੇ ਲਤਾਂ ਬਾਹਵਾਂ ਖੂੰਡੀਆਂ ਹਨ)॥ ੩੮ ॥

**ਤਰੰਕਾਰ ਤੀਰੋ ਤਰੰਕੇ ਕਮਾਂ ॥**
**ਬਰਾਂਮਦ ਯਕੇ ਹਾਇਹੂ ਅਜ਼ ਜਹਾਂ ॥ ੩੯ ॥**

ਜਿਸ ਵੇਲੇ ਤੀਰੋ=ਬਾਣਾਂ ਦੇ ਚਲਨ ਨਾਲ ਤਰੰਕਾਰ=ਤੜਾਕੇ ਹੋਏ ਅਤੇ ਕਮਾਂ=ਕਮਾਨਾਂ ਵੀ ਤਰੰਕੇ=ਤੜਕੀਆਂ । ਤਿਸ ਵੇਲੇ ਯਕੇ=ਇਕ ਹਾਇ ਹੂ= ਡੰਡਰੌਲੀ ਹੀ ਜਹਾਂ=ਜਹਾਨ ਅਜ਼=ਸੇ ਬਰਾਮਦ=ਬਾਹਰ ਆਈ ਮਾਨੋ ਸੰਸਾਰ ਦਾ ਡੰਡ ਰੌਲਾ ਸਾਰਾ ਹੀ ਉਸ ਜੁਧ ਭੂਮੀ ਵਿਚ ਆ ਗਿਆ ਹੋਵੇ ॥ ੩੯ ॥

**ਦਿਗਰ ਸ਼ੋਰਸ਼ੇ ਕੈਬਰੇ ਕੀਨਹ ਕੋਸ਼ ॥**
**ਜ਼ਿ ਮਰਦਾਨਹ ਮਰਦਾਂ ਬਰੂੰ ਰਫਤ ਹੋਸ਼ ॥ ੪੦ ॥**

ਦਿਗਰ=ਦੂਸਰੇ ਕੈਬਰੇ=ਬਾਣਾਂ ਨੇ ਕੀਨਹ=ਦੁਸ਼ਮਨੀ ਦੀ ਕੋਸ਼=ਚਲਾਕੀ ਨਾਲ ਸ਼ੋਰਸ਼ੇ=ਸ਼ੋਰ ਸ਼ਰਾਬਾ ਭਾਵ ਡੰਡ ਰੌਲਾ ਕੀਤਾ । ਜਿਸ ਡੰਡ ਰੌਲੇ ਜ਼ਿ=ਨਾਲ ਮਰਦਾਨਹ=ਸੂਰਬੀਰ ਮਰਦਾਂ ਦੀ ਹੋਸ਼ ਬਰੂੰ=ਬਾਹਰ ਰਫਤ=ਚਲੀ ਗਈ ॥ ੪੦ ॥

ਜੇਕਰ ਔਰੰਗਜ਼ੇਬ ਇਹ ਕਹੇ ਕਿ ਆਪ ਜੀ ਦੇ ਸੂਰਮਿਆਂ ਨੇ ਜੰਗ ਵਿਚ ਕੋਈ ਚਲਾਕੀ ਨਾ ਕੀਤੀ ? ਤਿਸਤੇ ਗੁਰੂ ਸਾਹਿਬ ਜੀ ਕਹਿੰਦੇ ਹਨ—

**ਹਮ ਆਖ਼ਰ ਚਿ ਮਰਦੀ ਕੁਨਦ ਕਾਰਜ਼ਾਰ ॥**
**ਕਿ ਬਰ ਚਿਹਲ ਤਨ ਆਯਦਸ਼ ਬੇਸ਼ੁਮਾਰ ॥ ੪੧ ॥**

ਹਮ=ਭੀ ਆਖਿਰ=ਓੜਕ ਨੂੰ ਕਾਰਜ਼ਾਰ=ਜੁਧ ਵਿਚ ਚਿ=ਕਿਆ ਮਰਦੀ= ਮਰਦਾਨਗੀ ਕੁਨਦ=ਕਰਦੇ । ਕਿਉਂਕਿ—

ਕਿ=ਜੋ ਚਿਹਲ ਤਨ=ਚਾਲੀ ਪੁਰਸ਼ਾਂ ਦੇ ਬਰ=ਉਪਰ ਬੇਸ਼ੁਮਾਰ ਹੀ ਤੇਰੀ ਫੌਜ ਆਯਦਸ਼=ਆ ਗਈ ॥ ੪੧ ॥

**ਚਰਾਗੇ ਜਹਾਨੇ ਸ਼ੁਦਹ ਬੁਰਕਹ ਪੋਸ਼ ॥**
**ਸ਼ਬੇ ਸ਼ਹਿ ਬਰਾਂਮਦ ਹਮਹ ਜਲਵਹ ਜੋਸ਼ ॥ ੪੨ ॥**

ਹੇ ਔਰੰਗੇ ! ਤੇਰੇ ਸੂਰਮਿਆਂ ਨੇ ਕੋਈ ਘਟ ਨਹੀਂ ਗੁਜ਼ਾਰੀ ਪ੍ਰੰਤੂ ਪ੍ਰਮੇਸ਼ਰ ਸਾਡਾ ਮਦਦਗਾਰ ਹੋ ਗਿਆ ।

ਜਹਾਨ ਦਾ ਚਰਾਗ=ਸ਼ਮਾਦਾਨ (ਸੂਰਜ) ਰਾਤ ਰੂਪੀ ਜੋ ਬੁਰਕਹ=ਬੁਰਕਾ ਹੈ ਤਿਸ ਪੋਸ਼=ਪੁਸ਼ਾਕ ਦੇ ਪਹਿਰਣ ਵਾਲਾ ਹੋ ਗਿਆ ਭਾਵ ਰਾਤ ਹੋ ਗਈ ਤਾਂ ਹਮਹ=

ਸਾਰੇ ਜਲਵਹ=ਪ੍ਰਕਾਸ਼ ਦੀ ਜੋਸ਼=ਤੇਜ਼ੀ ਨਾਲ ਸ਼ਬੋ=ਰਾਤ ਦਾ ਸ਼ਹਿ=ਪਾਤਿਸ਼ਾਹ ਚੰਦ੍ਰਮਾਂ ਬਰਾਂਮਦ=ਆ ਗਿਆ । ਭਾਵ ਤਾਰਿਆਂ ਦੇ ਸਹਿਤ ਚੰਦ੍ਰਮਾਂ ਉਦੇ ਹੋ ਗਿਆ ॥ ੪੨ ॥

ਹਰਾਂਕਸ ਕਿ ਕ੍ਰਉਲੇ ਕੁਰਾਂ ਆਯਦਸ਼ ॥
ਕਿ ਯਜ਼ਦਾਂ ਬਰੋ ਰਹਿ ਨੁਮਾ ਆਯਦਸ਼ ॥ ੪੩ ॥

ਹਰਾਂਕਸ ਕਿ=ਜੋ ਕੋਈ ਕੁਰਾਂ=ਕੁਰਾਨ ਦੀ ਕਉਲੇ=ਸੌਂਹ ਵਿਚ ਆਯਦਸ਼= ਆਂਵਦਾ ਹੈ। ਕਿ=ਜੋ ਯਜ਼ਦਾਂ=ਵਾਹਿਗੁਰੂ ਬਰ=ਉਪਰ ਉਸ ਦੇ ਖੜਾ ਹੋ ਕੇ ਰਹਿ= ਰਸਤੇ ਦੇ ਨੁਮਾ=ਵਿਖਾਣ ਵਿਚ ਆਯਦਸ਼=ਆਂਵਦਾ ਹੈ ਭਾਵ ਸਾਨੂੰ ਘੇਰੇ ਵਿਚੋਂ ਨਿਕਾਲ ਕੇ ਦੀਨੇ ਆਵਣ ਦਾ ਸਿੱਧਾ ਰਸਤਾ ਦਿਖਾਇਆ ॥੪੩॥

ਨ ਪੇਚੀਦ ਮੂਏ ਨ ਰੰਜੀਦ ਤਨ ॥
ਕਿ ਬੇਰੂੰ ਖ਼ੁਦ ਆਵੁਰਦ ਦੁਸ਼ਮਨ ਸ਼ਿਕਨ ॥੪੪॥

ਭਰੋਸੇ ਵਾਲੇ ਆਦਮੀ ਦਾ ਨਾ ਕੋਈ ਮੂਏ=ਰੋਮ ਪੇਚੀਦ=ਵਿੰਗਾ ਹੁੰਦਾ ਹੈ ਅਤੇ ਨਾ ਹੀ ਤਨ ਨੂੰ ਕੋਈ ਰੰਜੀਦ=ਦੁਖ ਹੁੰਦਾ ਹੈ। ਕਿਉਂਕਿ ਉਹ ਪ੍ਰਮਾਤਮਾ ਖ਼ੁਦ=ਆਪ ਹੀ ਦੁਸ਼ਮਣਾਂ ਨੂੰ ਸ਼ਿਕਨ=ਤੋੜ ਕੇ ਭਰੋਸੇ ਵਾਲੇ ਨੂੰ ਦੁਸ਼ਮਣਾਂ ਦੇ ਘੇਰੇ ਵਿਚੋਂ ਬੇਰੂੰ= ਬਾਹਰ ਆਵੁਰਦ=ਲਿਆਉਂਦਾ ਹੈ ॥੪੪॥

ਨ ਦਾਨਮ ਕਿ ਈਂ ਮਰਦ ਪੈਮਾਂ ਸ਼ਿਕਨ ॥
ਕਿ ਦਉਲਤ ਪਰਸਤ ਅਸਤੁ ਈਂਮਾ ਫ਼ਿਕਨ ॥੪੫॥

ਮੈਂ ਈਂ=ਇਹ ਨ ਦਾਨਮ=ਨਹੀਂ ਜਾਣਦਾ ਕਿ=ਜੋ ਹੇ ਮਰਦ ਔਰੰਗਜ਼ੇਬ ! ਤੂੰ ਪੈਮਾਂ=ਬਚਨਾਂ ਦੇ ਸ਼ਿਕਨ=ਤੋੜਨ ਵਾਲਾ ਅਤੇ ਕਿ=ਜੋ ਦਉਲਤ=ਧਨ ਦੇ ਪਰਸਤ=ਪਾਲਣ ਵਾਲਾ ਅਸਤੁ=ਹੈਂ ਤੇ ਈਮਾਂ=ਈਮਾਨ ਦੇ ਅਰਥਾਤ ਧਰਮ ਦੇ ਫ਼ਿਕਨ=ਫੈਂਕਣੇ ਵਾਲਾ ਹੈਂ ॥ ੪੫ ॥

ਨ ਈਮਾ ਪਰਸਤੀ ਨ ਅਉਜ਼ਾਇ ਦੀਂ ॥
ਨ ਸਾਹਿਬ ਸ਼ਨਾਸੀ ਨ ਮਹਮਦ ਯਕੀਂ ॥ ੪੬ ॥

ਨਾ ਹੀ ਈਮਾਂ=ਈਮਾਨ ਦੇ ਪਾਲਣ ਵਾਲਾ, ਨਾ ਹੀ ਦੀਂ=ਧਰਮ ਦੀ ਅਉਜ਼ਾਇ=ਸਹਾਇਤਾ ਕਰਣ ਵਾਲਾ ਹੈਂ, ਨਾ ਹੀ ਸਾਹਿਬ=ਪ੍ਰਮਾਤਮਾ ਦੇ ਸ਼ਨਾਸੀ=ਪਛਾਨਣ ਵਾਲਾ ਅਤੇ ਨਾਹੀ ਮੁਹੰਮਦ ਪਰ ਯਕੀਂ=ਭਰੋਸਾ ਰੱਖਣ ਵਾਲਾ ਹੈਂ ਭਾਵ ਜੇ ਤੂੰ ਪ੍ਰਮਾਤਮਾਂ ਨੂੰ ਪਛਾਣਦਾ ਤਾਂ ਧਰਮਵਾਨ ਹੁੰਦਾ ਅਤੇ ਆਪਣਾ ਬਚਨ ਝੂਠਾ ਨਾ ਕਰਦਾ ਅਤੇ ਜੇ ਤੇਰਾ ਮੁਹੰਮਦ ਪਰ ਨਿਸਚਾ ਹੁੰਦਾ ਤਾਂ ਕੁਰਾਨ ਦੀ ਸੁਗੰਦ ਤੋਂ ਡਰਦਾ ॥੪੬॥

ਪੁਨਾ-ਜੇਕਰ ਔਰੰਗਜ਼ੇਬ ਕਹੇ ਕਿ ਧਰਮਵਾਨ ਦਾ ਕੀ ਲਛਣ ਹੈ ?
ਤਿਸਤੇ ਗੁਰੂ ਸਾਹਿਬ ਜੀ ਆਖਦੇ ਹਨ-

**ਹਰਾਂਕਸ ਕਿ ਈਮਾਂ ਪਰਸਤੀ ਕੁਨਦ ॥**
**ਨ ਪੈਮਾ ਖੁਦਸ਼ ਪੇਸ਼ੁ ਹਸਤੀ ਕੁਨਦ ॥੪੭॥**

ਹਰਾਂਕਸ ਕਿ=ਜੋ ਕੋਈ ਈਮਾਂ=ਈਮਾਨ ਨੂੰ ਪਰਸਤੀ=ਪਾਲਣਾ ਕਰਦਾ ਹੈ। ਸ਼=ਓਹ ਪੁਰਸ਼ ਖੁਦ=ਆਪਣੇ ਪੈਮਾ=ਬਚਨਾਂ ਨੂੰ ਪੇਸ਼ ਪਸਤੀ=ਅਗੇ ਪਿਛੇ ਨਹੀਂ ਕਰਦਾ ਭਾਵ ਓਹ ਆਪਣੇ ਬਚਨਾਂ ਤੋਂ ਫਿਰਦਾ ਨਹੀਂ ॥ ੪੭ ॥

**ਕਿ ਈਂ ਮਰਦ ਰਾ ਜ਼ਰਹ ਐਤਬਾਰ ਨੇਸਤ ॥**
**ਚਿ ਕਸਮੇ ਕੁਰਾਨ ਅਸਤੁ ਯਜ਼ਦਾਂ ਯਕੇਸਤ ॥ ੪੮ ॥**

ਕਿ=ਜੋ ਈਂ=ਇਸ ਮਰਦ ਔਰੰਗਜ਼ੇਬ ਰਾ=ਦਾ ਅਰਥਾਤ ਹੇ ਔਰੰਗਜ਼ੇਬ ! ਤੇਰਾ ਐਤਬਾਰ=ਭਰੋਸਾ ਜ਼ਰਾ ਮਾਤ੍ਰ ਵੀ ਨੇਸਤ=ਨਹੀਂ ਹੈ । ਹਛਾ ਚਿ=ਕਿਆ ਹੋਇਆ ਜੋ ਕੁਰਾਨ ਦੀ ਕਸਮ ਖਾ ਕੇ ਮੁਕਰ ਗਿਆ ਅਸਤੁ=ਹੈਂ ਯਕ=ਇਕ ਯਜ਼ਦਾਂ= ਵਾਹਿਗੁਰੂ ਤਾਂ ਜਾਣਦਾ ਹੈ ॥ ੪੮ ॥

**ਚੁ ਕਸਮੇ ਕੁਰਾਂ ਸਦ ਕੁਨਦ ਇਖਤਿਆਰ ॥**
**ਮਰਾ ਕਤਰਹ ਨਿਯਾਯਦ ਅਜ਼ੋ ਐਤਬਾਰ ॥ ੪੯ ॥**

ਤੇਰੀ ਇਕ ਕਸਮ ਦੀ ਕੀ ਬਾਤ ਹੈ, ਹੁਣ ਤੂੰ ਚੁ=ਜੇਕਰ ਕੁਰਾਨ ਦੀਆਂ ਸਦ=ਸੈਂਕੜੇ ਕਸਮਾਂ ਵੀ ਇਖਤਿਆਰ=ਅੰਗੀਕਾਰ ਕੁਨਦ=ਕਰੇਂ ਤਾਂ ਮਰਾ=ਮੇਰੇ ਤਾਈਂ ਅਜ਼ੋ=ਉਸ ਨਾਲ ਕਤਰਹ=ਰੰਚਕ ਮਾਤ੍ਰ ਵੀ ਐਤਬਾਰ=ਭਰੋਸਾ ਨਿਯਾਯਦ= ਨਹੀਂ ਆਵੇਗਾ ॥ ੪੯ ॥

**ਅਗਰਚਿ ਤੁਰਾ ਐਤਬਾਰ ਆਮਦੇ ॥**
**ਕਮਰ ਬਸਤ ਹੇ ਪੇਸ਼ਵਾ ਆਮਦੇ ॥ ੫੦ ॥**

ਅਗਰਚੇ=ਜੇਕਰ ਤੁਰਾ=ਤੇਰੇ ਤਾਈਂ ਐਤਬਾਰ=ਭਰੋਸਾ ਸਾਡੇ ਉਪਰ ਆਮਦੇ=ਆਉਂਦਾ ਹੈ । ਤਾਂ ਕਮਰ=ਲੱਕ ਨੂੰ ਬਸਤ ਹੇ=ਬੰਨ੍ਹ ਕੇ ਪੇਸ਼ਵਾ=ਅਗੇ ਆਮਦੇ = ਆ ਜਾਹ । ਭਾਵ ਸਨਧ ਬਧ ਹੋ ਕੇ ਸਾਡੇ ਪਾਸ ਆ ਜਾਹ ॥ ੫੦ ॥

**ਕਿ ਫਰਜ਼ ਅਸਤੁ ਬਰ ਸਰ ਤੁਰਾ ਈਂ ਸੁਖਨ ॥**
**ਕਿ ਕਉਲੇ ਖੁਦਾ ਅਸਤੁ ਕਸਮ ਅਸਤੁ ਮਨ ॥੫੧॥**

ਈਂ = ਇਸ ਸੁਖਨ = ਬਚਨ ਦਾ ਤੁਰਾ = ਤੇਰੇ ਸਰ = ਸਿਰ ਦੇ ਬਰ = ਉਪਰ ਫਰਜ਼ = ਭਾਰ ਅਸਤੁ = ਹੈ, ਜਿੰਨਾਂ ਚਿਰ ਇਸ ਬਚਨ ਨੂੰ ਪੂਰਾ ਨਾ ਕਰੇਂਗਾ ਉਨਾਂ ਚਿਰ ਭਾਰ ਉਤਰੇਗਾ ਨਹੀਂ । ਕਿਉਂਕਿ ਤੈਂ ਨੇ ਸੁਗੰਦਾਂ ਚੁੱਕੀਆਂ ਹੋਈਆਂ ਹਨ।

ਤੈਂ ਨੇ ਕਿਹਾ ਸੀ—

ਕਿ=ਜੋ ਖੁਦਾ ਦੀ ਕਉਲੇ=ਸੌਂਹ ਹੈ ਤੇ ਮੁਹੰਮਦ ਰਸੂਲ ਦੀ ਵੀ ਕਸਮ ਅਸਤ= ਹੈ ਮਨ=ਮੇਰੇ ਕੋ। ਮੈਂ ਤੁਹਾਡੇ ਨਾਲ ਦਗਾ ਨਹੀਂ ਕਰਾਂਗਾ ॥ ੫੧ ॥

ਅਗਰ ਹਜ਼ਰਤੇ ਖੁਦ ਸਿਤਾਦਹ ਸ਼ਵਦ ॥
ਬ ਜਾਨੋ ਦਿਲੇ ਕਾਰ ਵਾਜ਼ਹ ਸ਼ਵਦ ॥੫੨॥

ਅਗਰ=ਜੇਕਰ ਹਜ਼ਰਤੇ=ਪ੍ਰਮਾਤਮਾ ਖੁਦ=ਆਪ ਨਿਆਂ ਕਰਨ ਨੂੰ ਤੇਰੇ ਮੇਰੇ ਵਿਚ ਸਿਤਾਦਹ=ਖੜਾ ਸ਼ਵਦ=ਹੋਵੇ। ਤਾਂ ਬ=ਸਾਥ ਜਾਨ ਅਤੇ ਦਿਲ ਦੇ ਸਾਰੀ ਕਾਰ ਵਾਜ਼ਹ=ਪ੍ਰਗਟ ਸ਼ਵਦ=ਹੋ ਜਾਵੇ ॥ ੫੨ ॥

ਸ਼ੁਮਾਰਾ ਚੁ ਫਰਜ਼ ਅਸਤੁ ਕਾਰੇ ਕੁਨੰ ॥
ਬਮੂਜ਼ਬ ਨਵਿਸ਼ਤਹ ਸ਼ੁਮਾਰੇ ਕੁਨੰ ॥ ੫੩ ॥

ਸ਼ੁਮਾ ਰਾ=ਤੇਰੇ ਤਾਈਂ ਚੁ=ਜੁ ਫਰਜ਼=ਭਾਰ ਹੈ, ਤੂੰ ਜੋ ਵੀ ਕਾਰ ਕੁਨੀਂ=ਕਰਨ ਲਗੇ ਤਾਂ ਆਪਣੇ ਨਵਿਸ਼ਤਹ=ਲਿਖੇ ਬ ਮੂਜਬ=ਅਨੁਸਾਰ ਸੁਮਾਰੇ=ਗਿਣਤੀ ਭਾਵ ਨਿਰਨਾ ਕੁਨੀਂ=ਕਰ ਲੈ ॥ ੫੩ ॥

ਨਵਿਸ਼ਤਹ ਰਸੀਦੋ ਬਗੁਫਤਹ ਜ਼ੁਬਾਂ ॥
ਬੁਬਾਯਦ ਕਿ ਕਾਰ ਈਂ ਬਰਾਹਤ ਰਸਾਂ ॥੫੪॥

ਤੇਰਾ ਨਵਿਸ਼ਤਹ=ਲਿਖਿਆ ਹੋਇਆ ਤੇਰੇ ਪਾਸ ਰਸੀਦੋ=ਪਹੁੰਚੇਗਾ ਤੇ ਜ਼ੁਬਾਂ=ਜ਼ਬਾਨੀ ਵੀ ਭਾਈ ਦਇਆ ਸਿੰਘ ਜੀ ਤੈਨੂੰ ਬਗੁਫਤਹ=ਕਹਿਣਗੇ। ਇਸ ਲਈ ਤੈਨੂੰ ਬੁਬਾਯਦ=ਚਾਹੀਦਾ ਹੈ ਕਿ=ਜੋ ਈ=ਇਸ ਕਾਰ=ਕੰਮ ਨੂੰ ਬਰਾਹਤ=ਭਲਿਆਈ ਨਾਲ ਰਸਾਂ=ਪਹੁੰਚਾ। ਭਾਵ ਖੁਸ਼ੀ ਨਾਲ ਆਪਣੀ ਸੌਂਹ ਪੂਰੀ ਕਰ ॥ ੫੪ ॥

(ਹੁਣ ਨੀਤੀ ਕਥਨ ਕਰਦੇ ਹਨ—)

ਹਮੂੰ ਮਰਦ ਬਾਯਦ ਸ਼ਵਦ ਸੁਖਨ ਵਰ ॥
ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ॥੫੫॥

ਸੰਸਾਰ ਵਿਚ ਹਮੂੰ=ਓਹ ਮਰਦ ਬਾਯਦ=ਚਾਹੀਦਾ ਹੈ ਜੋ ਆਪਣੇ ਸੁਖਨ= ਬਚਨਾਂ ਨੂੰ ਪੂਰਾ ਕਰਨ ਵਰ=ਵਾਲਾ ਹੋਵੇ।

ਵਾ—ਜੋ ਵਰ = ਸ੍ਰੇਸਤ ਸੁਖਨਾਂ ਵਾਲਾ ਹੋਵੇ।

ਅਤੇ ਐਸਾ ਪੁਰਸ਼ ਸੰਸਾਰ ਵਿਚ ਨਹੀਂ ਚਾਹੀਦਾ।

ਜਿਸ ਦੇ ਸਿਕਮੇ = ਪੇਟ ਵਿਚ ਦਿਗਰ = ਹੋਰ ਗਲ ਹੋਵੇ ਅਤੇ ਦਹਾਨੇ = ਮੁਖ ਵਿਚ ਦਿਗਰ = ਦੂਜੀ ਹੋਰ ਗਲ ਹੋਵੇ ॥ ੫੫ ॥

(ਇਸ ਤੇ ਜੇਕਰ ਔਰੰਗਜ਼ੇਬ ਕਹੇ ਕਿ ਮੈਂ ਦਗਾ ਨਹੀਂ ਕੀਤਾ, ਇਹ ਸਭ)
(ਕਾਜ਼ੀਆਂ ਨੇ ਕੀਤਾ ਹੈ ਤਿਸਤੇ ਗੁਰੂ ਜੀ ਕਹਿੰਦੇ ਹਨ—ਹੇ ਔਰੰਗਜ਼ੇਬ ! )

**ਕਿ ਕਾਜ਼ੀ ਮਰਾ ਗੁਫਤਹ ਬੇਰੂੰ ਨਿਯਮ ॥**
**ਅਗਰ ਰਾਸਤੀ ਖੁਦ ਬਿਯਾਰੀ ਕਦਮ ॥ ੫੬ ॥**

ਤੇਰੇ ਜੋ ਕਾਜ਼ੀ ਹਨ ਓਹ ਐਸੇ ਕਹਿੰਦੇ ਹਨ—

ਮਰਾ=ਮੇਰੇ ਤਾਈਂ ਕਿ ਸਾਡਾ ਗੁਫਤਹ=ਕਹਿਣਾ ਲਿਖਣਾ ਬਾਦਸ਼ਾਹ ਦੇ ਹੁਕਮ ਤੋਂ ਬੇਰੂੰ=ਬਾਹਰ ਨਿਯਮ=ਨਹੀਂ ਹੈ। ਜੋ ਬਾਦਸ਼ਾਹ ਕਹਿੰਦਾ ਹੈ ਓਹੋ ਗੱਲ ਅਸੀਂ ਕਰਦੇ ਹਾਂ।

ਅਗਰ=ਜੇਕਰ ਤੇਰੇ ਵਿਚ ਰਾਸਤੀ=ਸਚਿਆਈ ਹੈ, ਤਾਂ ਤੂੰ ਖੁਦ = ਆਪ ਆਪਣੇ ਕਦਮ=ਪੈਰਾਂ ਨੂੰ ਏਥੇ ਬਿਯਾਰੀ=ਲਿਆ।

ਭਾਵ 'ਦੀਨੇ' ਵਿਚ ਸਾਡੇ ਪਾਸ ਤੂੰ ਛੇਤੀ ਆ ਜਾਹ ॥ ੫੬ ॥

**ਤੁਰਾਗਰ ਬੁਬਾਯਦ ਬ ਕਉਲੇ ਕੁਰਾਂ ॥**
**ਬਨਿਜ਼ਦੇ ਸ਼ੁਮਾਰਾ ਰਸਾਨਮ ਹੁਮਾਂ ॥ ੫੭॥**

ਅਗਰ=ਜੇਕਰ ਤੁਰਾ=ਤੂੰ ਕੁਰਾਨ ਦੀ ਕਉਲੇ=ਸੁਗੰਦ ਦੇ ਬ=ਸਾਥ ਆਉਣਾ ਬੁਬਾਯਦ=ਚਾਹੁੰਦਾ ਹੈਂ ਤਾਂ ਬਨਿਜ਼ਦੇ=ਨੇੜੇ ਸੁਮਾਰਾ=ਤੇਰੇ ਤਾਈਂ ਹੁਮਾ=ਓਹ ਭਾਵ ਤੇਰੀ ਲਿਖੀ ਹੋਈ ਕਸਮ ਤੇਰੇ ਪਾਸ ਰਸਾਨਮ=ਪਹੁੰਚਾ ਦਿੰਦੇ ਹਾਂ ॥੫੭॥

**ਕਿ ਤਸ਼ਰੀਫ ਦਰ ਕਸਬਹ ਕਾਂਗੜ ਕੁਨਦ ॥**
**ਵਜ਼ਾਂ ਪਸ ਮੁਲਾਕਾਤ ਬਾਹਮ ਸ਼ਵਦ ॥੫੮॥**

ਕਿ=ਜੋ ਕਸਬਹ = ਕਸਬਾ ਭਾਵ ਛੋਟਾ ਸ਼ਹਿਰ ਕਾਂਗੜਾ ਹੈ ਤਿਸ ਦੇ ਦਰ = ਅੰਦਰ ਜੇ ਤੂੰ ਤਸ਼ਰੀਫ = ਆਵਣਾ ਕੁਨਦ = ਕਰੇਂ ਤਾਂ ਵਜ਼ਹ ਉਸ ਤੇਰੇ ਆਵਣ ਨਾਲ ਪਸ = ਪਿਛੇ ਮੁਲਾਕਾਤ = ਮੇਲ ਗੇਲ ਬਾਹਮ = ਆਪਸ ਵਿਚ ਸਾਡਾ ਤੁਹਾਡਾ ਸ਼ਵਦ = ਹੋ ਜਾਵੇਗਾ ॥ ੫੮ ॥

ਇਸ ਤੇ ਜੇਕਰ ਔਰੰਗਜ਼ੇਬ ਕਹੇ ਕਿ ਜਿਸ ਜੰਗਲ ਨੂੰ ਲੰਘ ਕੇ ਮੈਂ ਤੁਹਾਡੇ ਪਾਸ ਆਉਣਾ ਹੈ ਓਹ ਜੰਗਲ ਮੇਰੇ ਤੋਂ ਆਕੀ ਹੈ ਤੇ ਮੈਂ ਕਿਸ ਤਰ੍ਹਾਂ ਆਵਾਂ ?

ਤਿਸ ਤੇ ਗੁਰੂ ਜੀ ਕਹਿੰਦੇ ਹਨ—

**ਨ ਜ਼ੱਰਹ ਦਰੀਂ ਰਾਹਿ ਖਤਰਹ ਤੁਰਾਸਤ ॥**
**ਹਮਹ ਕੌਮ ਬੈਰਾੜ ਹੁਕਮੇ ਮਰਾਸਤ ॥੫੯॥**

ਦਰ ਈਂ ਰਾਹਿ = ਇਸ ਰਸਤੇ ਦੇ ਅੰਦਰ ਆਉਣ ਵਾਸਤੇ ਤੁਰਾ = ਤੇਰੇ

ਤਾਈਂ ਜ਼ਰਹ=ਰੰਚਕ ਭਰ ਵੀ ਖਤਰਹ=ਡਰ ਨਹੀਂ ਅਸਤੁ=ਹੈ । ਕਿਉਂਕਿ ਇਸ ਵੇਲੇ ਹਮਹ=ਸਾਰੀ ਬੈਰਾੜ ਕੌਮ ਮਰਾ=ਮੇਰੇ ਹੁਕਮ ਵਿਚ ਅਸਤੁ=ਹੈ ॥ ੫੯ ॥

**ਬਿਯਾ ਤਾ ਬਮਨ ਖੁਦ ਜ਼ੁਬਾਨੀ ਕੁਨੇਮ ॥**

**ਬਰੋਏ ਸੁਮਾ ਮਿਹਰਬਾਨੀ ਕੁਨੇਮ ॥ ੬੦ ॥**

ਬਿਯਾ ਤਾ=ਆ ਤਾਂ ਸਹੀ ਬ=ਸਾਥ ਮਨ=ਮੇਰੇ ਖੁਦ=ਆਪ ਆਪਸ ਵਿਚ ਬੈਠ ਕੇ ਜ਼ਬਾਨੀ ਗਲਾਂ ਕੁਨੇਮ=ਕਰੀਏ । ਤੂੰ ਡਰ ਨਹੀਂ ਜੇ ਸਚਾ ਹੈਂ ਤਾਂ ਭੀ ਜੇ ਝੂਠਾ ਹੈਂ ਤਾਂ ਭੀ ਆਕਰ ਭੁਲ ਮੰਨਣ ਨਾਲ, ਬ ਰੋਏ ਸ਼ੁਮਾ=ਸ਼ੁਮਾ ਕਹੀਏ ਤੇਰੇ ਰੋਏ=ਮੂੰਹ ਬ=ਉਪਰ ਮਿਹਰਬਾਨੀ ਕੁਨੇਮ=ਕਰਾਂਗੇ ਤੇ ਤੇਰੀ ਭੁਲ ਬਖਸ਼ ਦਿਆਂਗੇ ॥ ੬੦ ॥

(ਆਉਂਦਿਆਂ ਹੋਇਆਂ ਖਾਲੀ ਨਾ ਆਵੀਂ)

**ਯਕੇ ਅਸਪ ਸ਼ਾਇਸਤਏ ਯਕ ਹਜ਼ਾਰ ॥**

**ਬਿਯਾ ਤਾ ਬਗੀਰੀ ਬ ਮਨ ਈਂ ਦਿਯਾਰ॥੬੧॥**

ਯਕੇ=ਕੇਵਲ ਅਸਪ=ਘੋੜੇ ਸ਼ਾਇਸਤਏ=ਚੰਗੇ ਯਕ=ਇਕ ਹਜ਼ਾਰ ਨਾਲ ਲੈ ਕੇ ਆਵੀਂ । ਇਸ ਤੋਂ ਵਧ ਲੈ ਕੇ ਨ ਆਵੀਂ ਜੋ ਲੋਕ ਵੇਖ ਕੇ ਘਬਰਾ ਨਾ ਜਾਣ । ਬਿਯਾ ਤਾ=ਆ ਤਾਂ ਸਹੀ, ਤਾਂ ਮਨ=ਮੇਰੇ ਬ=ਨਾਲ ਹੋ ਕੇ ਈਂ ਦਿਯਾਰ=ਇਸ ਵਲੈਤ ਦੀ ਪਾਤਿਸ਼ਾਹੀ ਬਗੀਰੀ=ਲੈ ਲੈ । ਭਾਵ ਇਹ ਦੇਸ ਬੈਰਾੜਾਂ ਸਿਖਾਂ ਦਾ ਜੋ ਹਮੇਸ਼ਾਂ ਤੇਰੇ ਪਾਸੋਂ ਆਕੀ ਰਹਿੰਦਾ ਹੈ ਇਸ ਨੂੰ ਤੂੰ ਲੈ ਲੈ ॥ ੬੧ ॥

**ਸ਼ਹਿਨਸ਼ਾਹ ਰਾ ਬੰਦਹੇ ਚਾਕਰੇਮ ॥**

**ਅਗਰ ਹੁਕਮ ਆਯਦ ਬਜ਼ਾਂ ਹਾਜ਼ਰੇਮ ॥ ੬੨ ॥**

ਸ਼ਹਿਨਸ਼ਾਹ=ਪਾਤਿਸ਼ਾਹਾਂ ਦਾ ਪਾਤਿਸ਼ਾਹ ਜੋ ਪ੍ਰਮੇਸ਼ਰ ਹੈ ਉਸ ਦੇ ਅਸੀਂ ਚਾਕਰੇਮ=ਚਾਕਰ ਬੰਦੇ ਹਾਂ । ਅਗਰ=ਜੇਕਰ ਉਸ ਪ੍ਰਮਾਤਮਾ ਦਾ ਹੁਕਮ ਮੈਨੂੰ ਆਯਦ=ਆਵੇ ਤਾਂ ਬ=ਸਾਥ ਜਾਂ=ਜਾਨ ਦੇ ਹਾਜ਼ਰੇਮ=ਹਾਜ਼ਰ ਹੋ ਜਾਵਾਂ ॥ ੬੨ ॥

**ਅਗਰਚੇ ਬਿਆਯਦ ਬ ਫੁਰਮਾਨ ਮਨ ॥**

**ਹਜੂਰ ਤ ਬਿਯਾਯਮ ਹਮਹ ਜਾਨ ਤਨ ॥ ੬੩ ॥**

ਅਗਰ ਚੇ=ਜੇਕਰ ਮਨ=ਮੇਰੇ ਬ=ਉਪਰ ਉਸ ਪ੍ਰਮਾਤਮਾ ਦਾ ਫੁਰਮਾਨ=ਹੁਕਮ ਬਿਆਯਦ=ਆ ਜਾਵੇ, ਤਾਂ ਹਮਹ=ਸਾਰੇ ਜਾਨ ਅਰ ਤਨ ਸੇ ਤ=ਤੇਰੇ ਹਜ਼ੂਰ=ਪਾਸ ਬਿਯਾਯਮ=ਆਈਏ ॥ ੬੩ ॥

**ਅਗਰ ਤੋ ਬਯਜ਼ਦਾਂ ਪਰਸਤੀ ਕੁਨੀ ॥**

ਬ ਕਾਰੇ ਮਰਾ ਈ ਨ ਸੁਸਤੀ ਕੁਨੀ ॥ ੬੪ ॥

ਅਗਰ=ਜੇਕਰ ਤੋ=ਤੂੰ ਬ ਯਜ਼ਦਾ=ਪ੍ਰਮੇਸ਼ਰ ਦਾ ਪਰਸਤੀ=ਪੂਜਨ ਕੁਨੀ= ਕਰੇਂ ਵਾ ਵਾਹਿਗੁਰੂ ਦੀ ਪਰਸਤੀ=ਪਛਾਣ ਕਰਨ ਵਾਲਾ ਹੋਵੇਂ ਤਾਂ ਈ=ਇਸ ਮਰਾ= ਮੇਰੇ ਕਾਰੇ=ਕੰਮ ਬ=ਵਿਚ ਸੁਸਤੀ=ਆਲਸ ਨ ਕੁਨੀ=ਕਰੇਂ। ਭਾਵ ਸਾਨੂੰ ਛੇਤੀ ਉਤਰ ਦੇਵੇਂ ॥ ੬੪ ॥

ਬੁਬਾਯਦ ਕਿ ਯਜ਼ਦਾਂ ਸ਼ਨਾਸ਼ੀ ਕੁਨੀ ॥
ਨ ਗੁਫਤਹ ਕਸ਼ਾ ਕਸ਼ ਖਰਾਸ਼ੀ ਕੁਨੀ ॥ ੬੫ ॥

ਤੈਨੂੰ ਬੁਬਾਯਦ=ਚਾਹੀਦਾ ਹੈ ਕਿ=ਜੋ ਯਜ਼ਦਾਂ=ਪ੍ਰਮਾਤਮਾਂ ਦੀ ਸ਼ਨਾਸ਼ੀ=ਪਛਾਣ ਕੁਨੀ=ਕਰ। ਕਸ਼ਾ=ਕਿਸੀ ਦੇ ਗੁਫਤਹ=ਕਹਿਣ ਨਾਲ ਕਸ਼=ਕਿਸੇ ਨੂੰ ਖਰਾਸ਼ੀ= ਛਿਲਣਾ ਨ ਕੁਨੀ=ਕਰ। ਭਾਵ ਨੀਤੀ ਅਨੁਸਾਰ ਵਰਤ, ਐਵੇਂ ਕਿਸੀ ਦੇ ਕਹੇ ਕਹਾਏ ਲਗ ਕੇ ਕਿਸੇ ਨੂੰ ਦੁਖ ਨਾ ਦੇਹ॥ ੬੫ ॥

(ਕਿਉਂਕਿ)

ਤੂ ਮਸਨਦ ਨਸ਼ੀਂ ਸਰਵਰੇ ਕਾਯਨਾਤ ॥
ਕਿ ਅਜਬ ਅਸਤੁ ਇਨਸਾਫ਼ ਈਂ ਹਮ ਸਫਾਤ ॥ ੬੬ ॥

ਤੂੰ ਕਾਯਨਾਤ=ਪਰਜਾ ਦਾ ਸਰਵਰੇ=ਜਥੇਦਾਰ ਹੋ ਕੇ ਮਸਨਦ=ਰਾਜ ਗੱਦੀ ਪਰ ਨਸ਼ੀਂ=ਇਸਥਿਤ ਹੈਂ। ਪ੍ਰੰਤੂ ਜੋ ਤੂੰ ਨਿਆਂ ਕਰਦਾ ਹੈਂ ਕਿ=ਜੋ ਉਸ ਤੇਰੇ ਇਨਸਾਫ਼=ਨਿਆਂ ਨੂੰ ਅਜਬ ਅਸਤੁ=ਅਸਚਰਜ ਹੈ ਅਤੇ ਹਮ=ਭੀ ਈਂ=ਇਸ ਤੇਰੀ ਸਫਾਤ = ਸਿਫਤ ਨੂੰ ਵੀ ਅਸਚਰਜ ਹੈ। ਜੋ ਤਖਤ ਪਰ ਬੈਠ ਕੇ ਕੁਕਰਮ ਕਰਦਾ ਹੈਂ ॥ ੬੬॥ ਏਥੇ ਅਸਚਰਜ ਪਦ ਦੀ ਧੁਨੀ ਵਿਅੰਗ ਬਚਨ ਹੈ। ਏਥੇ ਅਸਚਰਜ ਪਦ ਲਾਹਨਤ ਦਾ ਬੋਧਕ ਹੈ।

ਕਿ ਅਜਬ ਅਸਤੁ ਇਨਸਾਫ਼ ਦੀਂ ਪਰਵਰੀ ॥
ਕਿ ਹੈਫਸਤੁ ਸਦ ਹੈਫ ਈਂ ਸਰਵਰੀ ॥੬੭॥

ਕਿ = ਜੋ ਅਜਬ = ਅਸਚਰਜ ਭਾਵ ਲਾਹਨਤ ਹੈ ਤੇਰੇ ਇਨਸਾਫ਼ = ਨਿਆਂ ਨੂੰ ਜੋ ਤੂੰ ਜ਼ੁਲਮ ਕਰ ਰਿਹਾ ਹੈਂ ਅਤੇ ਪ੍ਰਮੇਸ਼ਰਤੋਂ ਬੇਮੁਖ ਹੋਕੇ ਜਿਹੜੀ ਤੂੰ ਦੀਂ = ਦੀਨ ਦੀ ਪਰਵਰੀ = ਪਾਲਣਾ ਕਰਦਾਹੈਂ ਇਸ ਨੂੰ ਵੀ ਲਾਹਨਤਹੈ।ਪੁਨਾ ਕਿ = ਜੋ ਹੈਫਸਤੁ = ਲਾਹਨਤ ਹੈ ਸਦ = ਸੈਂਕੜੇ ਵਾਰੀ ਹੈਫ = ਲਾਹਨਤ ਹੈ ਈਂ ਸਰਵਰੀ = ਇਸ ਤੇਰੀ ਸਰਦਾਰੀ ਨੂੰ ਜੋ ਬਾਪ ਤੇ ਭਰਾਵਾਂ ਨੂੰ ਮਾਰ ਕੇ ਬਾਦਸ਼ਾਹ ਕਹਾਉਂਦਾ ਹੈਂ ॥ ੬੭ ॥

ਕਿ ਅਜਬ ਅਸਤੁ ਅਜਬ ਅਸਤੁ ਫ਼ਤਵਹ ਸ਼ੁਮਾਂ ॥
ਬਜੁਜ਼ ਰਾਸਤੀ ਸੁਖਨ ਗੁਫ਼ਤਨ ਜ਼ਿਜਾਂ ॥੬੮॥

ਕਿ = ਜੋ ਸ਼ੁਮਾਂ = ਤੇਰੇ ਫਤਵਹ = ਮੁਰਾਤਬੇ ਨੂੰ ਅਸਚਰਜ ਹੈ, ਅਸਚਰਜ ਹੈ ਭਾਵ ਲਾਹਨਤ ਹੀ ਲਾਹਨਤਹੈ। ਕਿਉਂਕਿ ਰਾਸਤੀ = ਸਚਿਆਈਦੇ ਬਜੁਜ਼ = ਸਿਵਾ ਜਿਹੜੇ ਸੁਖਨ = ਬਚਨਾਂ ਦਾ ਗੁਫ਼ਤਨ = ਕਹਿਣਾਂ ਹੈ ਇਹ ਜ਼ਿਯਾਂ = ਨੁਕਸਾਨ ਦੇਣ ਵਾਲਾ ਹੈ। ੬੮।

ਮ ਜ਼ਨ ਤੇਗ ਬਰ ਖ਼ੂੰਨ ਕਸ ਬੇ ਦਰੇਗ ॥

ਤੁਰਾ ਨੀਜ਼ ਖ਼ੂੰਨ ਅਸਤ ਬਾ ਚਰਖ ਤੇਗ ॥੬੯॥

ਤੂੰ ਨੀਤੀ ਨੂੰ ਛਡ ਕੇ ਬੇ ਦਰੇਗ = ਬੇ ਦਰਦ ਹੋ ਕੇ ਕਸ = ਕਿਸੀ ਦੇ ਖ਼ੂਨ ਬਰ = ਉਪਰ ਤੇਗ = ਤਲਵਾਰ ਮ = ਮਤ ਜ਼ਨ = ਮਾਰ । ਭਾਵ ਕਿਸੇ ਨੂੰ ਨਾਹਕ ਨਾ ਮਾਰਣਾ ਕਰ। ਜੇ ਤੂੰ ਮਾਰੇਂਗਾ ਤਾਂ–

ਤੁਰਾ = ਤੇਰਾ ਨੀਜ਼ = ਭੀ ਖ਼ੂਨ ਸਤ = ਹੋਵੇਗਾ ਚਰਖ = ਅਕਾਸੀ ਤੇਗ = ਤਲਵਾਰ ਬਾ = ਨਾਲ ਭਾਵ ਗੈਬੀ ਤਲਵਾਰ ਨਾਲ ਮਰ ਜਾਏਂਗਾ। ੬੯।

ਤੁ ਗਾਫਲ ਮ ਸਉ ਮਰਦ ਯਜ਼ਦਾਂ ਹਿਰਾਸ॥

ਯਜ਼ਦਾਂ=ਵਾਹਿਗੁਰੂ ਦੇ ਹਿਰਾਸ = ਖੌਫ ਵਾਲੇ ਹੇ ਮਰਦ ਔਰੰਗਜ਼ੇਬ ! ਤੁ = ਤੂੰ ਗਾਫਲ ਮ = ਮਤ ਸਉ = ਹੋ।

ਜੇਕਰ ਔਰੰਗਜ਼ੇਬ ਕਹੇ ਕਿ ਮੈਨੂੰ ਉਸ ਦੇ ਡਰ ਧਾਰਨ ਦੀ ਕੀ ਲੋੜ ਹੈ ਮੈਂ ਰਿਸ਼ਵਤ ਦੇ ਦਿਆਂਗਾ ਜਾਂ ਪੈਗੰਬਰ ਦੀ ਸਫਾਰਸ਼ ਲੈ ਜਾਵਾਂਗਾ।

ਤਿਸਤੇ ਗੁਰੂ ਜੀ ਆਖਦੇ ਹਨ–

ਕਿ ਓ ਬੇ ਨਿਆਜ਼ ਅਸਤੁ ਓ ਬੇ ਸੁਪਾਸ॥੭੦॥

ਕਿ = ਜੋ ਓ ਪ੍ਰਮਾਤਮਾ ਬੇ ਨਿਆਜ਼ ਅਸਤੁ=ਨਿਆਜ਼ ਕਹੀਏ ਭੇਟਾ ਤੋਂ ਬਿਨਾਂ ਹੈ ਭਾਵ ਕਿਸੇ ਪਾਸੋਂ ਰਿਸ਼ਵਤ ਨਹੀਂ ਲੈਂਦਾ ਅਤੇ ਓਹ ਪ੍ਰਮਾਤਮਾ ਬੇ ਸੁਪਾਸ = ਸਫਾਰਸ਼ ਤੋਂ ਰਹਿਤ ਹੈ(ਵਾ ਸੁਪਾਸ = ਸਿਫਤ ਤੋਂ ਰਹਿਤ ਹੈ)। ੭੦।

ਕਿ ਓ ਬੇ ਮੁਹਾਬਸਤੁ ਸ਼ਾਹਾਨਸ਼ਾਹ ॥

ਜ਼ਿਮੀਨੋ ਜ਼ਮਾਂ ਸੱਚਏ ਪਾਤਸ਼ਾਹ ॥੭੧॥

ਕਿ = ਜੋ ਓਹ ਸ਼ਾਹਾਨ ਸ਼ਾਹ = ਪ੍ਰਮਾਤਮਾ ਮੁਹਾਬ = ਖੌਫ ਤੋਂ ਬੇ = ਰਹਿਤ ਅਸਤੁ = ਹੈ। ਜ਼ਮੀਨਾਂ ਦਾ ਤੇ ਜ਼ਮਾਂ = ਅਕਾਸ਼ ਦਾ ਸਚਏ = ਸੱਚਾ ਪਾਤਿਸ਼ਾਹਹੈ।੭੧।

ਖ਼ੁਦਾਵੰਦ ਏਜ਼ਦ ਜ਼ਿਮੀਨੋ ਜ਼ਮਾਨ ॥

ਕੁਨਿੰਦਸਤ ਹਰ ਕਸ ਮਕੀਨੋ ਮਕਾਨ ॥੭੨॥

ਪੁਨਾ–ਓਹ ਏਜ਼ਦ = ਇਕ ਪ੍ਰਮਾਤਮਾਂ ਹੀ ਖੁਦਾਵੰਦ = ਮਾਲਕ ਹੈ ਜ਼ਮੀਨ ਅਤੇ

ਜ਼ਮਾਨ=ਅਕਾਸ਼ ਦੇ ਲੋਕਾਂ ਦਾ। ਕਿਉਂ ਜੋ ਓਹ ਪ੍ਰਮਾਤਮਾਂ ਹੀ ਹਰਕਸ=ਹਰ ਇਕ ਮਕਾਨ ਤੇ ਮਕੀਨੋ=ਮਕਾਨਾਂ ਵਿਚ ਰਹਿਣ ਵਾਲਿਆਂ ਜੀਵਾਂ ਨੂੰ ਉਤਪਤ ਕੁਨਿੰਦ ਅਸਤ=ਕਰਣ ਵਾਲਾ ਹੈ ॥ ੧੨ ॥

ਹਮ ਅਜ਼ ਪੀਰ ਮੋਰੋ ਹਮਜ਼ ਫੀਲ ਤਨ ॥
ਕਿ ਆਜਜ਼ ਨਿਵਾਜ਼ ਸਤੁ ਗਾਫਲ ਸ਼ਿਕੰਨ ॥ ੧੩ ॥

ਹਮ=ਪੁਨਾ ਪੀਰ=ਬੁਢੀ ਮੋਰੋ=ਕੀੜੀ ਅਜ਼=ਸੇ ਲੈਕਰ ਨਿਕੇ ਨਿਕੇ ਜੋ ਜੀਵ ਹਨ ਅਤੇ ਹਮ=ਵੀ ਫੀਲ=ਹਾਥੀ ਤਨ ਅਜ਼=ਸੇ ਲੈ ਕਰ ਜੋ ਪ੍ਰਸ਼ਟ ਤਨ ਹੈ ਇਹ ਸਭ ਉਸ ਦੇ ਹੁਕਮ ਵਿਚ ਹਨ, ਜਿਸ ਵਾਹਿਗੁਰੂ ਦੇ ਹੁਕਮ ਵਿਚ ਸਾਰੇ ਜੀਅ ਹਨ ਓਹ ਆਜਜ਼=ਗਰੀਬਾਂ ਦੇ ਨਿਵਾਜ=ਵਡਿਆਣ ਵਾਲਾ ਅਤੇ ਕਿ=ਜੋ ਗਾਫਲ=ਹੰਕਾਰੀਆਂ ਦੇ ਸ਼ਿਕੰਨ=ਤੋੜਨ ਵਾਲਾ ਅਸਤੁ=ਹੈ ॥ ੧੩ ॥

ਕਿ ਓਰਾ ਚੁ ਇਸਮ ਅਸਤੁ ਆਜਜ਼ ਨਿਵਾਜ਼ ॥
ਕਿ ਓ ਬੇ ਸੁਪਾਸ ਅਸਤੁ ਓ ਬੇ ਨਿਯਾਜ਼ ॥੧੪॥

ਕਿ=ਜੋ ਓਰਾ=ਉਸ ਪ੍ਰਮਾਤਮਾ ਚੁ=ਦਾ ਇਸਮ=ਨਾਮ ਵਾ ਧਰਮ ਐਸਾ ਅਸਤੁ=ਹੈ ਜੋ ਸ਼ਰਨ ਪਿਆਂ ਆਜਜ਼=ਗਰੀਬਾਂ ਨੂੰ ਨਿਵਾਜ਼=ਵਡਿਆਉਣ ਵਾਲਾ ਹੈ। ਪੁਨਾ ਕਿ=ਜੋ ਓ ਪ੍ਰਮਾਤਮਾ ਸੁਪਾਸ=ਸਿਫਤ, ਵਾ ਸਫਾਰਸ ਤੋਂ ਬੇ=ਬਿਨਾਂ ਅਸਤੁ= ਹੈ ਅਤੇ ਓਹ ਪ੍ਰਮਾਤਮਾ ਨਿਯਾਜ਼=ਭੇਟਾ ਤੋਂ ਬਿਨਾਂ ਹੈ ॥ ੧੪ ॥

ਕਿ ਓ ਬੇ ਨਗੂੰਨ ਅਸਤੁ ਵ ਓ ਬੇ ਚਗੂੰ ॥
ਕਿ ਓ ਰਹਿਨੁਮਾ ਅਸਤੁ ਓ ਰਹਿ ਨਮੂੰ ॥੧੫॥

ਕਿ=ਜੋ ਓਹ ਪ੍ਰਮਾਤਮਾਂ ਨਗੂੰਨ=ਰੰਗ ਤੋਂ ਬੇ=ਰਹਿਤ ਅਸਤੁ=ਹੈ।
ਵ=ਅਤੇ ਓਹ ਪ੍ਰਮਾਤਮਾਂ ਚਗੂੰ=ਚਿੰਨ੍ਹ ਤੋਂ ਬੇ=ਬਿਨਾਂ ਹੈ।
ਕਿ=ਜੋ ਸ਼ਰਨ ਆਇਆਂ ਨੂੰ ਰਹਿ=ਰਸਤਾ ਨੁਮਾ=ਵਿਖਾਣ ਵਾਲਾ ਹੈ। ਪੁਨਾ ਓਹ ਪ੍ਰਮਾਤਮਾ ਰਹਿ=ਰਸਤਾ ਨਮੂੰ=ਰੂਪ ਵੀ ਆਪ ਹੈ ॥ ੧੫ ॥

ਪ੍ਰਮਾਤਮਾ ਦਾ ਖੌਫ ਧਾਰਨਾ ਦਸ ਕੇ ਹੁਣ ਫੇਰ ਪਿਛਲੇ ਪ੍ਰਸੰਗ ਅਨੁਸਾਰ ਔਰੰਗਜ਼ੇਬ ਨੂੰ ਸ਼ਰਮਿੰਦਿਆਂ ਕਰਨ ਵਾਸਤੇ ਕਥਨ ਕਰਦੇ ਹਨ—

ਕਿ ਬਰ ਸਰ ਤੁਰਾ ਫਰਜ਼ ਕਸਮੇ ਕੁਰਾਂ ॥
ਬਗੁਫਤਹ ਸ਼ੁਮਾ ਕਾਰ ਖੂਬੀ ਰਸਾਂ ॥੧੬॥

ਹੇ ਔਰੰਗਜ਼ੇਬ ! ਤੁਰਾ=ਤੇਰੇ ਸਰ=ਸਿਰ ਦੇ ਬਰ=ਉਪਰ ਕਿ=ਜੋ ਕੁਰਾਨ ਦੀ ਕਸਮ ਦਾ ਫਰਜ਼=ਭਾਰ ਹੈ। ਇਸ ਲਈ ਅਸੀਂ ਤੈਨੂੰ ਬਗੁਫਤਹ=ਕਹਿੰਦੇ ਹਾਂ ਹੇ ਔਰੰਗਜ਼ੇਬ ! ਸ਼ੁਮਾਂ=ਤੂੰ ਇਸ ਕਾਰ=ਕੰਮ ਨੂੰ ਖੂਬੀ=ਭਲਿਆਈ ਨਾਲ ਰਸਾਂ=

ਪਹੁੰਚਾ।

ਵਾ—ਹੇ ਔਰੰਗਜ਼ੇਬ ! ਸ਼ੁਮਾਂ=ਤੂੰ ਆਪਣੇ ਬਗੁਫਤਹ=ਕਹੇ ਅਨੁਸਾਰ ਖੂਬੀ ਨਾਲ ਇਸ ਕੰਮ ਨੂੰ ਰਸਾਂ=ਪਹੁੰਚਾ ਭਾਵ ਦੀਨੇ ਵਿਚ ਆਪਣੇ ਕਸਮ ਦਾ ਭਾਰ ਉਤਾਰ ਕੇ ਸਚਾ ਹੋ ਜਾਹ ॥ ੭੬ ॥

ਬਿਬਾਯਦ ਤੁ ਦਾਨਸ਼ ਪਰਸਤੀ ਕੁਨੀ ॥
ਬ ਕਾਰੇ ਸ਼ੁਮਾ ਚੇਰਹ ਦਸਤੀ ਕੁਨੀ ॥੭੭॥

ਹੇ ਔਰੰਗਜ਼ੇਬ ! ਤੈਨੂੰ ਬਿਬਾਯਦ=ਚਾਹੀਦਾ ਹੈ ਕਿ ਤੂੰ ਦਾਨਸ਼=ਬੁਧੀ ਦੀ ਪਰਸਤੀ=ਪਹਿਚਾਨ ਅਰਥਾਤ ਵਾਕਫੀ ਕੁਨੀ=ਕਰ।

ਬ ਕਾਰੇ=ਵਿਚ ਕਾਰ ਮੇਰੀ ਦੇ ਸ਼ੁਮਾ=ਤੂੰ ਆਪਣੇ ਦਸਤ=ਹੱਥਾਂ ਦੀ ਚੇਰਹ= ਚਲਾਕੀ ਕੁਨੀ=ਕਰ। ਭਾਵ ਬੁਧੀ ਨਾਲ ਸੋਚ ਕੇ ਤੂੰ ਹੱਥਾਂ ਨਾਲ ਪੱਤ੍ਰਕਾ ਲਿਖ ਕੇ ਛੇਤੀ ਉਤਰ ਦੇਹ ॥ ੭੭ ॥

(ਜੇ ਔਰੰਗਜ਼ੇਬ ਕਹੇ ਕਿ ਹੁਣ ਤੁਹਾਨੂੰ ਕੀ ਉਤਰ ਦੇਣਾ ਹੈ)
( ਤੁਹਾਡੇ ਪੁਤਰ ਤਾਂ ਮੈਂ ਮਾਰ ਦਿਤੇ ਹਨ। )
( ਤਿਸਤੇ ਗੁਰੂ ਜੀ ਆਖਦੇ ਹਨ— )

ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ ॥
ਕਿ ਬਾਕੀ ਬਿਮਾਂਦਸਤੁ ਪੇਚੀਦਹ ਮਾਰ ॥ ੭੮ ॥

ਚਿਹਾ ਸ਼ੁਦ=ਕੀ ਹੋਇਆ ਕਿ=ਜੋ ਤੈਨੇ ਸਾਡੇ ਚਾਰ ਬੱਚਗਾਂ=ਬੱਚੇ ਕੁਸ਼ਤਹ=ਕੋਹ ਮਾਰ ਦਿਤੇ ਹਨ।

ਕਿ=ਜੋ ਕੋਈ ਪੇਚੀਦਹ=ਕੌਡੀਆਂ ਵਾਲਾ ਮਾਰ=ਸੱਪ ਤੇਰੇ ਨਾਲ ਮੁਕਾਬਲਾ ਕਰਨ ਵਾਸਤੇ ਸਾਵਧਾਨ ਬਿਮਾਂਦ ÷ ਸਤੁ=ਰਿਹਾ ਹੈ। ਭਾਵ ਕੌਡੀਆਂ ਵਾਲਾ ਸਪ ਜਿਸ ਨੂੰ ਲੜੇ ਉਸ ਦੀ ਕੁਲ ਨਾਸ ਹੋ ਜਾਂਦੀ ਹੈ ਐਸੇ ਅਸੀਂ ਜੋ ਸਾਵਧਾਨ ਬੈਠੇ ਹਾਂ ਇਸ ਤੋ ਹੁਣ ਰਾਜ ਭਾਗ ਸਹਿਤ ਤੇਰਾ ਨਾਸ ਕਰ ਦਿਆਂਗੇ ॥ ੭੮ ॥

ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ ॥
ਕਿ ਆਤਸ਼ ਦਮਾਰਾ ਬਦਉਰਾ ਕੁਨੀ ॥ ੭੯ ॥

ਇਹ ਤੈਨੇ ਚਿ=ਮਰਦੀ ਕੀ ਮਰਦਾਨਗੀ ਕੀਤੀ ਹੈ ਕਿ=ਜੋ ਅੱਗ ਦੇ ਅਖ਼ਗਰ=ਅੰਗਿਆਰਾਂ ਨੂੰ ਖ਼ਮੋਸ਼ਾਂ ਕੁਨੀ=ਬੁਝੌਣਾ ਕੀਤਾ ਹੈ ਇਸ ਅੰਗਿਆਰਾਂ ਦੇ ਬੁਝਾਉਣ ਦਾ ਸਗੋਂ ਉਲਟਾ ਅਸਰ ਇਹ ਹੋ ਗਿਆ ਕਿ=ਜੋ ਤੈਂ ਨੇ ਆਪਣੇ ਬਦਉਰਾ=ਚਾਰੋਂ ਤਰਫ ਆਤਸ਼=ਅਗਨੀ ਦਮਾਰਾ ਕੁਨੀ=ਪ੍ਰਜ੍ਵਲਤ ਕਰ ਲਈ ਹੈ।

ਭਾਵ ਸਾਡੇ ਚਾਰੇ ਪੁਤਰ ਛੋਟੇ ਛੋਟੇ ਮਰਵਾ ਕਰ ਸਾਨੂੰ ਆਪਣਾ ਸਦਾ ਦਾ ਵੈਰੀ ਬਣਾ ਲੀਤਾ ਹਈ ॥ ੭੯ ॥

ਹੇ ਔਰੰਗਜ਼ੇਬ ! ਇਹ ਨਿਯਮ ਸਮਝ ਲੈ ਜੋ ਪੁਰਸ਼ ਕਾਹਲੀ ਨਾਲ ਕੰਮ ਕਰਦਾ ਹੈ ਉਸ ਦਾ ਨਤੀਜਾ ਚੰਗਾ ਨਹੀਂ ਹੁੰਦਾ।

ਇਸ ਪਰ ਦ੍ਰਿਸ਼ਟਾਂਤ ਸੁਣ—

ਚਿ ਖ਼ੁਸ਼ ਗੁਫਤ ਫਿਰਦੌਸੀਏ ਖ਼ੁਸ਼ ਜ਼ੁਬਾਂ॥
ਸ਼ਿਤਾਬੀ ਬਵਦ ਕਾਰ ਆਹਰ ਮਨਾ॥੮੦॥

ਚਿ=ਜੋ ਫਿਰਦੌਸੀਏ ਨਾਮੇ ਇਕ ਕਵੀ ਨੇ ਆਪਣੀ ਖ਼ੁਸ਼ ਜ਼ੁਬਾਂ=ਚੰਗੀ ਜ਼ਬਾਨ ਨਾਲ ਖ਼ੁਸ਼ ਗੁਫਤ=ਚੰਗਾ ਹੀ ਕਿਹਾ ਹੈ ਕਿ ਜੇਹੜਾ ਕਾਰ=ਕੰਮ ਸ਼ਿਤਾਬੀ ਬਵਦ= ਛੇਤੀ ਕਰਨਾ ਹੈ ਇਹ ਆਹਰ ਮਨਾ=ਭੂਤਨਿਆਂ ਦਾ ਕੰਮ ਹੈ।

ਕਿਉਂਕਿ ਕਾਹਲੀ ਦੌੜਨ ਵਾਲਾ ਪੁਰਸ਼ ਟੋਏ ਵਿਚ ਡਿਗ ਪੈਂਦਾ ਹੈ। ਕਾਹਲੀ ਬੋਲਣ ਵਾਲਾ ਪੁਰਸ਼ ਆਪਣਾ ਕੰਮ ਵਿਗਾੜ ਲੈਂਦਾ ਹੈ । ਤਾਂ ਤੇ ਜੋ ਕੰਮ ਕਰੀਏ ਸਮਝ ਤੋਂ ਕਰੀਏ ਜਿਸ ਕਰਕੇ ਪਿਛੋਂ ਪਛਤਾਣਾ ਨਾ ਪਵੇ ।

## ਸਾਖੀ

ਇਕ ਦਿਨ ਮਹਮੂਦ ਗਜ਼ਨਵੀ ਪਾਸ ਜਾਕੇ ਫਿਰਦੌਸੀਏ ਕਵੀ ਨੇ ਕੁਝ ਬੈਂਤ ਸੁਣਾਏ ਤਾਂ ਬਾਦਸ਼ਾਹਨੇ ਪ੍ਰਸੰਨ ਹੋ ਕੇ ਕਿਹਾ ਜਿਤਨੇ ਬੈਂਤ ਤੂੰ ਸੁਣਾਏਂਗਾ ਉਤਨੀਆਂ ਮੋਹਰਾਂ ਤੈਨੂੰ ਦਿਆਂਗਾ। ਤਾਂ ਕਵੀ ਨੇ ਲਖ ਬੈਂਤ ਬਣਾ ਕੇ ਸੁਣਾ ਦਿਤੇ, ਬਾਦਸ਼ਾਹ ਬਹੁਤ ਖ਼ੁਸ਼ ਹੋਇਆ। ਉਸ ਵੇਲੇ ਵਜ਼ੀਰਾਂ ਨੇ ਸੋਚ ਕੇ ਕਿਹਾ—ਹੇ ਬਾਦਸ਼ਾਹ ! ਜੇ ਲੱਖ ਮੋਹਰ ਦਿਤੀ ਤਾਂ ਖਜ਼ਾਨਾ ਖਾਲੀ ਹੋ ਜਾਵੇਗਾ। ਬਾਦਸ਼ਾਹ ਨੇ ਕਿਹਾ—ਮੈਂ ਤਾਂ ਬਚਨ ਕਰ ਦਿਤਾ ਹੈ, ਹੁਣ ਕੀ ਕਰਾਂ ? ਵਜ਼ੀਰਾਂ ਨੇ ਕਿਹਾ—ਹੱਛਾ ! ਮੋਹਰਾਂ ਦੀ ਜਗ੍ਹਾ ਰੁਪਏ ਇਨਾਮ ਦੇ ਦਿਓ ਰੁਪਏ ਵੀ ਤਾਂ ਮੋਹਰਾਂ ਹਨ । ਬਾਦਸ਼ਾਹ ਨੇ ਕਿਹਾ ਚੰਗਾ ! ਰੁਪਏ ਹੀ ਲੈ ਆਓ ਤਾਂ ਵਜ਼ੀਰਾਂ ਨੇ ਰੁਪਏ ਲਿਆ ਕੇ ਢੇਰੀ ਕਰ ਦਿਤੇ। ਬਾਦਸ਼ਾਹ ਨੇ ਕਵੀ ਨੂੰ ਕਿਹਾ ਆਪ ਇਹ ਰੁਪਏ ਲੈ ਲਓ। ਤਾਂ ਕਵੀਨੇ ਕਿਹਾ—ਆਪ ਨੇ ਮੋਹਰਾਂ ਕਹੀਆਂ ਸਨ, ਹੁਣ ਆਪ ਰੁਪਏ ਦਿੰਦੇ ਹੋ ? ਬਾਦਸ਼ਾਹ ਨੇ ਕਿਹਾ—ਏਹੀ ਮੋਹਰਾਂ ਸਮਝ ਲੈ, ਤੈਨੂੰ ਕੀ ਘਾਟਾ ਹੈ, ਜੋ ਕੁਝ ਮਿਲ ਗਿਆ ਹੈ ਓਹੀ ਚੰਗਾ ਹੈ। ਤਿਸ ਵੇਲੇ ਫਿਰਦੌਸੀਏ ਕਵੀ ਨੇ ਗੁਸੇ ਵਿਚ ਆ ਕੇ ਇਕ ਬੈਂਤ ਕਿਹਾ—

ਸ਼ਹਨਸ਼ਾਹ ਅਵਲ ਬਮਨ ਕਉਲ ਕਰਦ॥
ਪਸੰਗਾਹਿ ਬਰ ਕਉਲ ਖੁਦ ਬੋਲ ਕਰਦ॥

ਹੇ ਬਾਦਸ਼ਾਹੋਂ ਕੇ ਬਾਦਸ਼ਾਹ ! ਅਵਲ=ਪਹਿਲੇ ਤੈਂ ਨੇ ਬ=ਸਾਥ ਮਨ=ਮੇਰੇ ਕਉਲ=ਬਚਨ ਕਰਦ=ਕੀਤਾ ਕਿ ਇਕ ਇਕ ਬੈਂਤ ਦੀ ਇਕ ਇਕ ਮੋਹਰ ਦੇਵਾਂਗਾ। ਉਸ ਤੋਂ ਪਸੰਗਾਹਿ=ਪਸਚਾਤ ਖੁਦ=ਆਪਣੇ ਕਉਲ=ਬਚਨ ਦੇ ਬਰ=ਉਪਰ ਤੈਂ ਨੇ ਆਪ ਹੀ ਬੋਲ = ਪਿਸ਼ਾਬ ਕਰਦ = ਕਰ ਦਿਤਾ ਹੈ।

ਇਸੀ ਤਰ੍ਹਾਂ ਹੇ ਔਰੰਗਜ਼ੇਬ ! ਤੈਂ ਨੇ ਵੀ ਆਪਣਾ ਬਚਨ ਝੂਠਾ ਕੀਤਾ ਹੈ।

ਅਤੇ ਸਾਡੇ ਨਾਲ ਵੈਰ ਉਤਪੰਨ ਕਰ ਲਿਆ ਹੈ,ਤੂੰ ਵੀ ਹੁਣ ਸੁਖੀ ਨਹੀਂ ਰਹੇਂਗਾ।੯੦

ਕਿ ਮਾ ਬਾਰਗਹਿ ਹਜ਼ਰਤ ਆਯਮ ਸ਼ੁਮਾਂ ॥

ਅਜ਼ਾਂ ਰੋਜ਼ ਬਾਸੀਵ ਸ਼ਾਹਿਦ ਸ਼ੁਮਾਂ ॥੯੧॥

ਕਿ=ਜੋ ਮਾਂ=ਮੈਂ ਅਤੇ ਸ਼ੁਮਾਂ=ਤੂੰ ਭਾਵ ਅਸੀਂ ਦੋਵੇਂ ਹਜ਼ਰਤ=ਪ੍ਰਮਾਤਮਾ ਦੀ ਬਾਰਗਹਿ=ਦਰਗਾਹ ਵਿਚੋਂ ਹੁਕਮ ਲੈ ਕੇ ਆਯਮ=ਆਏ ਹਾਂ, ਤਾਂ ਤੇ ਅਜ਼ਾਂ ਰੋਜ਼= ਉਸ ਦਿਨ ਦੇ ਹੁਕਮ ਸੇ ਸ਼ੁਮਾਂ=ਤੂੰ ਸ਼ਾਹਿਦ=ਉਗਾਹ ਬਾਸੀਵ=ਹੋ, ਕਿਉਂਕਿ ਤੈਨੇ ਪ੍ਰਮਾਤਮਾ ਨਾਲ ਵਾਇਦਾ ਕੀਤਾ ਸੀ ਕਿ ਸੰਸਾਰ ਵਿਚ ਜਾ ਕੇ ਮੈਂ ਆਪਣੀ ਮਨਮਤ ਨਹੀਂ ਕਰਾਂਗਾ, ਆਪ ਨਾਮ ਜਪਾਂਗਾ ਤੇ ਜੀਵਾਂ ਤੋਂ ਨਾਮ ਜਪਾਵਾਂਗਾ। ਪਰ ਓਹ ਗਲ ਤੈਨੇ ਕੀਤੀ ਨਹੀਂ ਹੈ ॥ ੯੧ ॥

ਵਗਰ ਨਹਿ ਤੂ ਈਂ ਹਮ ਫਰਾਮੋਸ਼ ਕੁਨਦ ॥

ਤੁਰਾ ਹਮ ਫਰਾਮੋਸ਼ ਯਜ਼ਦਾਂ ਕੁਨਦ ॥੯੨॥

ਫੇਰ ਪ੍ਰਮਾਤਮਾ ਨੇ ਤੈਨੂੰ ਇਹ ਕਿਹਾ ਸੀ ਕਿ ਵਗਰਨਹ=ਅਗਰ ਨਹੀਂ ਤਾਂ ਜੇਕਰ ਤੂੰ ਈਂ=ਇਸ ਅਸਾਡੀ ਗਲ ਨੂੰ ਹਮ=ਭੀ ਫਰਾਮੋਸ਼=ਭੁਲਾਣਾ ਕੁਨਦ= ਕਰੇਂਗਾ ਤਾਂ ਯਜ਼ਦਾਂ = ਵਾਹਿਗੁਰੂ ਹਮ = ਭੀ ਤੁਰਾ=ਤੇਰੇ ਤਾਈਂ ਫਰਾਮੋਸ਼ ਕੁਨਦ= ਭੁਲਾਣਾ ਕਰੇਗਾ॥ ੯੨ ॥

ਅਗਰ ਕਾਰ ਈਂ ਬਰੁ ਤੁ ਬਸਤੀ ਕਮਰ ॥

ਖ਼ੁਦਾਵੰਦ ਬਾਸ਼ਦ ਤੁਰਾ ਬਹਿਰ ਵਰ ॥੯੩॥

ਅਗਰ=ਜੇਕਰ ਈਂ ਕਾਰ=ਇਸ ਕੰਮ ਦੇ ਬਰ=ਉਪਰ ਤੁ ਕਮਰ ਬਸਤੀ=ਤੂੰ ਲਕ ਬੰਨ੍ਹ ਲਵੇਂ ਤਾਂ ਤੁਰਾ=ਤੇਰੇ ਤਾਈਂ ਬਹਿਰਵਰ = ਫਲ ਬਰ ਦਾਤਾ ਖ਼ੁਦਾਵੰਦ= ਪ੍ਰਮਾਤਮਾ ਪ੍ਰਸੰਨ ਬਾਸ਼ਦ = ਹੋਵੇਗਾ ॥ ੯੩ ॥

ਕਿ ਈਂ ਕਾਰ ਨੇਕ ਅਸਤੁ ਦੀਂ ਪਰਵਰੀ ॥

ਚੁ ਯਜ਼ਦਾਂ ਸ਼ਨਾਸੀ ਬ ਜਾਂ ਬਰਤਰੀ ॥੯੪॥

ਕਿ=ਜੋ ਈਂ=ਇਹ ਕਾਰ ਨੇਕ=ਚੰਗੀ ਅਸਤੁ=ਹੈ ਜੋ ਦੀਂ = ਦੀਨ ਧਰਮ ਦੀ ਪਰਵਰੀ=ਪਾਲਨਾ ਕਰਨੀ ਹੈ। ਬ=ਸਾਥ ਜਾਂ=ਜਾਨ ਦੇ ਚੁ=ਜੋ ਯਜ਼ਦਾਂ=ਵਾਹਿਗੁਰੂ ਨੂੰ ਸ਼ਨਾਸੀ = ਪਛਾਨਣਾ ਹੈ ਇਹ ਸਭ ਤੋਂ ਬਰਤਰੀ = ਬਿਹਤ੍ਰ ਹੈ ॥ ੯੪ ॥

ਤੁਰਾ ਮਨ ਨ ਦਾਨਮ ਕਿ ਯਜ਼ਦਾਂ ਸ਼ਨਾਸ ॥

ਬਰਾਮਦ ਜ਼ਿਤੋ ਕਾਰਹਾ ਪੁਰ ਖਰਾਸ ॥੯੫॥

ਪ੍ਰੰਤੂ ਤੁਰਾ=ਤੇਰੇ ਤਾਈਂ ਮਨ=ਮੈਂ ਨ ਦਾਨਮ=ਨਹੀਂ ਜਾਣਦਾ ਕਿ ਜੇ= ਤੂੰ ਯਜ਼ਦਾਂ = ਵਾਹਿਗੁਰੂ ਦੇ ਸ਼ਨਾਸ = ਪਛਾਨਣ ਵਾਲਾ ਹੋਵੇਂ। ਜਿਤੋ=ਜਿਤਨੀ

ਕਾਰਹ=ਕਮਾਈ ਬਹੁਤੀ ਤੇਰੀ ਕੀਤੀ ਹੋਈ ਬਰਾਂਮਦ=ਬਾਹਰ ਆਉਂਦੀ ਹੈ। ਓਹ ਪੁਰ=ਪੂਰਨ ਖਰਾਸ=ਛਿਲਣ ਵਾਲੀ ਹੀ ਆਉਂਦੀ ਹੈ ਅਰਥਾਤ ਲੋਕਾਂ ਨੂੰ ਦੁਖ ਦੇਣ ਵਾਲੀ ਹੀ ਆਉਂਦੀ ਹੈ। ੯੫।

ਸ਼ਨਾਸਦ ਹਮੀਂ ਤੋ ਨ ਯਜ਼ਦਾਂ ਕਰੀਮ॥
ਨ ਖ਼ਾਹਦ ਹਮੀਂ ਤੋ ਬਦਉਲਤ ਅਜ਼ੀਮ॥੯੬॥

ਕਰੀਮ=ਕ੍ਰਿਪਾਲੂ ਜੋ ਯਜ਼ਦਾਂ=ਵਾਹਿਗੁਰੂ ਹੈ, ਜੇਕਰ ਤੋ=ਤੂੰ ਹਮੀ=ਭੀ ਉਸ ਨੂੰ ਸ਼ਨਾਸਦ=ਪਛਾਣੇਂਗਾ ਨਹੀਂ ਤਾਂ ਫਿਰ ਤੋ=ਤੇਰੀ ਅਜ਼ੀਮ=ਭਾਰੀ ਬਦਉਲਤ=ਧਨ ਦੌਲਤ ਨੂੰ ਹਮੀ = ਭੀ ਓਹ ਨ ਖਾਹਦ = ਨਹੀਂ ਚਾਹੁੰਦਾ । ਭਾਵ ਤੇਰੀ ਦੌਲਤ ਵਲ ਓਹ ਨਹੀਂ ਵੇਖੇਗਾ ॥ ੯੬ ॥

ਜੇਕਰ ਔਰੰਗਜ਼ੇਬ ਕਹੇ ਕਿ ਪਿਛਲੀ ਗਲ ਜਾਣ ਦਿਓ ਹੁਣ ਮੈਂ ਸਚੀ ਕਸਮ ਖਾਂਦਾ ਹਾਂ ਆਪ ਭਰੋਸਾ ਕਰਕੇ ਮੇਰੇ ਪਾਸ ਦਖਣ ਵਿਚ ਆ ਜਾਓ।

ਤਿਸ ਤੇ ਗੁਰੂ ਜੀ ਆਖਦੇ ਹਨ ਕਿ ਇਕ ਕੁਰਾਨ ਦੀ ਕੀ ਗਲ ਹੈ—

ਅਗਰ ਸਦ ਕੁਰਾਂ ਰਾ ਬਖੁਰਦੀ ਕਸਮ॥
ਮਰਾ ਐਤਬਾਰੇ ਨ ਈਂ ਜ਼ਰਹ ਦਮ ॥ ੯੭॥

ਅਗਰ = ਜੇਕਰ ਤੂੰ ਸਦ ਕਰਾਂ = ਸੌ ਕੁਰਾਨਾਂ ਦੀ ਕਸਮ ਭੀ ਬਖੁਰਦੀ = ਖਾਵੇਂ ਤਾਂ ਵੀ ਈਂ = ਇਨ੍ਹਾਂ ਤੇਰੀਆਂ ਕਸਮਾ ਉਪਰ ਮਰਾ = ਮੇਰਾ ਜ਼ਰਹ ਦਮ = ਜ਼ਰਾ ਮਾਤ੍ਰ ਵੀ ਐਤਬਾਰੇ = ਭਰੋਸਾ ਨਹੀਂ ਹੈ॥ ੯੭ ॥

ਇਸੀ ਕਰਕੇ ਅਸੀਂ—

ਹਜ਼ੂਰੇ ਨਿਯਾਯਮ ਨ ਈਂ ਰਹਿ ਸ਼ਵਮ॥
ਅਗਰ ਸ਼ਹ ਬਖਾਹਦ ਮਨ ਆਂ ਜਾ ਰਵਮ॥ ੯੮॥

ਤੇਰੇ ਹਜ਼ੂਰੇ=ਪਾਸ ਨਿਯਾਯਮ=ਨਹੀਂ ਆਂਵਦੇ ਅਤੇ ਨਾ ਹੀ ਈਂ=ਇਸ ਰਹਿ=ਰਸਤੇ ਸ਼ਵਮ=ਖਲੋਂਦੇ ਹਾਂ । ਅਗਰ=ਜੇਕਰ ਸ਼ਹ=ਪ੍ਰਮਾਤਮਾ ਬੁਲਾਣਾ ਬਖਾਹਦ=ਚਾਹਵੇ ਤਾਂ ਮਨ=ਮੈਂ ਆਂ=ਉਸ ਜਾ = ਜਗਾ ਰਵਮ = ਚਲ ਪਵਾਂਗਾ॥ ੯੮ ॥

ਹੁਣ ਕੁਛ ਕੁ ਬੈਂਤ ਬਿਅੰਗ ਧੁਨੀ ਨਾਲ ਔਰੰਗਜ਼ੇਬ ਨੂੰ ਸ਼ਰਮਿੰਦਾ ਕਰਨ ਵਾਸਤੇ ਆਖਦੇ ਹਨ—

ਖੁਸ਼ਸ਼ ਸ਼ਾਹ ਸ਼ਾਹਾਨ ਅਉਰੰਗਜ਼ੇਬ॥
ਕਿ ਚਾਲਾਕ ਦਸਤੁ ਅਸਤੁ ਚਾਬਕ ਰਕੇਬ॥੯੯॥

ਹੇ ਔਰੰਗਜ਼ੇਬ ! ਖ਼ੁਸ਼ਸ਼=ਚੰਗਾ ਤੂੰ ਬਾਦਸ਼ਾਹਾਂ ਦਾ ਬਾਦਸ਼ਾਹ ਹੈਂ ਅਤੇ ਅਉਰੰਗ=ਤਖਤ ਨੂੰ ਜ਼ੇਬ=ਸੋਭਾ ਦੇਣ ਵਾਲਾ ਹੈਂ । ਕਿ=ਜੋ ਦਸਤ=ਹੱਥਾਂ ਦਾ ਚਲਾਕ ਅਸਤ=ਹੈਂ ਭਾਵ ਲੜਾਈ ਕਰਨ ਨੂੰ ਤਕੜਾ ਹੈਂ ਤੇ ਚਾਬਕ ਰਕਾਬ ਦਾ ਵੀ ਚਲਾਕ ਹੈਂ ਭਾਵ ਫੁਰਤੀ ਨਾਲ ਰਕਾਬ ਵਿਚ ਪੈਰ ਰਖਕੇ ਘੋੜੇ ਪਰ ਅਸਵਾਰ ਹੋਣ ਵਾਲਾ ਹੈਂ ॥ ੮੯ ॥

ਚਿ ਹੁਸਨਲ ਜਮਾਲ ਅਸਤੁ ਰਉਸ਼ਨ ਜ਼ਮੀਰ ॥
ਖ਼ੁਦਾਵੰਦ ਮੁਲਕ ਅਸਤੁ ਸਾਹਿਬ ਅਮੀਰ ॥੯੦॥

ਚਿ=ਜੋ ਹੁਸਨਲ=ਪ੍ਰਕਾਸ਼ ਵਾਲਾ ਜਮਾਲ=ਚੇਹਰਾ ਅਤੇ ਜ਼ਮੀਰ=ਦਿਲ ਵੀ ਰਉਸ਼ਨ=ਪ੍ਰਕਾਸ਼ ਵਾਲਾ ਅਸਤੁ=ਹੈ ਫਿਰ ਤੂੰ ਮੁਲਕਾਂ ਦਾ ਖੁਦਾਵੰਦ=ਮਾਲਕ ਹੈਂ ਅਤੇ ਅਮੀਰ ਲੋਕਾਂ ਦਾ ਵੀ ਸਾਹਿਬ ਅਸਤੁ=ਹੈਂ । ਗਰੀਬਾਂ ਦੀ ਗਲ ਤਾਂ ਤੂੰ ਪੁਛਦਾ ਹੀ ਨਹੀਂ ॥ ੯੦ ॥

ਬ ਤਰਤੀਬ ਦਾਨਸ਼ ਬ ਤਦਬੀਰ ਤੇਗ਼ ॥
ਖ਼ੁਦਾਵੰਦ ਦੇਗ਼ੋ ਖ਼ੁਦਾਵੰਦ ਤੇਗ਼ ॥੯੧॥

ਦਾਨਸ਼=ਬੁਧੀ ਦੀ ਤਰਤੀਬ=ਯੁਕਤੀ ਦੇ ਬ=ਨਾਲ ਤੇ ਤੇਗ=ਤਲਵਾਰ ਦੀ ਤਦਬੀਰ=ਯੁਕਤੀ ਦੇ ਬ=ਨਾਲ ਹੈਂ । ਦੇਗ ਦਾ ਖੁਦਾਵੰਦ=ਮਾਲਕ ਅਤੇ ਤੇਗ= ਤਲਵਾਰ ਦਾ ਵੀ ਮਾਲਕ ਹੈਂ । ਭਾਵ ਦੇਗ ਤੇਗ ਦਾ ਧਨੀ ਹੈਂ ॥ ੯੧ ॥

ਕਿ ਰਉਸ਼ਨ ਜ਼ਮੀਰ ਅਸਤੁ ਹੁਸਨਲ ਜਮਾਲ ॥
ਖ਼ੁਦਾਵੰਦ ਬਖ਼ਸ਼ਿੰਦਹੇ ਮੁਲਕ ਮਾਲ ॥੯੨॥

ਕਿ=ਜੋ ਜ਼ਮੀਰ=ਦਿਲ ਰਉਸ਼ਨ=ਪ੍ਰਕਾਸ਼ ਵਾਲਾ ਤੇ ਜਮਾਲ=ਚੇਹਰਾ ਵੀ ਹੁਸਨਲ=ਪ੍ਰਕਾਸ਼ ਵਾਲਾ ਅਸਤੁ ਹੈ। ਮੁਲਕਾਂ ਦਾ ਖੁਦਾਵੰਦ=ਮਾਲਕ ਹੈਂ ਤੇ ਮਾਲ ਦੇ ਬਖਸ਼ਣ ਵਾਲਾ ਹੈਂ ॥ ੯੨ ॥

ਕਿ ਬਖ਼ਸ਼ਿਸ ਕਬੀਰ ਅਸਤੁ ਦਰ ਜੰਗ ਕੋਹ ॥
ਮਲਾਯਕ ਸਿਫਤ ਚੂੰ ਸੁਰਯਾ ਸ਼ਕੋਹ ॥ ੯੩ ॥

ਕਿ=ਜੋ ਬਖਸ਼ਸ਼ ਤੇਰੀ ਸਭ ਨਾਲੋਂ ਕਬੀਰ=ਵਡੀ ਹੈ ਤੇ ਦਰ=ਅੰਦਰ ਜੰਗ ਦੇ ਕੋਹ=ਪਰਬਤ ਵਾਂਗ ਅਚਲ ਹੈਂ । ਮਲਾਯਕ=ਦੇਵਤਿਆਂ ਵਤ ਤੇਰੀ ਸਿਫਤ ਹੈ। ਸੁਰਯਾ=ਬੋਦੀ ਵਾਲੇ ਦੇ ਚੂੰ=ਮਨਿੰਦ ਤੇਰਾ ਸ਼ਕੋਹ=ਦਬਦਬਾ ਹੈ ॥ ੯੩ ॥

ਸ਼ਹਿਨਸ਼ਾਹਿ ਅਉਰੰਗਜ਼ੇਬ ਆਲਮੀਂ ॥
ਕਿ ਦਾਰਾਇ ਦਉਰ ਅਸਤੁ ਦੂਰ ਅਸਤ ਦੀਂ ॥੯੪॥

ਬਾਦਸ਼ਾਹਾਂ ਦਾ ਬਾਦਸ਼ਾਹ ਹੈਂ ਤੇ ਆਲਮੀ=ਸੰਸਾਰ ਦੇ ਅਉਰੰਗ=ਤਖਤ ਨੂੰ ਜ਼ੇਬ=ਸੋਭਾ ਦੇਣ ਵਾਲਾਹੈਂ। ਕਿ = ਜੋ ਦਉਰ = ਜ਼ਮਾਨੇ ਦਾ ਦਾਰਾਇ = ਸਹਾਇਕ ਅਸਤੁ = ਹੈਂ ਤੇ ਦੀਂ = ਦੀਨ (ਧਰਮ) ਤੋਂ ਦੂਰ ਹੈਂ।੯੪।

ਜਿਨ੍ਹਾਂ ਪਹਾੜੀ ਰਾਜਿਆਂ ਦੇ ਆਖੇ ਲਗ ਕੇ ਤੈਨੇ ਵਿਚਾਰ ਤੋਂ ਬਿਨਾਂ ਹੀ ਸਾਡੇ ਨਾਲ ਵੈਰ ਪਾ ਲਿਆ ਹੈ, ਓਹ ਜੋ-

**ਮਨਮ ਕੁਸ਼ਤਨਮ ਕੋਹੀਯਾਂ ਬੁਤ ਪਰਸਤ ॥**
**ਕਿ ੳ ਬੁਤ ਪਰਸਤੰਦੁ ਮਨ ਬੁਤ ਸ਼ਿਕਸਤ ॥੯੫॥**

ਕੋਹੀਯਾਂ = ਪਹਾੜੀਏ ਰਾਜੇ ਬੁਤਾਂ ਦੇ ਪਰਸਤ = ਪੂਜਣ ਵਾਲੇ ਹਨ, ਉਨ੍ਹਾਂ ਨੂੰ ਮਨਮ = ਮੈਂ ਕੁਸ਼ਤਨਮ = ਕੋਹਨੇ ਵਾਲਾ ਹਾਂ । ਕਿ = ਜੋ ਓਹ ਪਹਾੜੀਏ ਰਾਜੇ ਤਾਂ ਬੁਤਾਂ ਦੇ ਪਰਸਤੰਦ = ਪੂਜਣ ਵਾਲੇ ਹੈਂ ਤੇ ਮਨ = ਮੈਂ ਬੁਤਾਂ ਦੇ ਸ਼ਿਕਸਤ = ਤੋੜਨ ਵਾਲਾ ਹਾਂ ॥੯੫॥

ਹੇ ਔਰੰਗਜ਼ੇਬ ! ਤੇਰੇ ਬੁਰੇ ਦਿਨ ਆਏ ਹਨ ਹੁਣ ਤੂੰ-'

**ਬੁਬੀਂ ਗਰਦਸ਼ੇ ਬੇਵਫਾਈ ਜਮਾਂ ॥**
**ਪਸੇ ਪੁਸ਼ਤ ਅਫ਼ਤਦ ਰਸਾਨਦ ਜ਼ਿਯਾਂ ॥੯੬॥**

ਬੇ ਵਫਾਈ = ਘਾਟੇ ਵਾਲੇ ਜਮਾਂ = ਜ਼ਮਾਨੇ ਦਾ ਗਰਦਸ਼ੇ = ਫਿਰਨਾ ਬੁਬੀਂ= ਵੇਖ। ਜਿਸ ਆਦਮੀ ਦੇ ਪੁਸ਼ਤ = ਪਿਠ ਪਸੇ = ਪਿਛੇ ਇਹ ਘਾਟੇ ਵਾਲਾ ਜ਼ਮਾਨਾ ਅਫ਼ਤਦ = ਪਿਆਹੈ,ਉਸ ਨੂੰ ਜ਼ਿਯਾਂ = ਨੁਕਸਾਨ ਹੀ ਰਸਾਨਦ = ਪਹੁੰਚਾਂਵਦਾਹੈ।੯੬।

**ਬੁਬੀਂ ਕੁਦਰਤੇ ਨੇਕ ਯਜ਼ਦਾਨ ਪਾਕ ॥**
**ਕਿ ਅਜ਼ ਯਕ ਬ ਦਹ ਲਖ ਰਸਾਨਦ ਹਿਲਾਕ॥੯੭॥**

ਸਾਰਿਆਂ ਤੋਂ ਨੇਕ = ਚੰਗਾ ਤੇ ਪਾਕ = ਪਵਿਤ੍ਰ ਜੋ ਯਜ਼ਦਾਨ = ਵਾਹਿਗੁਰੂ ਹੈ ਉਸ ਦੀ ਕੁਦਰਤ ਨੂੰ ਬੁਬੀਂ = ਵੇਖ । ਕਿ = ਜੋ ਦਸ ਲਖ ਫੌਜ ਦੇ ਬ = ਉਪਰ ਯਕ ਅਜ਼ = ਇਕ ਸੇ ਹਿਲਾਕ = ਮੌਤ ਨੂੰ ਰਸਾਨਦ = ਪਹੁੰਚਾਂਵਦਾ ਹੈ ॥ ੯੭ ॥

**ਕਿ ਦੁਸ਼ਮਨ ਕੁਨਦ ਮਿਹਰਬਾਨ ਅਸਤੁ ਦੋਸਤ ॥**
**ਕਿ ਬਖ਼ਸ਼ਿੰਦਗੀ ਕਾਰ ਬਖਸ਼ਿੰਦਹ ਓਸਤ ॥੯੮॥**

ਜਿਸ ਪੁਰਸ਼ ਦਾ ਓਹ ਮਿਹਰਵਾਨ=ਪ੍ਰਮਾਤਮਾ ਦੋਸਤ=ਮਿਤ ਅਸਤੁ=ਹੈ ਉਸ ਦਾ ਦੁਸ਼ਮਣ ਪੁਰਸ਼ ਚਿ=ਕਿਆ ਕੁਨਦ=ਕਰ ਸਕਦਾ ਹੈ !

ਭਾਵ ਸਾਡੇ ਉਪਰ ਪ੍ਰਮੇਸ਼ਰ ਦੀ ਕਿਰਪਾ ਹੈ ਇਸ ਕਰਕੇ ਤੂੰ ਸਾਨੂੰ ਮਾਰ ਨਹੀਂ ਸਕਦਾ। ਕਿ=ਜੋ ੳ=ਉਸ ਬਖਸ਼ਿੰਦਹ=ਪ੍ਰਮੇਸ਼ਰ ਦੀ ਕਾਰ ਬਖਸ਼ਿੰਦਗੀ=ਬਖ਼ਸ਼ਣ ਵਾਲੀ ਅਸਤੁ=ਹੈ ॥ ੯੮ ॥

ਰਹਾਈ ਦਿਹੋ ਰਹਿਨੁਮਾਈ ਦਿਹਦ ॥
ਜ਼ੁਬਾਂ ਰਾ ਬਸਿਫਤੁ ਆਸ਼ਨਾਈ ਦਿਹਦ ॥੯੯॥

ਓਹ ਪ੍ਰਮਾਤਮਾ ਰਿਹਾਈ=ਖਲਾਸੀ ਦੇ ਦਿਹੋ=ਦੇਣ ਵਾਲਾ ਹੈ ਅਤੇ ਰਹਿ= ਰਸਤੇ ਨੂੰ ਨੁਮਾਈ ਦਿਹਦ=ਦਿਖਾ ਦਿੰਦਾ ਹੈ।

ਅਤੇ ਦਾਸਾਂ ਦੀ ਜ਼ੁਬਾਂ=ਜ਼ਬਾਨ ਕੇ ਰਾ=ਤਾਈਂ ਆਪਣੀ ਬਸਿਫਤੁ=ਉਸਤਤੀ ਕਰਨ ਦੀ ਅਸ਼ਨਾਈ=ਪਹਿਚਾਨ (ਵਾਕਫੀ) ਦਿਹਦ=ਦਿੰਦਾ ਹੈ ॥ ੯੯ ॥

ਖਸਮ ਰਾ ਚੂ ਕੋਰੋ ਕੁਨਦ ਵਕਤ ਕਾਰ ॥
ਯਤੀਮਾਂਨ ਬੇਰੂੰ ਬੁਰਦ ਬੇ ਅਜ਼ਾਰ ॥ ੧੦੦ ॥

ਚੁ=ਜੋ ਪ੍ਰਮਾਤਮਾ ਖਸਮ ਰਾ=ਸ਼ਤ੍ਰੂਆਂ ਤਾਈਂ ਵਕਤ ਕਾਰ=ਵੇਲੇ ਜੁਧ ਦੇ ਕੋਰੋ ਕੁਨਦ=ਅੰਧਾ ਕਰਦਾ ਹੈ ਅਤੇ ਯਤੀਮਾਨੰ-।-ਗਰੀਬਾਂ ਨੂੰ ਬੇ ਅਜ਼ਾਰ=ਬਿਨਾਂ ਦੁਖ ਤੋਂ ਬੜੀਆਂ ਕਠਨ ਜਗ੍ਹਾ ਤੋਂ ਬੇਰੂੰ-।-ਬੁਰਦ=ਬੁਰਦ = ਬਾਹਰ ਲਿਆਉਂਦਾ ਹੈ॥੧੦੦॥

ਹਰਾਂਕਸਕ ਜ਼ੋ ਰਾਸਤ ਬਾਜ਼ੀ ਕੁਨਦ ॥
ਰਹੀਮੇ ਬਰੋ ਰਹਮ ਸਾਜ਼ੀ ਕੁਨਦ ॥ ੧੦੧ ॥

ਹਰਾਂਕਸਕ ਜ਼ੋ=ਜੋ ਕੋਈ ਰਾਸਤ ਸਚ ਦੀ ਬਾਜ਼ੀ ਨੂੰ ਖੇਡਣਾ ਕੁਨਦ=ਕਰਦਾ ਹੈ। ਰਹੀਮ=ਰਹਿਮ ਕਰਨ ਵਾਲਾ ਪ੍ਰਮੇਸ਼ਰ ਬਰੋਂ=ਉਸ ਦੇ ਉਪਰ ਰਹਿਮ ਹੀ ਸਾਜਨਾ ਕਰਦਾ ਹੈ ॥ ੧੦੧ ॥

ਕਸੇ ਖ਼ਿਜਮਤ ਆਯਦ ਬਸੇ ਦਿਲ ਵ ਜ਼ਾਂ ॥
ਖੁਦਾਵੰਦ ਬਖਸ਼ੀਦ ਬਰ ਵੈ ਅਮਾਂ ॥੧੦੨॥

ਕਸੇ=ਜੋ ਕੋਈ ਪ੍ਰਮਾਤਮਾ ਦੀ ਖਿਜ਼ਮਤ=ਸੇਵਾ ਵਿਚ ਬਸੇ=ਬਹੁਤ ਦਿਲ ਵ ਜ਼ਾਂ=ਜਾਨ ਸੇ ਆਯਦ=ਆਂਵਦਾ ਹੈ, ਵੈ=ਉਸ ਦੇ ਬਰ=ਉਪਰ ਖੁਦਾਵੰਦ=ਪ੍ਰਮਾਤਮਾ ਅਮਾਂ = ਦਾਤ ਰਖਿਆ ਵਾ ਈਮਾਨ ਬਖਸ਼ੀਦ = ਬਖਸ਼ਦਾ ਹੈ ॥ ੧੦੨ ॥

ਚਿ ਦੁਸ਼ਮਨ ਕਜ਼ਾਂ ਹੀਲਹ ਸਾਜ਼ੀ ਕੁਨਦ ॥
ਅਗਰ ਰਹਿਨੁਮਾ ਬਰ ਵੈ ਰਾਜ਼ੀ ਸ਼ਵਦ ॥੧੦੩॥

ਕਜ਼ਾ = ਉਸ ਉਪਰ ਦੁਸ਼ਮਣ ਚਿ = ਕੀ ਹੀਲਹ = ਬਹਾਨੇ ਸਾਜਨਾ ਕਰਦਾ ਹੈ। ਅਗਰ = ਜੇਕਰ ਰਹਿਨੁਮਾ = ਰਸਤੇ ਦੇ ਦਿਖਾਣ ਵਾਲਾ ਪ੍ਰਮਾਤਮਾ ਵੈ ਬਰ = ਉਸ ਦੇ ਉਪਰ ਰਾਜ਼ੀ = ਪ੍ਰਸੰਨ ਸ਼ਵਦ = ਹੈ ॥ ੧੦੩ ॥

ਅਗਰ ਬਰ ਯਕ ਆਇਦ ਦਹੋ ਦਹ ਹਜ਼ਾਰ ॥

ਨਿਗਹਬਾਨ ਓਰਾ ਸ਼ਵਦ ਕਿਰਦਗਾਰ ॥੧੦੪॥

ਅਗਰ = ਜੇਕਰ ਸੰਸਾਰ ਰੂਪੀ ਕਿਰਦਗਾਰ = ਕਰਤੱਤ ਦੇ ਕਰਨ ਵਾਲਾ ਪ੍ਰਮਾਤਮਾ ਓਰਾ = ਓਸ ਦਾ ਨਿਗਹਬਾਨ = ਰਖਿਆ ਕਰਨ ਵਾਲਾ ਸ਼ਵਦ = ਹੋਵੇ ਤਾਂ ਫੇਰ ਭਾਵੇਂ ਯਕ = ਇਕ ਦੇ ਬਰ = ਉਪਰ ਦਹੋ ਦਹ = ਸੌ ਹਜ਼ਾਰ ਆ ਜਾਵੇ ਤਾਂ ਵੀ ਉਸ ਨੂੰ ਕੋਈ ਪਰਵਾਹ ਨਹੀਂ ਅਰਥਾਤ ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਤੂੰ ਤਾਂ ਚਾਲੀਆਂ ਸਿਖਾਂ ਪਰ ਦਸ ਲਖ ਫੌਜ ਭੇਜੀ ਹੈ ਪਰ ਜੇਕਰ ਤੂੰ ਚਾਲੀ ਸਿਖਾਂ ਪਰ ਚਾਲੀ ਲਖ ਫੌਜ ਵੀ ਭੇਜ ਦਿੰਦਾ ਤਾਂ ਓਹ ਕੀ ਕਰ ਸਕਦੀ ਸੀ ਭਾਵ ਤੂੰ ਤਾਂ ਆਪਣਾ ਸਾਰਾ ਜ਼ੋਰ ਲਾ ਲੀਤਾ ਹੈ ਪਰ ਸਾਡਾ ਰਖਯਕ ਵਾਹਿਗੁਰੂ ਹੈ ॥ ੧੦੪ ॥

ਤੁਰਾਗਰ ਨਜ਼ਰ ਹਸਤ ਲਸ਼ਕਰ ਵ ਜ਼ਰ ॥

ਕਿ ਮਾਰਾ ਨਿਗਹ ਅਸਤੁ ਯਜ਼ਦਾਂ ਸ਼ੁਕਰ ॥੧੦੫॥

ਅਗਰ=ਜੇਕਰ ਤੁਰਾ=ਤੇਰੇ ਤਾਈਂ ਨਜ਼ਰ ਹਸਤ=ਹੈ ਲਸ਼ਕਰ=ਫੌਜ ਵ= ਜ਼ਰ=ਧਨ ਉਤੇ ਤਾਂ ਕਿ=ਜੋ ਮਾਰਾ=ਮੇਰੇ ਤਾਈਂ ਨਿਗਾਹ ਅਸਤੁ=ਹੈ ਯਜ਼ਦਾਂ= ਵਾਹਿਗੁਰੂ ਦੇ ਸ਼ੁਕਰਾਨੇ ਉਪਰ ॥ ੧੦੫ ॥

ਕਿ ਓਰਾ ਗ਼ਰੂਰ ਅਸਤ ਬਰ ਮੁਲਕੁ ਮਾਲ ॥

ਵ ਮਾਰਾ ਪਨਾਹ ਅਸਤ ਯਜ਼ਦਾਂ ਅਕਾਲ ॥੧੦੬॥

ਹੇ ਖਾਲਸਾ ਜੀ !

ਕਿ=ਜੋ ਓਰਾ=ਉਸ ਔਰੰਗਜ਼ੇਬ ਤਾਈਂ ਗਰੂਰ ਅਸਤੁ=ਹੰਕਾਰ ਹੈ ਮੁਲਕ ਤੇ ਆਪਣੇ ਮਾਲ ਉਪਰ । ਵਾ—ਅਤੇ ਮਾਰਾ=ਮੇਰੇ ਤਾਈਂ ਯਜ਼ਦਾਂ=ਵਾਹਿਗੁਰੂ ਜੋ ਅਕਾਲ ਪੁਰਖ ਹੈ ਉਸ ਉਪਰ ਪਨਾਹ ਅਸਤ=ਆਸਰਾ ਹੈ ॥ ੧੦੬ ॥

ਤੁ ਗ਼ਾਫ਼ਲ ਮ ਸ਼ਉਂ ਈਂ ਸਿ ਪੰਜੀ ਸਰਾਇ ॥

ਕਿ ਆਲਮ ਬਗ਼ੁਜ਼ਰਦ ਸਰੇ ਜਾ ਬਜਾਇ ॥੧੦੭॥

ਹੇ ਔਰੰਗਜ਼ੇਬ ! ਤੁ=ਤੂੰ ਗਾਫਲ ਮ=ਮਤ ਸਉ=ਹੋ ਈਂ=ਇਹ ਜਗਤ ਰੂਪੀ ਸਰਾਂ ਸਿ=ਤਿੰਨ ਪੰਜੀ=ਪੰਜ ਭਾਵ ਅਠ ਦਿਨਾਂ ਦੀ ਅਰਥਾਤ ਕੋਈ ਦਿਨ ਦੀ ਹੈ ਕਿ=ਜੋ ਆਲਮ=ਸੰਸਾਰ ਜਾਬਜਾਇ=ਜੁਗਾਂ ਬ ਜੁਗਾਂ ਸਰੇ=ਸਿਰ ਬਗੁਜ਼ਰਦ= ਗੁਜ਼ਰਦਾ ਜਾਂਦਾ ਹੈ ॥ ੧੦੭ ॥

ਬੁਬੀਂ ਗਰਦਸ਼ੇ ਬੇਵਫ਼ਾਈ ਜ਼ਮਾਂ ॥

ਕਿ ਬੁਗੁਜ਼ਸ਼ਤ ਬਰ ਹਰ ਮਕੀਨੋ ਮਕਾਂ ॥੧੦੮॥

ਹੇ ਔਰੰਗਜ਼ੇਬ ! ਤੂੰ ਬੁਬੀ=ਵੇਖ ਗਰਦਸ਼ੇ=ਫਿਰਨਾ ਬੇਵਫਾਈ=ਘਾਟੇ ਵਾਲੇ ਜ਼ਮਾ=ਜ਼ਮਾਨੇ ਦਾ ਕਿ=ਜੋ ਘਾਟੇ ਵਾਲਾ ਜ਼ਮਾਨਾ ਹਰ ਇਕ ਮਕੀਨੋਂ=ਮਕਾਨਾਂ ਵਾਲਿਆਂ ਉਪਰ ਤੇ ਮਕਾਂ=ਮਕਾਨਾਂ ਦੇ ਬਰ=ਉਪਰ ਬਗੁਜ਼ਸ਼ਤ=ਗੁਜ਼ਰਦਾ ਹੈ ॥ ੧੦੮ ॥

ਤੂ ਗਰ ਜ਼ਬਰ ਆਜਜ਼ ਖ਼ਰਾਸ਼ੀ ਮਕੁਨ ॥
ਕਸਮ ਰਾ ਬ ਤੇਸ਼ਹ ਤਰਾਸ਼ੀ ਮਕੁਨ ॥੧੦੯॥

ਹੇ ਔਰੰਗਜ਼ੇਬ । ਗਰ=ਅਗਰ ਜੇਕਰ ਤੂੰ ਜ਼ਬਰ=ਡਾਹਢਾ ਵੀ ਹੈਂ, ਪਰੰਤੂ ਆਜਜ਼=ਗਰੀਬਾਂਨੂੰ ਮ=ਤਤ ਖਰਾਸ਼ੀ = ਛਿਲਣਾ ਕੁਨ = ਕਰ ਅਤੇ ਆਪਣੀ ਕਸਮ ਰੂਪੀ ਲਕੜੀ ਦੇ ਰਾ = ਤਾਈਂ ਝੂਠ ਰੂਪੀ ਤੇਸ਼ਹ = ਤੇਸੇ ਬ = ਨਾਲ ਤਰਾਸ਼ੀ = ਛਿਲਣਾ ਜਾਂ ਕਟਣਾ ਮਕੁਨ = ਮਤ ਕਰ ॥ ੧੦੯ ॥

ਹਕੇ ਯਾਰ ਬਾਸ਼ਦ ਚਿ ਦੁਸ਼ਮਨ ਕੁਨਦ ॥
ਅਗਰ ਦੁਸ਼ਮਨੀਰਾ ਬ ਸਦ ਤਨ ਕੁਨਦ॥੧੧੦॥

ਹਕੇ = ਸੱਚਾ ਪ੍ਰਮਾਤਮਾਂ ਯਾਰ ਬਾਸ਼ਦ = ਹੋਵੇ ਤਾਂ ਦੁਸ਼ਮਣ ਕਿ ਕੁਨਦ = ਕੀ ਕਰ ਸਕਦਾ ਹੈ । ਅਗਰ = ਜੇਕਰ ਦੁਸ਼ਮਣੀ ਦੇ ਕਰਨ ਵਾਲਾ ਪੁਰਸ਼ ਚਾਹੇ ਸਦ = ਸੈਂਕੜੇ ਤਨਾਂ ਦੇ ਬ = ਨਾਲ ਦੁਸ਼ਮਣੀ ਕੁਨਦ ਕਰੇ ॥ ੧੧੦ ॥

ਖ਼ਸਮ ਦੁਸ਼ਮਨੀ ਗਰ ਹਜ਼ਾਰ ਆਵੁਰਦ ॥
ਨ ਯਕ ਮੂਇ ਓਰਾ ਅਜ਼ਾਰ ਆਵੁਰਦ ॥੧੧੧॥

ਗਰ = ਅਗਰ ਜੇਕਰ ਖਸਮ = ਸ਼ਤਰੂ ਹਜ਼ਾਰਾਂ ਹੀ ਦੁਸ਼ਮਣੀਆਂ ਨੂੰ ਆਵੁਰਦ = ਲਿਆਵੇ ਤਾਂ ਓਰਾ = ਉਸ ਪੁਰਸ਼ ਦਾ ਯਕ = ਇਕ ਮੂਇ = ਰੋਮ ਅਜ਼ਾਰ = ਦੁਖ ਵਿਚ ਨਹੀਂ ਆਵੁਰਦ = ਲਿਆ ਸਕਦਾ ॥ ੧੧੧ ॥

ਹੁਣ ਪਹਿਲੀ ਹਿਕਾਯਤ ਨੂੰ ਸਮਾਪਤ ਕਰਦੇ ਹੋਇ ਚਾਰ ਬੈਂਤਾਂ ਵਿਚ ਪ੍ਰਮਾਤਮਾ ਦੀ ਸਿਫਤ ਕਰਦੇ ਹਨ—

ਅਗੰਜੋ ਅਭੰਜੋ ਅਰੂਪੋ ਅਰੇਖ ॥
ਅਗਾਧੋ ਅਬਾਧੋ ਅਭਰਮੋ ਅਲੇਖ ॥੧੧੨॥

ਅਗੰਜੋ ਅਭੰਜੋ ਅਰੂਪੋ ਅਰੇਖ = ਓਹ ਪ੍ਰਮਾਤਮਾ ਗਿਣਤੀ ਤੋਂ ਰਹਿਤ, ਨਾਸ ਤੋਂ ਰਹਿਤ, ਰੂਪ ਤੋਂ ਰਹਿਤ, ਕਛ ਮਛ ਆਦੀ ਰੇਖਾਂ ਤੋਂ ਰਹਿਤ ਹੈ।

ਪੁਨਾ—ਓਹ ਪ੍ਰਮਾਤਮਾਂ ਅਗਾਧੋ = ਡੂੰਘਾ ਅਬਾਧੋ = ਪੀੜਾਂ ਤੋਂ ਰਹਿਤ ਅਭਰਮੋ= ਭਰਮ ਤੋਂ ਰਹਿਤ ਤੇ ਅਲੇਖ=ਲੇਖਾਂ ਤੋਂ ਰਹਿਤ ਹੈ ॥ ੧੧੨ ॥

ਅਰਾਗੋ ਅਰੂਪੋ ਅਰੇਖੋ ਅਰੰਗ ॥
ਅਜਨਮੋ ਅਬਰਨੋ ਅਭੂਤੋ ਅਭੰਗ ॥੧੧੩॥

ਅਰਾਗੋ=ਰਾਗ ਦ੍ਵੈਸ਼ ਤੋਂ ਰਹਿਤ ਅਰੂਪੋ=ਅਕਾਰ ਤੋਂ ਰਹਿਤ ਅਰੇਖੋ=ਰੇਖਾ ਤੋਂ ਰਹਿਤ ਤੇ ਕਾਲੇ ਪੀਲੇ ਰੰਗ ਤੋਂ ਰਹਿਤ ਹੈ। ਅਜਨਮੋ=ਜਨਮ ਤੋਂ ਰਹਿਤ, ਅਬਰਨੋ= ਚਾਰ ਬਰਨਾਂ ਤੋਂ ਰਹਿਤ, ਅਭੂਤੋ=ਅਸਚਰਜ ਵਾ ਪੰਜਾਂ ਭੂਤਾਂ ਤੋਂ ਰਹਿਤ, ਅਭੰਗ= ਨਾਸ ਤੋਂ ਰਹਿਤ ਹੈ ॥ ੧੧੩ ॥

ਅਛੇਦੋ ਅਭੇਦੋ ਅਕਰਮੋ ਅਕਾਮ ॥
ਅਖੇਦੋ ਅਭੇਦੋ ਅਭਰਮੋ ਅਭਾਮ ॥੧੧੪॥

ਅਛੇਦੋ=ਕਟਣੇ ਤੋਂ ਰਹਿਤ, ਅਭੇਦੋ=ਭੇਦਾਂ ਤੋਂ ਰਹਿਤ, ਅਕਰਮੋ=ਕਰਮਾਂ ਤੋਂ ਰਹਿਤ, ਅਕਾਮ = ਕਾਮਦੇਵਤੋਂ ਰਹਿਤ ਹੈ, ਅਖੇਦੋ = ਦੁਖਾਂ ਤੋਂ ਰਹਿਤ ਤੇ ਪੰਜ ਪ੍ਰਕਾਰ ਦੇ ਭੇਦਾਂ ਤੋਂ ਰਹਿਤ ਹੈ, ਅਭਰਮੋ = ਭਰਮ ਤੋਂ ਰਹਿਤ ਹੈ, ਅਭਾਮ = ਇਸਤ੍ਰੀ ਤੋਂ ਰਹਿਤ ਹੈ ॥ ੧੧੪ ॥

ਅਰੇਖੋ ਅਭੇਖੋ ਅਲੇਖੋ ਅਭੰਗ ॥
ਖ਼ੁਦਾਵੰਦ ਬਖਸ਼ਿੰਦਹੇ ਰੰਗ ਰੰਗ ॥੧੧੫॥

ਅਰੇਖੋ = ਕਛ ਮਛ ਆਦਿ ਰੇਖਾਂ ਤੋਂ ਰਹਿਤ ਹੈ,ਅਭੇਖੋ = ਉਦਾਸੀ ਸੰਨਿਆਸੀ ਬੈਰਾਗੀ ਆਦਿ ਭੇਖਾਂ ਤੋਂ ਰਹਿਤ ਹੈ,ਅਲੇਖੋ = ਭਗਤਾਂ ਨਾਲ ਲੇਖਾ ਕਰਨ ਤੋਂ ਰਹਿਤ ਹੈ। ਅਭੰਗ = ਨਾਸ ਤੋਂ ਰਹਿਤ ਹੈ। ਪੁਨਾ ਓਹ ਖੁਦਾਵੰਦ = ਪ੍ਰਮਾਤਮਾ ਰੰਗਾਂ ਰੰਗਾਂ ਦੀਆਂ ਬਖਸ਼ਸ਼ਾਂ ਬਖਸ਼ਣ ਵਾਲਾ ਹੈ ॥ ੧੧੫ ॥

॥ ਪਹਿਲੀ ਹਿਕਾਯਤ ਸੰਪੂਰਣ ॥



# ਹਿਕਾਯਤ ਦੂਸਰੀ

ੴ ਵਾਹਗੁਰੂ ਜੀ ਕੀ ਫਤਹ ॥

ਹਿਕਾਯਤ ਸ਼ੁਨੀਦੇਮ ਰਾਜਹਿ ਦਿਲੀਪ ॥
ਨਿਸ਼ਸਤਹ ਬੁਦਹ ਨਿਜ਼ਦ ਮਾਨੋ ਮਹੀਪ ॥੧॥

ਰਾਜੇ ਦਲੀਪ ਦੀ ਹਿਕਾਯਤ = ਕਥਾ ਅਸਾਂ ਨੇ ਸ਼ੁਨੀਦੇਮ = ਸੁਣੀ ਹੈ ਸੋ ਤੂੰ ਸੁਨਣਾ ਕਰ। ਰਾਜੇ ਦਲੀਪ ਦਾ ਪਿਤਾ ਮਾਨੋ ਮਹੀਪ = ਮਾਨ ਧਾਤਾ ਨਾਮੇ ਰਾਜਾ ਵਜ਼ੀਰਾਂ ਦੇ ਨਿਜ਼ਦ = ਪਾਸ ਨਿਸ਼ਸਤਹ = ਬੈਠਾ ਬੁਦਹ = ਸੀ ॥ ੧ ॥

ਕਿ ਓਰਾ ਹਮੀ ਬੂਦ ਪਿਸਰੇ ਚਹਾਰ ॥
ਕਿ ਦਰ ਰਜ਼ਮ ਦਰ ਬਜ਼ਮ ਆਮੁਖ਼ਤਹ ਕਾਰ ॥ ੨ ॥

ਕਿ = ਜੋ ਓਰਾ = ਉਸ ਮਾਨਧਾਤਾ ਰਾਜਾ ਦੇ ਹਮੀ = ਭੀ ਚਹਾਰ ਪਿਸਰੋ = ਚਾਰ ਲੜਕੇ ਬੂਦ=ਸੀ। ਪੁਨਾ ਕਿ=ਜੋ ਲੜਕੇ ਰਜ਼ਮ ਦਰ=ਜੰਗ ਦੇ ਅੰਦਰ ਅਤੇ ਬਜ਼ਮ ਦਰ=ਮਜਲਸ ਦੇ ਅੰਦਰ ਆਮੁਖਤਹ ਕਾਰ=ਪੁਖਤਾ ਕਾਰ ਸਨ। ੨।

ਬ ਰਜ਼ਮ ਅੰਦਰਾਂ ਹਮ ਚੁ ਅਜ਼ ਸ਼ੇਰ ਮਸਤ ॥
ਕਿ ਚਾਬਕ ਰਿਕਾਬ ਅਸਤੁ ਗੁਸਤਾਖ ਦਸਤ ॥ ੩ ॥

ਬ ਰਜ਼ਮ=ਜੰਗ ਦੇ ਅੰਦਰ ਹਮ=ਭੀ ਜੋ ਲੜਕੇ ਮਸਤ ਸ਼ੇਰ ਦੇ ਚੁ=ਮਨਿੰਦ ਸੇ। ਪੁਨਾ-ਕਿ=ਜੋ ਲੜਕੇ ਚਾਬਕ ਤੇ ਰਕਾਬ ਦੇ ਬੜੇ ਚਲਾਕ ਅਤੇ ਦਸਤ=ਹਥਾਂ ਦੇ ਗੁਸਤਾਖ=ਸੁਚੇ ਅਰਥਾਤ ਪਵਿਤਰ ਅਸਤੁ=ਹੈਂ। ੩।

ਚਹਾਰੋ ਸ਼ਹੇ ਪੇਸ਼ ਪਿਸਰਾਂ ਬੁਖਾਂਦ ॥
ਜੁਦਾ ਬਰ ਜੁਦਾ ਕੁਰਸੀਏ ਜ਼ਰ ਨਿਸ਼ਾਂਦ ॥ ੪ ॥

ਉਨ੍ਹਾਂ ਚਹਾਰੋ ਪਿਸਰਾਂ=ਚਾਰੇ ਹੀ ਲੜਕਿਆਂ ਨੂੰ ਸ਼ਹੇ=ਪਾਤਿਸ਼ਾਹ ਨੇ ਆਪਣੇ ਪੇਸ਼=ਅਗੇ ਬੁਖਾਂਦ=ਬੁਲਾਇਆ ਅਤੇ ਜ਼ਰ=ਜ਼ਰੀ ਦੀਆਂ ਭਾਵ ਸੁਨਹਿਰੀ ਕੁਰਸੀਏ=ਕੁਰਸੀਆਂ ਦੇ ਬਰ=ਉਪਰ ਜੁਦਾ ਜੁਦਾ ਨਿਸ਼ਾਦ=ਬਿਠਾਇਆ ॥ ੪ ॥

ਬਿ ਪੁਰਸ਼ੀਦ ਦਾਨਾਇ ਦਉਲਤ ਪਰਸਤ ॥

**ਅਜ਼ੀ ਅੰਦਰੂੰ ਬਾਦਸ਼ਾਹੀ ਕਸ ਅਸਤ ॥੫॥**

ਫੇਰ ਮਾਨਧਾਤਾ ਰਾਜਾ ਨੇ ਦੌਲਤ ਦੇ ਪਰਸਤ=ਵਧਾਣ ਵਾਲੇ ਦਾਨਾਇ= ਅਕਲਮੰਦ ਵਜ਼ੀਰਾਂ ਪਾਸੋਂ ਬਪੁਰਸ਼ੀਦ=ਪੁਛਿਆ—ਕਿ ਹੇ ਵਜ਼ੀਰੋ !—

ਅਜ਼ੀਂ=ਇਨ੍ਹਾਂ ਚਾਰੇ ਲੜਕਿਆਂ ਦੇ ਅੰਦਰੂੰ=ਵਿਚ ਸੇ ਬਾਦਸ਼ਾਹੀ ਕਸ ਅਸਤ= ਕਿਸ ਦੀ ਹੈ ਭਾਵ ਰਾਜ ਗੱਦੀ ਪਰ ਕਿਸ ਨੂੰ ਬਿਠਾਈਏ॥ ੫ ॥

**ਸ਼ੁਨੀਦਆਂ ਚੁ ਦਾਨਾਇ ਦਾਨਸ਼ ਨਿਹਾਦ ॥**

**ਬ ਤਮਕੀਨ ਪਾਸਖ ਅਲਮ ਬਰ ਕੁਸ਼ਾਦ ॥੬॥**

ਚੁ=ਜਦ ਦਾਨਸ਼ ਨਿਹਾਦ=ਬੁਧੀ ਦੇ ਰੱਖਣ ਵਾਲੇ ਦਾਨਾਇ=ਦਾਨਸ਼ਵੰਦ= ਅਕਲਮੰਦ ਵਜ਼ੀਰਾਂ ਨੇ ਇਹ ਬਚਨ ਸ਼ੁਨੀਦਆਂ=ਸੁਣਿਆਂ ਤਾਂ ਬ ÷ ਤਮਕੀਨ=ਨਾਲ ਮਰਾਤਬੇ ਦੇ ਪਾਸਖ=ਉਤਰਰੂਪੀ ਅਲਮ ਬਰ=ਨੇਜ਼ਾ ਕੁਸ਼ਾਦ ਖੋਹਲਿਆ ਭਾਵ ਉਤਰ ਦੇਣ ਲਗੇ॥ ੬ ॥

**ਬ ਗ਼ੁਫ਼ਤੰਦ ਖੁਸ਼ ਦੀਨ ਦਾਨਾਇ ਨਗ਼ਜ਼ ॥**

**ਕਿ ਯਜ਼ਦਾਂ ਸ਼ਨਾਸ ਅਸਤੁ ਆਜ਼ਾਦ ਮਗ਼ਜ਼ ॥੭॥**

ਵਜ਼ੀਰਾਂ ਨੇ ਬ ਗੁਫ਼ਤੰਦ=ਕਿਹਾ ਹੇ ਮਾਨਧਾਤਾ ਰਾਜਾ ! ਤੂੰ ਆਪ ਹੀ ਖੁਸ਼ ਦੀਨ=ਚੰਗੇ ਧਰਮ ਵਾਲਾ ਤੇ ਦਾਨਾਇ=ਅਕਲਵੰਦ ਅਤੇ ਨਗ਼ਜ਼=ਅਸਚਰਜ ਹੈਂ। ਫੇਰ ਤੂੰ ਕਿ=ਜੋ ਯਜ਼ਦਾਂ=ਵਾਹਿਗੁਰੂ ਦੇ ਸ਼ਨਾਸ=ਪਛਾਨਣ ਵਾਲਾ ਤੇ ਸਭ ਤੋਂ ਆਜ਼ਾਦ=ਨਿਆਰੇ ਮਗ਼ਜ਼=ਸੁਭਾ ਵਾਲਾ ਅਸਤੁ=ਹੈਂ ॥ ੭ ॥

**ਮਰਾ ਕੁਦਰਤੇ ਨੇਸਤ ਈਂ ਗੁਫ਼ਤ ਨੀਸਤ ॥**

**ਸੁਖਨ ਗੁਫ਼ਤਨੇ ਬਿਕਰ ਜਾਂ ਸੁਫ਼ਤ ਨੀਸਤ ॥੮॥**

ਈਂ ਗੁਫਤਨੀਸਤ=ਇਹ ਜੋ ਬਚਨ ਆਪ ਨੇ ਕਿਹਾ ਹੈ ਕਿ ਚਾਰੇ ਲੜਕਿਆਂ ਵਿਚੋਂ ਕਿਸ ਨੂੰ ਗੱਦੀ ਦੇਈਏ, ਇਸ ਉਤਰ ਦੇਣ ਲਈ ਮਰਾ=ਮੇਰੇ ਵਿਚ ਕੋਈ ਕੁਦਰਤੇ ਨੇਸਤ=ਤਾਕਤ ਨਹੀਂ ਹੈ । ਕਿਉਂਕਿ ਆਪ ਦੇ ਕਥਨ ਉਪਰ ਜੋ ਸੁਖਨ ਗੁਫ਼ਤਨੇ=ਬਚਨ ਕਹਿਣਾ ਹੈ ਇਹ ਬਿਕਰ=ਅਨਵਿਧ ਜਾਂ=ਜਾਨ ਦਾ ਸੁਫ਼ਤਨ= ਵੇਧਨਾ ਅਸਤ=ਹੈ ।

ਨੋਟ—

ਨਵੀਨ ਇਸਤ੍ਰੀ ਭਾਵ ਕੁਆਰੀ ਲੜਕੀ ਨੂੰ ਅਨਵਿਧ ਜਾਨ ਕਹਿੰਦੇ ਹਨ, ਪਹਿਲੇ ਦਿਨ ਪਤੀ ਦੇ ਸੰਜੋਗ ਤੋਂ ਜਿਵੇਂ ਉਸ ਨੂੰ ਦੁਖ ਹੁੰਦਾ ਹੈ, ਐਸੇ ਹੀ ਕਿਸੇ ਦੇ ਦਿਲ ਨੂੰ ਦੁਖਾਨ ਕਰਕੇ ਬਹੁਤ ਦੁਖ ਹੁੰਦਾ ਹੈ ਇਸੀ ਤਰ੍ਹਾਂ ਜੇ ਹੁਣ ਅਸੀਂ ਇਕ ਲੜਕੇ ਦਾ ਨਾਮ ਕਹਿ ਦੇਈਏ ਗੱਦੀ ਦੇਣ ਵਾਸਤੇ ਤਾਂ ਬਾਕੀਆਂ ਦੇ ਚਿਤ ਤਾਂ ਦੁਖੀ ਹੋਣਗੇ,

ਵਾ ਅਨਵਿਧ ਜਾਨ ਤੋ ਭਾਵ ਹੈ ਅਨ ਵਿਧ ਮੋਤੀ ਦਾ ਵੇਧਨਾ ਜੈਸੇ ਕਠਨ ਹੁੰਦਾ ਹੈ॥੮॥

ਅਗਰ ਸ਼ਹਿ ਬਿਗੋਯਦ ਬਿਗੋਯਮ ਜਵਾਬ ॥
ਨੁਮਾਯਮ ਬ ਤੋ ਹਾਲ ਈਂ ਬਾ ਸਵਾਬ ॥ ੯ ॥

ਅਗਰ=ਜੇਕਰ ਹੇ ਸ਼ਹਿ=ਬਾਦਸ਼ਾਹ ! ਤੂੰ ਬਿਗੋਯਦ=ਕਹੇਂ ਕਿ ਜ਼ਰੂਰ ਉਤਰ ਦਿਓ ਤਾਂ ਅਸੀਂ ਜਵਾਬ ਬਿਗੋਯਮ=ਉਤਰ ਵਿਚ ਕਹਿੰਦੇ ਹਾਂ ; ਤਾਂ ਸਵਾਬ= ਭਲਿਆਈ ਦੇ ਬਾ=ਨਾਲ ਈਂ ਹਾਲ=ਇਸ ਹਾਲ ਨੂੰ ਤੋ=ਤੇਰੇ ਬ=ਸਾਥ ਨੁਮਾਯਮ= ਵਿਖਾਂਦੇ ਹਾਂ ॥ ੯ ॥

ਹਰਾਂ ਕਸ ਕਿ ਯਜ਼ਦਾਨ ਯਾਰੀ ਦਿਹਦ ॥
ਬਕਾਰੇ ਜਹਾਂ ਕਾਮਗਾਰੀ ਦਿਹਦ ॥ ੧੦ ॥

ਹਰਾਂ ਕਸ ਕਿ=ਜਿਸ ਕਿਸ ਦੇ ਤਾਈਂ ਯਜ਼ਦਾਨ=ਵਾਹਿਗੁਰੂ ਯਾਰੀ=ਮਿੱਤ੍ਰਤਾ ਦਿਹਦ=ਦਿੰਦਾ ਹੈ। ਜਹਾਂ=ਜਹਾਨ ਦੀ ਕਾਰ ਦੇ ਬ=ਵਿਚ ਉਸ ਦੀ ਕਾਮਗਾਰੀ ਦਿਹਦ=ਮੁਰਾਦ ਪੂਰੀ ਕਰ ਦਿੰਦਾ ਹੈ॥ ੧੦ ॥

ਕਿ ਈਂ ਰਾ ਬ ਅਕਲ ਆਜ਼ਮਾਈ ਕੁਨੇਮ ॥
ਵਜ਼ਾ ਪਸ ਬ ਕਾਰ ਆਜ਼ਮਾਈ ਕੁਨੇਮ ॥੧੧॥

ਕਿ=ਜੇ ਆਪਸ ਬ=ਵਿਚ ਬੈਠ ਕੇ ਈ ਰਾਂ=ਇਹਨਾਂ ਦੀ ਅਕਲ ਦੀ ਆਜ਼ਮਾਈ= ਅਜ਼ਮਾਇਸ਼ ਕੁਨੇਮ=ਕਰੀਏ। ਵਜ਼ਾਂ=ਉਸ ਤੋਂ ਪਸ=ਪਿਛੋ ਫੇਰ ਕਿਸੇ ਕਾਰ=ਕੰਮ ਦੇ ਬ=ਵਿਚ ਆਜ਼ਮਾਈ=ਅਜ਼ਮਾਇਸ਼ ਕੁਨੇਮ=ਕਰੀਏ ॥ ੧੧ ॥

ਯਕੇ ਰਾ ਦਿਹਦ ਫ਼ੀਲ ਦਹਿ ਹਜ਼ਾਰ ਮਸਤ ॥
ਹਮਹ ਮਸਤੀਓ ਮਸਤ ਜ਼ੰਜੀਰ ਬਸਤ ॥ ੧੨ ॥

ਯਕੇ ਰਾ=ਇਕ ਲੜਕੇ ਤਾਈਂ ਦਹਿ=ਦਸ ਹਜ਼ਾਰ ਮਸਤ ਫੀਲ=ਹਾਥੀ ਦਿਹਦ=ਦਿਤੇ। ਓਹ ਹਾਥੀ ਤਮਾਮ ਮਸਤੀਆਂ ਨਾਲ ਮਸਤ ਅਤੇ ਸੋਨੇ ਦੇ ਜ਼ੰਜੀਰਾਂ ਨਾਲ ਬਧੇ ਹੋਏ ਦਿਤੇ ਹਨ ॥ ੧੨ ॥

ਦਿਗਰ ਰਾ ਦਿਹਦ ਅਸਪ ਪਾਂ ਸਦ ਹਜ਼ਾਰ ॥
ਜ਼ਿ ਜ਼ਰ ਸਾਖਤਹ ਜ਼ੀਨ ਚੂੰ ਨਉ ਬਹਾਰ ॥੧੩॥

ਦਿਗਰ ਰਾ=ਦੂਜੇ ਲੜਕੇ ਤਾਈਂ ਪਾਂ ਸਦ=ਪੰਜ ਸੌ ਹਜਾਰ ਅਸਪ ਦਿਹਦ= ਘੋੜੇ ਦਿਤੇ। ਜ਼ਿ=ਜਿਨ੍ਹਾ ਦੀਆਂ ਜੀਨ=ਕਾਠੀਆਂ ਜ਼ਰ=ਜ਼ਰੀ ਦੀਆਂ ਭਾਵ ਸੋਨੇ ਦੀਆਂ ਸਾਖਤਹ=ਬਣੀਆਂ ਹੋਈਆਂ ਹਨ ਤੇ ਓਹ ਕਾਠੀਆਂ ਨਉ ਬਹਾਰ=

ਨਵੀਂ ਰੁਤ ਦੇ ਫੁਲਾਂ ਚੂੰ=ਮਨਿੰਦ ਲਿਸ਼ਕ ਰਹੀਆਂ ਹਨ। ੧੩।

ਸਿਯਮ ਰਾ ਵਿਹਦ ਸ਼ੁਤਰ ਸਿ ਸਦ ਹਜ਼ਾਰ ॥

ਹਮਹ ਨੁਕਰਹ ਬਾਰੋ ਹਮਹ ਜ਼ਰ ਨਿਗਾਰ ॥੧੪॥

ਸਿਯਮ ਰਾ=ਤੀਸਰੇ ਲੜਕੇ ਤਾਈਂ ਸਿ ਸਦ=ਤਿੰਨ ਹਜ਼ਾਰ ਸ਼ੁਤਰ=ਊਂਠ ਦਿਹਦ=ਦਿਤੇ। ਜੋ ਹਮਹ=ਤਮਾਮ ਨੁਕਰਹ=ਚਾਂਦੀ ਦੇ ਬਾਰੋ=ਭਾਰ ਨਾਲ ਲਦੇ ਹੋਏ ਅਤੇ ਹਮਹ=ਤਮਾਮ ਜ਼ਰ=ਜ਼ਰੀ ਭਾਵ ਸੋਨੇ ਨਾਲ ਨਿਗਾਰ=ਮੜ੍ਹੇ ਹੋਏ ਹਨ ॥ ੧੪ ॥

ਚੁਅਮ ਰਾ ਵਿਹਦ ਮੂੰਗ ਯਕ ਨੁਖ਼ਦ ਨੀਮ ॥

ਅਜ਼ਾਂ ਮਰਦ ਆਜ਼ਾਦ ਆਕਲ ਅਜ਼ੀਮ ॥੧੫॥

ਚੁਅਮ ਰਾ=ਚੌਥੇ ਲੜਕੇ ਤਾਈਂ ਯਕ ਮੂੰਗ=ਇਕ ਮੂੰਗੀ ਦਾ ਦਾਣਾ ਤੇ ਨੀਮ=ਅੱਧਾ ਨੁਖਦ=ਛੋਲਿਆਂ ਦਾ ਦਾਣਾ ਦਿਹਦ=ਦਿਤਾ। ਕਿਉਂਕਿ ਅਜ਼ਾਂ=ਉਨ੍ਹਾਂ ਤਿੰਨਾਂ ਲੜਕਿਆਂ ਤੋਂ ਇਹ ਚੌਥਾ ਮਰਦ=ਲੜਕਾ ਆਜ਼ਾਦ=ਨਿਆਰਾ ਤੇ ਅਜ਼ੀਮ=ਬੜੀ ਅਕਲ ਵਾਲਾ ਹੈ ॥ ੧੫ ॥

ਬਿਯਾਵੁਰਦ ਪੁਰ ਅਕਲ ਖ਼ਾਨਹ ਕਜ਼ਾਂ ॥

ਦਿਗਰ ਨੀਮ ਨੁਖ਼ਦਸ਼ ਬਬਸਤਨ ਅਜ਼ਾਂ ॥੧੬॥

ਕਜ਼ਾਂ=ਉਨ੍ਹਾਂ ਤੋਂ ਭਾਵ ਬਾਦਸ਼ਾਹ ਤੇ ਵਜੀਰਾਂ ਪਾਸੋਂ ਉਹ ਇਕ ਮੂੰਗੀ ਦਾ ਦਾਣਾ ਤੇ ਅੱਧਾ ਦਾਣਾ ਛੋਲਿਆਂ ਦਾ ਲੈ ਕੇ ਪੁਰ ਅਕਲ=ਪੂਰਨ ਅਕਲ ਵਾਲਾ ਚੌਥਾ ਲੜਕਾ ਆਪਣੇ ਖਾਨਹ=ਘਰ ਵਿਚ ਬਿਯਾਵੁਰਦ=ਲਿਆਂਵਦਾ ਹੋਇਆ।

ਇਕ ਤਾਂ ਮੂੰਗੀ ਦਾ ਦਾਣਾ ਸਾਬਤ ਸੀ ਦਿਗਰ=ਦੂਸਰਾ ਜੋ ਨੀਮ=ਅੱਧਾ ਦਾਣਾ ਨੁਖਦਸ਼=ਛੋਲਿਆਂ ਦਾ ਸੀ, ਅਜ਼ਾਂ=ਉਸ ਤੋਂ ਇਕ ਛੋਟਾ ਜਿਹਾ ਸਾਬਤ ਛੋਲਿਆਂ ਦਾ ਦਾਣਾ ਬਬਸਤਨ=ਵਟਾਇਆ ॥ ੧੬ ॥

ਹਮੀ ਖਾਸ਼ਤ ਕੋ ਤੁਖਮ ਰੇਜ਼ੀ ਕੁਨਦ ॥

ਖ਼ਿਰਦ ਆਜ਼ਮਾਯਸ਼ ਬਰੇਜ਼ੀ ਕੁਨਦ ॥੧੭॥

ਤੇ ਹਮੀ=ਭੀ ਖਾਸ਼ਤ=ਚਾਹਿਆ ਕਿ ਇਸ ਤੁਖਮ ਕੋ=ਬੀਜ ਨੂੰ ਮੈਂ ਰੇਜ਼ੀ ਕੁਨਦ=ਬੀਜਣਾ ਕਰਾਂ । ਬਰੇਜ਼ੀ=ਬੀਜ ਕੇ ਮੈਂ ਆਪਣੀ ਖ਼ਿਰਦ=ਬੁਧੀ ਦੀ ਅਜ਼ਮਾਇਸ਼ ਕਰਾਂ ॥ ੧੭ ॥

ਦਫ਼ਨ ਕਰਦ ਹਰਦੋ ਜ਼ਿਮੀ ਅੰਦਰਾਂ ॥

ਨਜ਼ਰ ਕਰਦ ਬਰ ਸ਼ੁਕਰ ਸਾਹਿਬ ਗਿਰਾਂ ॥੧੮॥

ਚੌਥੇ ਲੜਕੇ ਦਲੀਪ ਨੇ ਹਰ ਦੋ=ਦੋਨੋਂ ਦਾਣੇ ਜ਼ਮੀਨ ਦੇ ਅੰਦਰ ਦਫਨ ਕਰਦ=

ਦਬਣਾ ਕੀਤੇ ਤੇ ਗਿਰਾਂ=ਭਾਰੀ ਜੋ ਸਾਹਿਬ=ਪ੍ਰਮਾਤਮਾ ਹੈ ਉਸ ਦੇ ਸ਼ੁਕਰਾਨੇ ਬਰ= ਉਪਰ ਨਜ਼ਰ ਕਰਦ=ਨਿਗਾਹ ਕੀਤੀ ਕਿ ਹੇ ਵਾਹਿਗੁਰੂ ! ਤੂੰ ਧੰਨ ਹੈਂ ਜੋ ਗਰੀਬਾਂ ਦੀ ਪ੍ਰਤਿਪਾਲਾ ਕਰਦਾ ਹੈਂ ॥ ੧੮ ॥

ਚੁ ਸ਼ਸ਼ ਮਾਹਿ ਗੁਸ਼ਤੰਦ ਦਰਾਂ ਦਫ਼ਨਵਾਰ ॥
ਪਦੀਦ ਆਮਦਹ ਸਬਜ਼ਹੇ ਨਉ ਬਹਾਰ ॥੧੯॥

ਜ਼ਮੀਨ ਦੇ ਦਰਾਂ=ਅੰਦਰ ਦਾਣਿਆਂ ਨੂੰ ਦਫਨ ਵਾਰ=ਦਬਿਆਂ ਹੋਇਆਂ ਚੁ ਜਦ= ਸ਼ਸ਼ ਮਾਹਿ=ਛੇ ਮਹੀਨੇ ਗੁਸ਼ਤੰਦ=ਗੁਜਰ ਗਏ । ਤਾਂ ਨਉ ਬਹਾਰ=ਨਵੀਂ ਰੁਤ ਦੇ ਸਬਜ਼ਹੇ=ਸਬਜ਼ ਬੂਟੇ ਪਦੀਦ ਆਮਦਹ=ਪਰਗਟ ਹੋ ਆਏ ॥ ੧੯ ॥

ਬਰੇਜ਼ੀਦ ਦਹਿ ਸਾਲ ਤੁਖ਼ਮੇ ਰਜ਼ਾਂ ॥
ਬ ਪਰਵਰਦਹ ਓਰਾ ਬੁਰੀਦਨ ਅਜ਼ਾਂ ॥੨੦॥

ਰਜ਼ਾਂ=ਉਨ੍ਹਾਂ ਤੁਖਮ=ਬੀਜ਼ਾਂ ਨੂੰ ਦਹਿ ਸਾਲ=ਦਸ ਸਾਲ ਬਰੇਜ਼ੀਦ=ਬੀਜਣਾ ਕੀਤਾ। ਓਰਾ=ਉਨ੍ਹਾਂ ਦੇ ਤਾਈਂ ਪਹਿਲੇ ਚੰਗੀ ਤਰ੍ਹਾਂ ਬਪਰਵਰਦਹ=ਪਾਲਣਾ ਕੀਤਾ ਜਦ ਤਿਆਰ ਹੋ ਗਏ ਫੇਰ ਅਜ਼ਾਂ=ਉਸ ਨਾਲ ਬੁਰੀਦਨ=ਕਟਣਾ ਕੀਤਾ ॥ ੨੦ ॥

ਬਰੇਜ਼ੀ ਦਹੇ ਬੀਸਤ ਬਾਰਸ਼ ਅਜ਼ੋ ॥
ਬਸੇ ਗਸ਼ਤਹ ਖ਼ਰਵਾਰ ਦਾਨਹ ਅਜ਼ੋ ॥ ੨੧ ॥

ਅਜ਼ੋ=ਉਨ੍ਹਾਂ ਦਾਣਿਆਂ ਨੂੰ ਦਸ ਵੀਹ ਬਾਰਸ਼=ਵਾਰੀ ਬੀਜਣਾ ਕੀਤਾ । ਜਿਸ ਕਰਕੇ ਅਜ਼ੋ ਦਾਨਹ=ਉਨ੍ਹਾਂ ਦਾਣਿਆਂ ਤੋਂ ਬਸੇ=ਬਹੁਤ ਖਰਵਾਰ=ਖਲਵਾੜੇ ਗਸ਼ਤਹ= ਹੋ ਗਏ ॥ ੨੧ ॥

ਚੁਨਾ ਜ਼ਿਯਾਦਹ ਸ਼ੁਦ ਦਉਲਤੇ ਦਿਲ ਕਰਾਰ ॥
ਕਜ਼ੋ ਦਾਨਹ ਸ਼ੁਦ ਦਾਨਹਾਏ ਅੰਬਾਰ ॥੨੨॥

ਚੁਨਾ=ਐਸੇ ਕੰਮ ਕਰਨ ਨਾਲ ਦੌਲਤ ਜ਼ਿਆਦਹ=ਬਹੁਤ ਸਾਰੀ ਸ਼ੁਦ=ਹੋ ਗਈ, ਜੋ ਦਿਲ ਨੂੰ ਕਰਾਰ=ਆਰਾਮ ਦੇਣ ਵਾਲੀ ਹੈ । ਕਜ਼ੋ ਦਾਨਹ=ਉਨ੍ਹਾਂ ਦੇ ਦਾਣਿਆਂ ਤੋਂ ਹਾਏ=ਬਹੁਤ ਸਾਰੇ ਦਾਣਿਆਂ ਦੇ ਅੰਬਾਰ ਸ਼ੁਦ=ਢੇਰ ਹੋ ਗਏ, ਫਿਰ ਦਲੀਪ ਨੇਂ ਦਾਣੇ ਵੇਚ ਕੇ ਰੁਪਏ ਵਟ ਲੀਤੇ ॥੨੨॥

ਖ਼ਰੀਦਹ ਅਜ਼ਾਂ ਨਕਦ ਦਹਿ ਹਜ਼ਾਰ ਫ਼ੀਲ ॥
ਚੁ ਕੋਹੇ ਰਵਾਂ ਹਮ ਚੁ ਦਰੀਆਇ ਨੀਲ ॥੨੩॥

ਅਜ਼ਾਂ ਨਕਦ=ਉਸ ਨਕਦ ਰੁਪਿਆਂ ਦੇ ਦਹਿ=ਦਸ ਹਜਾਰ ਫ਼ੀਲ=ਹਾਥੀ

ਖਰੀਦ ਲੀਤੇ। ਜੋ ਹਾਥੀ ਕੋਹੇ=ਪਰਬਤ ਦੇ ਚੁ=ਮਨਿੰਦ ਰਵਾਂ=ਦੌੜਦੇ ਹਨ ਅਤੇ ਹਮ=ਭੀ ਨੀਲੇ ਦਰਿਆਇ ਦੇ ਮਨਿੰਦ ਹਨ ॥ ੨੩ ॥

ਇਹ ਨੀਲ ਦਰਿਆ ਮਿਸਰ ਦੇ ਵਿਚ ਹੈ। ਵਾ ਦਰੀਆਹ ਦੇ ਨੀਲ=ਹੜ ਦੇ ਚੁ=ਮਨਿੰਦ ਓਹ ਹਾਥੀ ਚੱਲਣ ਵਾਲੇ ਹਨ।

ਬਗੀਰਦ ਅਜ਼ੋ ਅਸਪ ਪਾਂਸਦ ਹਜ਼ਾਰ ॥
ਹਮਹ ਜ਼ਰ ਵ ਜ਼ੀਨੋ ਹਮਹ ਨੁਕਰਹ ਵਾਰ ॥੨੪॥

ਅਜ਼ੋ=ਉਸ ਨਕਦੀ ਤੋਂ ਪਾਂ ਸਦ=ਪੰਜ ਸੌ ਹਜਾਰ ਅਸਪ=ਘੋੜੇ ਬਗੀਰਦ=ਲੈਣਾ ਕੀਤੇ ਜਿਨ੍ਹਾਂ ਘੋੜਿਆਂ ਦੀਆਂ ਜ਼ੀਨੋ=ਕਾਠੀਆਂ ਹਮਹ=ਤਮਾਮ ਜ਼ਰ=ਸੋਨੇ ਨਾਲ ਪੂਰਨ ਤੇ ਹਮਹ=ਤਮਾਮ ਨੁਕਰਹ=ਚਾਂਦੀ ਦੇ ਵਾਰ=ਭਾਰ ਨਾਲ ਲਦੇ ਹੋਏ ਹਨ ॥ ੨੪ ॥

ਖ਼ਰੀਦੰਦ ਸੇ ਸਦ ਹਜ਼ਾਰੇ ਸ਼ੁਤਰ ॥
ਹਮਹ ਜ਼ਰਹ ਬਾਰੋ ਹਮਹ ਨੁਕਰਹ ਪੁਰ ॥ ੨੫ ॥

ਸੇ ਸਦ=ਤਿੰਨ ਸੌ ਹਜ਼ਾਰ ਭਾਵ ਤਿੰਨ ਲਖ ਸ਼ੁਤਰ=ਊਠ ਖਰੀਦੰਦ=ਖਰੀਦਨਾ ਕੀਤੇ ਜੋ ਊਠ ਹਮਹ=ਤਮਾਮ ਜ਼ਰਹ=ਸੋਨੇ ਦੇ ਬਾਰੋ=ਭਾਰ ਤੇ ਹਮਹ=ਤਮਾਮ ਨੁਕਰਹ=ਚਾਂਦੀ ਨਾਲ ਪੁਰ=ਪੂਰਨ ਹੈ ॥ ੨੫ ॥

ਵਜ਼ਾਂ ਦਾਲ ਨਉ ਸ਼ਹਰ ਆਜ਼ਮ ਬੁਬਸਤ ॥
ਕਿ ਨਾਮੇ ਅਜ਼ਾਂ ਸ਼ਹਿਰ ਦਿਹਲੀ ਸ਼ੁਦ ਅਸਤ ॥੨੬॥

ਪੁਨਾ ਰਾਜੇ ਦਲੀਪ ਨੇ ਵਜ਼ਾਂ ਦਾਲ=ਉਸ ਦਾਲ ਸੇ ਇਕ ਆਜ਼ਮ=ਵੱਡਾ ਨਉ=ਨਵੀਨ ਸ਼ਹਿਰ ਬੁਬਸਤ=ਬੰਨਣਾ ਕੀਤਾ ਕਿ=ਜੋ ਅਜ਼ਾਂ=ਇਸ ਸੇ ਭਾਵ ਦਾਲ ਤੋਂ ਦਿਲੀ ਸ਼ਹਿਰ ਸ਼ੁਦ ਅਸਤ=ਹੋਇਆ ਹੈ ॥ ੨੬ ॥

ਦਿਗਰ ਦਾਨਹ ਰਾ ਬਸਤ ਮੂੰਗੀ ਪਟਨ ॥
ਚੁ ਦੋਸਤਾਂ ਪਸੰਦ ਅਸਤੁ ਦੁਸ਼ਮਨ ਫ਼ਿਕਨ ॥੨੭॥

ਦਿਗਰ=ਦੂਜੇ ਦਾਨਹ ਰਾ=ਦਾਣੇ ਦਾ 'ਮੂੰਗੀ ਪਟਨ' ਨਾਮੇ ਸ਼ਹਿਰ ਬਸਤ=ਬੱਧਾ। ਚੁ=ਜੋ ਦੋਸਤਾਂ ਨੂੰ ਪਸੰਦ ਆਉਣ ਵਾਲਾ ਅਸਤੁ=ਹੈ ਅਤੇ ਦੁਸ਼ਮਣਾਂ ਨੂੰ ਫਿਕਨ=ਸੁੱਟਣ ਵਾਲਾ ਭਾਵ ਦੁਸ਼ਮਣਾਂ ਦੇ ਦਿਲ ਨੂੰ ਤੋੜਨ ਵਾਲਾ ਹੈ ॥ ੨੭ ॥

ਬਗੁਜ਼ਰੀਦ ਦਹ ਦੋ ਬਰ ਈਂ ਨਮਤ ਸਾਲ ॥
ਬਸੇ ਗਸ਼ਤ ਜੋ ਦਉਲਤੇ ਬੇ ਜ਼ਵਾਲ ॥੨੮॥

ਈਂ ਨਮਤ ਬਰ=ਇਸ ਨਮਿਤ ਦੇ ਉਪਰ ਭਾਵ ਖੇਤੀਆਂ ਕਰਨ ਪਰ ਤੇ ਦਾਣੇ ਵੇਚ ਕੇ ਅਸਬਾਬ ਖਰੀਦਣ ਤੇ ਸ਼ਹਿਰ ਵਸਾਣ ਪਰ ਦਹ ਦੋ=ਬਾਰਾਂ

ਅਥਵਾ—ਵੀਹ ਸਾਲ ਬ ਗੁਜਰੀਦ=ਗੁਜਰ ਗਏ ਜੋ ਦੌਲਤ ਜ਼ਵਾਲ=ਪੀੜਾ ਤੋਂ ਬਿਨਾਂ ਹੀ ਬਸੇ ਗਸ਼ਤ=ਬਹੁਤ ਸਾਰੀ ਹੋ ਗਈ ॥ ੨੮ ॥

ਚੁ ਬਿਨਸ਼ਸਤ ਬਰ ਤਖਤ ਮਾਨੋ ਮਹੀਪ ॥
ਬਪੁਰਸ਼ਸ ਦਰਾਂਮਦ ਸਹੇ ਹਫ਼ਤ ਦੀਪ ॥ ੨੯ ॥

ਮਾਨੋ ਮਹੀਪ=ਮਾਨਧਾਤਾ ਰਾਜਾ ਚੁ=ਜਦ ਤਖਤ ਦੇ ਬਰ=ਉਪਰ ਬਿਨਸ਼ਸਤ= ਬੈਠਾ ਤਾਂ ਬ ਪੁਰਸ਼ਸ=ਪੁਛਣ ਦੇ ਦਰ ਆਮਦ=ਅੰਦਰ ਆਇਆ। ਜੋ ਹਫਤ ਸਹੇ= ਸਤਾਂ ਦੀਪਾਂ ਦਾ ਬਾਦਸ਼ਾਹ ਹੈ ॥ ੨੯ ॥

ਬਿਗੋਯਦ ਬਪੇਸ਼ੀਨ ਕਾਗਜ਼ ਬਿਯਾਰ ॥
ਚਿ ਬਖ਼ਸ਼ੀਦਅਮ ਮਨ ਬ ਪਿਸਰਾਂ ਚਹਾਰ ॥੩੦॥

ਵਜ਼ੀਰਾਂ ਦੇ ਬ=ਨਾਲ ਬਿਗੋਯਦ=ਕਹਿੰਦਾ ਹੈ ਕਿ ਮੇਰੇ ਪੇਸ਼ੀਨ=ਅਗੇ ਕਾਗਜ ਬਿਯਾਰ=ਲਿਆਓ। ਜੋ ਮੈਂ ਵੇਖਾਂ ਕਿ ਮਨ=ਮੈਂ ਆਪਣੇ ਚਹਾਰ ਪਿਸਰਾਂ=ਚਾਰ ਲੜਕਿਆਂ ਬ=ਨਾਲ ਚਿ ਬਖਸ਼ੀਦਅਮ=ਕੀ ਬਖਸ਼ਿਆ ਹੈ ॥ ੩੦ ॥

ਦਬੀਰੇ ਕਲਮ ਜਨ ਕਲਸ ਬਰ ਗਿਰਿਫ਼ਤ ॥
ਜਵਾਬੇ ਸੁਖਨ ਰਾ ਅਲਮਬਰ ਗਰਿਫ਼ਤ॥੩੧॥

ਤਿਸ ਵੇਲੇ ਕਲਮ ਦੇ ਜਨ=ਮਾਰਨ ਵਾਲੇ ਦਬੀਰੇ=ਮੁਨਸ਼ੀਆਂ ਨੇ ਕਲਮ ਨੂੰ ਬਰ=ਉਪਰੋਂ ਗਰਿਫ਼ਤ=ਪਕੜਿਆ ਭਾਵ ਗਿਣਤੀ ਕਰਨ ਲਗ ਪਏ। ਬਾਦਸ਼ਾਹ ਦੇ ਕਹੇ ਹੋਏ ਸੁਖਨ ਰਾ=ਬਚਨਾਂ ਦਾ ਜਵਾਬੇ=ਉਤਰ ਦੇਣ ਰੂਪੀ ਅਲਮ ਬਰ=ਨੇਜਾ ਵਾ ਝੰਡਾ ਗਰਿਫ਼ਤ ਫੜਿਆ। ਭਾਵ ਉਤਰ ਦਿੰਦੇ ਹੋਏ ॥ ੩੧ ॥

ਬਗੁਫ਼ਤਾ ਚਿ ਬਖਸ਼ੀਦ ਏਸ਼ਾਂ ਹਜ਼ਾਰ ॥
ਬ ਕਾਗਜ਼ ਬੁਬੀਂ ਤਾ ਜ਼ੁਬਾਨਸ਼ ਬਿਯਾਰ ॥੩੨॥

ਫੇਰ ਬਾਦਸ਼ਾਰ ਨੇ ਬਗੁਫ਼ਤਾ=ਕਿਹਾ ਕਿ ਏਸ਼ਾਂ=ਇਨ੍ਹਾਂ ਲੜਕਿਆਂ ਤਾਈਂ ਚਿ=ਕੀ ਕੀ ਪਦਾਰਥ ਅਤੇ ਕਿਤਨੇ ਕਿਤਨੇ ਹਜਾਰ ਰੁਪਿਆ ਬਖਸ਼ੀਦ=ਬਖਸ਼ਿਆ ਹੈ। ਪਹਿਲੇ ਤੁਸੀਂ ਕਾਗਜ ਦੇ ਬ=ਵਿਚੋਂ ਬੁਬੀਂ=ਦੇਖੋ ਤਾਂ ਫਿਰ ਜ਼ਬਾਨ ਤੋਂ ਬਾਹਰ ਬਿਯਾਰ=ਲਿਆਓ ॥ ੩੨ ॥

ਬ ਕਾਗਜ਼ ਬੁਬੀਂ ਤਾ ਬਿਗੋਯਦ ਜ਼ੁਬਾਂ ॥
ਚਿ ਬਖ਼ਸ਼ੀਦ ਸ਼ੁਦ ਬਖਸ਼ ਹਰਕਸ ਅਜ਼ਾਂ ॥੩੩॥

ਪਹਿਲੇ ਕਾਗਜ਼ ਦੇ ਬ=ਵਿਚੋਂ ਬੁਬੀਂ=ਵੇਖੋ ਤਾਂ ਜ਼ੁਬਾਂ ਬਿਗੋਯਦ= ਜ਼ਬਾਨ ਤੋਂ ਕਹੋ ਅਜ਼ਾਂ=ਉਨ੍ਹਾਂ ਸੇ ਹਰਕਸ=ਹਰ ਇਕ ਨੂੰ ਚਿ=ਕੀ ਬਖਸ਼ਸ਼

ਬਖਸ਼ੀ ਹੋਈ ਸ਼ੁਦ=ਹੈ।

ਮੰਤ੍ਰੀਆਂ ਤੇ ਮੁਨਸ਼ੀਆਂ ਨੇ ਸਾਰਾ ਹਿਸਾਬ ਕਰਕੇ ਰਾਜੇ ਨੂੰ ਦਸ ਦਿਤਾ ॥੩੩॥

ਚੁ ਬਿਸ਼ਨੀਦ ਸੁਖਨ ਅਜ਼ ਮਹੀਪਾਨ ਮਾਨ॥
ਫ਼ਰਿਸ਼ਤਹ ਸਿਫ਼ਤ ਚੂੰ ਮਲਾਯਕ ਮਕਾਨ ॥੩੪॥

ਮਾਨ ਮਹੀਪਾਨ=ਮਾਨਧਾਤਾ ਰਾਜੇ ਅਜ਼=ਸੇ ਚੁ=ਜਦ ਸੁਖਨ ਬਿਸ਼ਨੀਦ= ਬਚਨ ਸੁਣਿਆਂ। ਜਿਸ ਮਾਨਧਾਤੇ ਰਾਜੇ ਦੀ ਸਿਫਤ ਫਰਿਸ਼ਤਹ=ਦੇਵਤਿਆਂ ਦੇ ਚੂੰ= ਮਨਿੰਦ ਹੈ ਅਤੇ ਮਾਨਧਾਤੇ ਦੇ ਮਕਾਨਵੀ ਮਲਾਯਕ=ਦੇਵਤਿਆਂਦੇ ਸਮਾਨ ਹਨ॥੩੪॥

ਮਾਨਧਾਤਾ ਰਾਜਾ ਨੇ ਪਹਿਲੇ ਵਡੇ ਪੁਤਰ ਨੂੰ ਕਿਹਾ–

ਬਯਾਰੀ ਮਰਾ ਪੇਸ਼ ਬਖ਼ਸ਼ੀਦਹ ਮਨ॥
ਚਰਾਗੇ ਜਹਾਂ ਆਫ਼ਤਾਬੇ ਯਮਨ ॥੩੫॥

ਹੇ ਜਹਾਨ ਦੇ ਚਰਾਗ=ਚੰਦ੍ਰਮਾਂ ਤੇ ਯਮਨ ਵਲੈਤ ਦੇ ਆਫਤਾਬੇ=ਸੂਰਜ ਮਨ ਬਖ਼ਸ਼ੀਦਹ=ਮੇਰੀ ਬਖਸ਼ਸ਼ ਨੂੰ ਮਰਾ ਪੇਸ਼=ਮੇਰੇ ਅਗੇ ਬਯਾਰੀ=ਲਿਆਓ ॥ ੩੫ ॥

ਬਿਗੋਯਦ ਕਿ ਮੁਰਦੰਦ ਬਾਜੇ ਮੁਹਿੰਮ॥
ਕਿ ਮਾ ਹਮ ਬਸਾ ਫ਼ੀਲ ਬਖ਼ਸ਼ੀਦਹਅਮ ॥੩੬॥

ਤਾਂ ਵਡੇ ਪੁੱਤਰ ਨੇ ਬਿਗੋਯਦ=ਕਿਹਾ ਹੇ ਪਿਤਾ ਜੀ ! ਜੋ ਕੁਝ ਤਾਂ ਐਵੇਂ ਮੁਰਦੰਦ=ਮਰ ਗਏ ਹਨ ਤੇ ਬਾਜੇ=ਕਈ ਮੁਹਿੰਮ=ਲੜਾਈ ਦੇ ਕੰਮ ਆ ਗਏ ਹਨ, ਭਾਵ ਜੁਧ ਵਿਚ ਮਰ ਗਏ ਹਨ ਅਤੇ ਕਿ=ਜੋ ਆਪ ਦੀ ਨਿਆਈਂ ਮ=ਮੈਂ ਹਮ= ਭੀ ਬਸਾ ਫੀਲ=ਬਹੁਤੇ ਹਾਥੀ ਲੋਕਾਂ ਨੂੰ ਬਖਸ਼ੀਦਹਅਮ=ਬਖਸ਼ ਦਿਤੇ ਹਨ ॥ ੩੬ ॥

ਦਿਗਰ ਰਾ ਬਪੁਰਸ਼ੀਦ ਅਸਪ ਸ ਚਿ ਕਰਦ॥
ਕਿ ਬਾਜ਼ੇ ਬਬਖ਼ਸ਼ੀਦੁ ਬਾਜ਼ੇ ਬਿਮੁਰਦ ॥੩੭॥

ਦਿਗਰ ਰਾ=ਦੂਸਰੇ ਪੁਤਰ ਤਾਈਂ ਬਿ ਪੁਰਸ਼ੀਦ=ਪੁਛਿਆ ਸ=ਉਹ ਜਿਹੜੇ ਤੈਨੂੰ ਅਸਪ=ਘੋੜੇ ਦਿਤੇ ਸਨ ਓਹ ਤੈਨੇ ਚਿ ਕਰਦ=ਕਿਆ ਕੀਤੇ ਹਨ?

ਤਾਂ ਅਗੋਂ ਉਸ ਨੇ ਕਿਹਾ–ਹੇ ਪਿਤਾ ਜੀ ! ਕਿ=ਜੋ ਬਾਜੇ=ਕਈ ਘੋੜੇ ਤਾਂ ਮੈਂ ਬ ਬਖਸ਼ੀਦ=ਬਖਸ਼ ਦਿਤੇ ਹਨ ਤੇ ਬਾਜੇ=ਕਈ ਘੋੜੇ ਬਿ ਮੁਰਦ=ਮਰ ਗਏ ਹਨ।੩੭।

ਸਿਅਮ ਰਾ ਬਪੁਰਸ਼ੀਦ ਸ਼ੁਤਰਾਂ ਨੁਮਾਂ॥
ਕੁਜਾ ਤੋ ਬਬਖਸ਼ੀਦ ਏ ਜਾਨ ਮਾਂ ॥੩੮॥

ਸਿਅਮ ਰਾ=ਤੀਸਰੇ ਪੁਤਰ ਤਾਈਂ ਬਪੁਰਸ਼ੀਦ=ਪੁਛਿਆ ਤੂੰ ਆਪਣੇ ਸ਼ੁਤਰਾਂ ਨੁਮਾਂ=ਊਂਠ ਵਿਖਾ। ਹੇ ਮਾਂ=ਮੇਰੀ ਜਾਨ ਤੋ=ਤੈ ਨੇ ਉਹ ਊਂਠ ਕੁਜਾ ਬਬਖਸ਼ੀਦ ਏ=ਕਹਾਂ ਬਖਸ਼ਣਾ ਕੀਤੇ ਹਨ ? ॥ ੩੮ ॥

ਬਗੁਫ਼ਤਾ ਕਿ ਬਾਜ਼ੇ ਬਕਾਰ ਆਮਦੰਦ ॥
ਬਬਖਸ਼ ਅੰਦਰੂ ਬੇਸ਼ੁਮਾਰ ਆਮਦੰਦ ॥੩੯॥

ਤੀਸਰੇ ਪੁਤਰ ਨੇ ਬਗੁਫ਼ਤਾਂ=ਕਿਹਾ ਕਿ=ਜੋ ਬਾਜ਼ੇ=ਕਈ ਊਂਠ ਤਾਂ ਬ ਕਾਰ=ਵਿਚ ਜੰਗ ਦੇ ਆਮਦੰਦ=ਆ ਗਏ। ਭਾਵ ਜੰਗ ਵਿਚ ਮਾਰੇ ਗਏ ਹਨ ਅਤੇ ਬੇ ਸ਼ੁਮਾਰ=ਅਨਗਿਣਤ ਊਂਠ ਬਖਸ਼ਸ਼ ਦੇ ਅੰਦਰ ਆਮਦੰਦ=ਆ ਗਏ ਹਨ॥ ੩੯॥

ਚੁਅਮ ਰਾ ਬਪੁਰਸ਼ੀਦ ਕਿ ਏ ਨੇਕ ਬਖਤ ॥
ਸਜ਼ਾਵਾਰ ਦੇਹੀਮ ਸਾਯਾਨ ਤਖਤ ॥ ੪੦ ॥

ਚੁਅਮ ਰਾ=ਚੌਥੇ ਲੜਕੇ ਤਾਈਂ ਬਪੁਰਸ਼ੀਦ=ਪੁਛਿਆ ਕਿ ਹੇ ਚੰਗੇ ਬਖਤ=ਭਾਗਾਂ ਵਾਲੇ ਦੇਹੀਮ=ਛਤਰ ਦੇ ਸਜ਼ਾਵਾਰ=ਲਾਇਕ ਅਤੇ ਰਾਜ ਤਖਤ ਦੇ ਸਾਯਾਨ=ਲਾਇਕ ॥ ੪੦ ॥

ਕੁਜਾ ਗਸ਼ਤ ਬਖ਼ਸ਼ਸ਼ ਤੁ ਮਾਰਾ ਫ਼ਹੀਮ ॥
ਯਕੇ ਦਾਨਹ ਮੂੰਗੋ ਦਿਗਰ ਨੁਖ਼ਦ ਨੀਮ॥੪੧॥

ਜਿਹੜੀ ਤੈਨੂੰ ਬਖਸ਼ਸ਼ ਕੀਤੀ ਸੀ ਓਹ ਬਖਸ਼ੀਸ਼ ਕੁਜਾ ਗਸ਼ਤ=ਕਹਾਂ ਗਈ ਹੈ। ਤੂ ਮਾਰਾ=ਤੂੰ ਮੇਰੇ ਤਾਈਂ ਫ਼ਹੀਮ=ਯਾਦ ਕਰਵਾ। ਜੋ ਯਕੇ=ਇਕ ਦਾਣਾ ਮੂੰਗੀ ਦਾ ਸੀ ਦਿਗਰ=ਦੂਸਰਾ ਨੀਮ=ਅੱਧਾ ਦਾਣਾ ਨੁਖਦ=ਛੋਲਿਆਂ ਦਾ ਸੀ ॥ ੪੧ ॥

ਸ਼ਵਦ ਗਰ ਹੁਕਮ ਤਾ ਬਿਯਾਰੇਮ ਪੇਸ਼ ॥
ਹਮਹ ਫ਼ੀਲੁ ਅਸਪੋ ਅਜ਼ੋ ਸ਼ੁਤਰ ਬੇਸ਼ ॥ ੪੨ ॥

ਅਗੋਂ ਪੁਤਰਨੇ ਕਿਹਾ—ਹੇ ਪਿਤਾ ਜੀ ! ਗਰ=ਅਗਰ ਜੇਕਰ ਤਾ=ਆਪਜੀ ਦਾ ਹੁਕਮ ਸ਼ਵਦ=ਹੋਵੇ ਤਾਂ ਮੈਂ ਆਪ ਦੇ ਪੇਸ਼=ਅਗੇ ਬਿਯਾਰੇਮ=ਲਿਆਵਾਂ। ਹਮਹ=ਤਮਾਮ ਫੀਲ=ਹਾਥੀ ਤੇ ਅਸਪੋ=ਘੋੜੇ ਅਤੇ ਅਜ਼ੋ=ਇਨ੍ਹਾਂ ਤੋਂ ਚੰਗੇ ਬੇਸ=ਲਿਬਾਸ ਵਾਲੇ ਸ਼ੁਤਰ=ਊਂਠ। ਤਾਂ ਪਿਤਾ ਜੀ ਨੇ ਕਿਹਾ ਲੈ ਆ ॥ ੪੨ ॥

ਉਸੀ ਵੇਲੇ ਪਿਤਾ ਜੀ ਦੇ ਹੁਕਮ ਨੂੰ ਮੰਨ ਕੇ-

ਨਜ਼ਰ ਕਰਦ ਫ਼ੀਲੇ ਦੋ ਦਹਿ ਹਜ਼ਾਰ ਮਸਤ ॥
ਪੁਰ ਅਜ਼ ਜ਼ਰ ਬਾਰੇ ਹਮਹ ਨੁਕਰਹ ਬਸਤ ॥੪੩॥

ਦੋ ਦਹਿ=ਬਾਰਾਂ ਹਜ਼ਾਰ ਵਾ ਵੀਹ ਹਜ਼ਾਰ ਮਸਤ ਫੀਲੇ=ਹਾਥੀ ਨਜ਼ਰ ਕਰਦ=ਭੇਟਾ ਕੀਤੇ। ਜੋ ਹਾਥੀ ਜ਼ਰ=ਸੋਨੇ ਦੇ ਬਾਰੇ=ਭਾਰ ਅਜ਼=ਸੇ ਪੂਰਨ ਅਤੇ ਹਮਹ=ਤਮਾਮ ਨੁਕਰਹ=ਚਾਂਦੀ ਨਾਲ ਬਸਤ=ਬਧੇ ਹੋਏ ਹਨ।

ਹੁਮਾਂ ਅਸਪ ਪਾਂ ਸਦ ਹਜ਼ਾਰ ਆਵਰੀਦ ॥
ਹੁਮਾਂ ਜ਼ਰ ਜ਼ੀਂਨ ਬੇਸ਼ੁਮਾਰ ਆਵਰੀਦ ॥੪੪॥

ਹੁਮਾਂ=ਓਹ ਪਾਂ ਸਦ=ਪੰਜ ਸੌ ਹਜ਼ਾਰ ਭਾਵ ਪੰਜ ਲਖ ਅਸਪ=ਘੋੜੇ ਵੀ ਆਵਰੀਦ=ਲਿਆਂਦੇ । ਜੋ ਹੁਮਾਂ=ਓਹ ਜ਼ਰ=ਸੋਨੇ ਦੀਆਂ ਜੀਨ=ਕਾਠੀਆਂ ਵਾਲੇ ਬੇਸ਼ੁਮਾਰ=ਬਿਅੰਤ ਆਵਰੀਦ=ਲਿਆਂਦੇ ॥ ੪੪ ॥

ਹਮਹ ਖ਼ੋਦ ਖ਼ੁਫ਼ਤਾਨ ਬਰ.ਗਸ਼ਤਵਾਂ ॥
ਬਸੇ ਤੀਰੁ ਸ਼ਮਸ਼ੇਰ ਕੀਮਤ ਗਿਰਾਂ ॥੪੫॥

ਹਮਹ=ਤਮਾਮ ਖੋਦ=ਟੋਪ ਖ਼ੁਫ਼ਤਾਨ=ਚਿਲਤੇ ਬਰਗਸ਼ਤਵਾਂ=ਪੇਟੀਆਂ ਅਤੇ ਗਿਰਾਂ=ਭਾਰੀ ਕੀਮਤ ਵਾਲੇ ਬਸੇ=ਬਹੁਤੇ ਤੀਰ ਤੇ ਸ਼ਮਸ਼ੇਰ=ਕਿਰਪਾਨਾਂ ਲਿਆ ਦਿਤੀਆਂ ॥ ੪੫ ॥

ਬਸੇ ਸ਼ੁਤਰ ਬਗਦਾਦ ਜ਼ਰ ਬਫ਼ਤ ਬਾਰ ॥
ਜ਼ਰੋ ਜਾਮਹ ਨੀਮ ਆਸਤੀਂ ਬੇਸ਼ੁਮਾਰ ॥ ੪੬ ॥

ਬਗਦਾਦ ਦੇਸ ਦੇ ਚੰਗੇ ਚੰਗੇ ਬਸੇ=ਬਹੁਤ ਸਾਰੇ ਸ਼ੁਤਰ=ਊਂਠ ਜ਼ਰ ਬਫ਼ਤ= ਜ਼ਰੀ ਬਾਫਤੇ ਦੇ ਬਾਰ=ਭਾਰ ਨਾਲ ਲਦੇ ਹੋਏ ਲਿਆ ਦਿਤੇ । ਨੀਮ=ਅੱਧੀਆਂ ਆਸਤੀ=ਬਾਹਵਾਂ ਵਾਲੇ ਜਾਮਹ=ਚੋਗੇ ਜਰੀ ਬਾਫਤੇ ਬੇਸ਼ੁਮਾਰ=ਬਿਅੰਤ ਲਿਆ ਦਿਤੇ। ਵਾ ਜ਼ਰੋ=ਜ਼ਰੀ ਬਾਫਤੇ ਦੇ ਜਾਮਹ=ਚੋਗੇ ਅਤੇ ਨੀਮ=ਅੱਧੀਆਂ ਬਾਹਵਾਂ ਵਾਲੀਆਂ ਆਸਤੀਂ=ਕੁੜਤੀਆਂ ਬਿਅੰਤ ਲਿਆ ਦਿਤੀਆਂ ॥ ੪੬ ॥

ਕਿ ਦਹਿ ਨੀਲੁ ਦਹਿ ਪਦਮ ਦੀਨਾਰ ਜ਼ਰਦ ॥
ਕਜ਼ੋ ਦੀਦਹੱ ਸ਼ੁਦ ਦੀਦਹੇ ਦੋਸਤ ਸਰਦ ॥੪੭॥

ਕਿ=ਜੋ ਦਸ ਨੀਲ ਤੇ ਦਸ ਪਦਮ ਦੀਨਾਰ=ਮੋਹਰਾਂ ਜਰਦ=ਪੀਲੇ ਰੰਗ ਦੀਆਂ ਭਾਵ ਚੰਗੀਆਂ ਲਿਆ ਦਿਤੀਆਂ । ਕਜ਼ੋ=ਜੋ ਉਸ ਸੇ ਦੀਦਹ=ਵੇਖਣ ਕਰ ਕੇ ਦੋਸਤ=ਮਿੱਤਰਾਂ ਦੇ ਦੀਦਹੇ=ਨੇਤਰ ਸਰਦ ਸ਼ੁਦ=ਸੀਤਲ ਹੁੰਦੇ ਹਨ ॥ ੪੭ ॥

ਚਿ ਯਕ ਮੂੰਗ ਯਕ ਸ਼ਹਿਰ ਜ਼ੋ ਕਾਮ ਸ਼ੁਦ ॥
ਕਿ ਮੂੰਗੀ ਪਟਨ ਸ਼ਹਿਰ ਓ ਨਾਮ ਸ਼ੁਦ ॥੪੮॥

ਕਿ=ਜੋ ਯਕ ਮੂੰਗ=ਇਕ ਮੂੰਗੀ ਦੇ ਦਾਣੇ ਸੇ ਇਕ 'ਮੂੰਗੀ ਪਟਨ' ਸ਼ਹਿਰ ਦਾ ਕੰਮ ਸ਼ੁਦ=ਹੋਇਆ ਹੈ ਕਿ=ਜੋ ਓ=ਉਸ ਸ਼ਹਿਰ ਦਾ ਨਾਮ 'ਮੂੰਗੀ ਪਟਨ' ਸ਼ੁਦ= ਹੋਇਆ ਹੈ ॥ ੪੮ ॥

ਕਿ ਨੀਮੇ ਨੁਖਦ ਰਾ ਦਿ.ਗਰ ਸ਼ਹਿਰ ਬਸਤ ॥
ਕਿ ਨਾਮੇ ਅਜ਼ੋ ਸ਼ਹਿਰ ਦਿਹਲੀ ਸ਼ੁਦ ਅਸਤ ॥੪੯॥

ਕਿ=ਜੋ ਨੀਮੇ=ਅਧੇ ਦਾਣੇ ਨੁਖਦ=ਛੋਲੇ ਰਾ=ਦਾ ਦਿਗਰ=ਦੂਸਰਾ ਸ਼ਹਿਰ

ਬਸਤ=ਬਧਾ=।ਕਿ=ਜੋ ਅਜ਼ੋ=ਉਸ ਤੋਂ ਉਸ ਸ਼ਹਿਰ ਦਾ ਨਾਮ ਦਿਲੀ ਸ਼ੁਦ ਅਸਤ= ਹੋਇਆ ਹੈ ॥੪੯॥

ਖ਼ੁਸ਼ ਆਮਦ ਬ ਤਦਬੀਰ ਮਾਨੋ ਮਹੀਪ ॥
ਖ਼ਿਤਾਬਸ਼ ਬ ਦੋ ਦਾਦ ਰਾਜਹ ਦਲੀਪ ॥੫੦॥

ਮਾਨੋ ਮਹੀਪ=ਮਾਨਧਾਤਾ ਰਾਜਾ ਪੁਤਰ ਦੀ ਤਦਬੀਰ ਨੂੰ ਵੇਖ ਕੇ ਖੁਸ਼ੀ ਬ= ਸਾਥ ਹੋ ਆਇਆ। ਤਾਂ ਉਸ ਦਲੀਪ ਦੋ ਬ=ਉਪਰ ਰਾਜ ਭਾਗ ਦਾ ਖਿਤਾਬ ਦੋ ਦਾਦ=ਦਿਤਾ ।੫੦।

ਕਿ ਪੈਦਾ ਅਜ਼ੋ ਮਰਦ ਸ਼ਾਹਨ ਸ਼ਹੀ ॥
ਸਜ਼ਾਵਾਰ ਤਖਤ ਅਸਤੁ ਤਾਜ਼ੋ ਮਹੀ ॥੫੧॥

ਅਜ਼ੋ ਮਰਦ=ਉਸ ਮਰਦ ਤੋਂ ਕਿ=ਜੋ ਪੈਦਾ ਹੋਵੇਗੀ ਬਾਦਸ਼ਾਹਾਂ ਦੀ ਬਾਦਸ਼ਾਹੀ । ਸਜ਼ਾਵਾਰ=ਲਾਇਕ ਤਖਤ ਦੇ ਅਤੇ ਮਹੀ ਤਾਜ਼ੋ ਅਸਤੁ=ਪ੍ਰਿਥਵੀ ਦਾ ਛਤ੍ਰ ਰੂਪ ਹੈ ॥੫੧॥

ਬਜ਼ੇਬਦ ਅਜ਼ੋ ਮਰਦ ਤਾਜ਼ੋ ਨਗੀਂ ॥
ਬਰ ਅਕਲੁ ਤਦਬੀਰ ਹਜ਼ਾਰ ਆਫ਼ਰੀਂ ॥੫੨॥

ਨਗੀਂ ਤਾਜ਼ੋ=ਜੜਾਊ ਛਤ੍ਰ ਅਜ਼ੋ ਮਰਦ=ਇਸ ਮਰਦ ਨਾਲ ਬ ਜ਼ੇਬਦ=ਸੋਭਾ ਦੇਵੇਗਾ। ਆਂ=ਉਸ ਦੀ ਅਕਲ ਦੀ ਤਦਬੀਰ ਬਰ=ਉਪਰ ਹਜ਼ਾਰ ਵਾਰੀ ਆਫ਼ਰੀਂ= ਸ਼ਾਬਾਸ਼ ਹੈ॥੫੨॥

ਸਿ ਓ ਅਸਤ ਬੇਅਕਲ ਆਲੂਦਹ ਮਗ਼ਜ਼ ॥
ਨ ਰਫ਼ਤਾਰ ਖੁਸ਼ਤਰ ਨ ਗੁਫ਼ਤਾਰਨਗਜ਼॥੫੩॥

ਓ=ਓਹ ਸਿ=ਤਿੰਨੇ ਪੁਤਰ ਬਿਅਕਲ ਤੇ ਅਲੂਦਹਿ=ਗੰਦੇ ਮਗਜ਼=ਸੁਭਾਵ ਵਾਲੇ ਹਨ। ਨਾ ਉਨ੍ਹਾਂ ਦੀ ਰਫਤਾਰ=ਚਾਲ ਖੁਸ਼ਤਰ=ਚੰਗੀ ਹੈ, ਨਾ ਹੀ ਉਨ੍ਹਾਂ ਦੀ ਗੁਫ਼ਤਾਰ=ਬਾਣੀ ਨਗਜ਼=ਚੰਗੀ ਹੈ ॥੫੩॥

ਹਮੀ ਖ਼ਾਸਤ ਕਿ ਓਰਾ ਬਸ਼ਾਹੀ ਦਿਹਮ ॥
ਜ਼ਿ ਦਉਲਤ ਖ਼ੁਦਸ਼ਰਾਅਗਾਹੀਦਿਹਮ॥੫੪॥

ਐਸੇ ਵਜ਼ੀਰਾਂ ਨੂੰ ਕਹਿ ਕੇ ਬਾਦਸ਼ਾਹ ਨੇ ਹਮੀ ਖਾਸਤ=ਪੁਨਾ ਚਾਹਿਆ ਕਿ= ਜੋ ਓਰਾ=ਉਸ ਦੇ ਤਾਈਂ ਮੈਂ ਸ਼ਾਹੀ=ਬਾਦਸ਼ਾਹੀ ਦਿਹਮ=ਦੇ ਦੇਵਾਂ।

ਪੁਨਾ-ਖੁਦਸ਼ਰਾ=ਆਪਣਿਆਂ ਦਉਲਤ=ਖਜ਼ਾਨਿਆਂ ਜ਼ਿ=ਦੀ ਅਗਾਹੀ= ਖਬਰਦਾਰੀ ਅਰਥਾਤ ਵਾਕਫੀ ਦਿਹਮ=ਦੇਵਾਂ ॥੫੩॥

ਬਜ਼ੇਬਦ ਕਜ਼ੋ ਰੰਗ ਸ਼ਾਹਨ ਸ਼ਹੀ ॥

ਕਿ ਸਾਹਿਬ ਸ਼ਊਰ ਅਸਤ ਵ ਮਾਲਕ ਮਹੀ ॥ ੫੫ ॥

ਇਹ ਸ਼ਹਿਨ ਸ਼ਾਹੀ ਰੰਗ=ਤਖਤ ਕਜ਼ੋ=ਉਸ ਦੇ ਬਜ਼ੇਬਦ=ਸੋਭਾ ਦੇਵੇਗਾ, ਕਿਉਂ ਕਿ=ਜੋ ਦਲੀਪ ਸ਼ਊਰ=ਅਕਲ ਦਾ ਸਾਹਿਬ ਅਸਤ=ਹੈ ਵ=ਅਤੇ ਮਹੀ= ਪ੍ਰਿਥਵੀ ਦਾ ਵੀ ਮਾਲਕ ਹੈ। ੫੫।

ਖਿਤਾਬਸ਼ ਕਜ਼ੋ ਗਸ਼ਤ ਰਾਜ਼ਹ ਦਲੀਪ ॥
ਖਿਲਾਫਤ ਬਬਖਸ਼ੀਦ ਮਾਨੋ ਮਹੀਪ ॥੫੬॥

ਸ=ਉਸ ਮਾਨਧਾਤਾ ਰਾਜਾ ਅਜ਼=ਸੇ ਖਿਤਾਬ=ਮੁਰਾਤਬਾ ਰਾਜੇ ਦਲੀਪ ਨੂੰ ਗਸ਼ਤ=ਹੋ ਗਿਆ ਅਤੇ ਰਾਜਭਾਗਦੀ ਸਾਰੀਖਿਲਾਫਤ=ਸਮੱਗ੍ਰੀ ਮਾਨੋਂ=ਮਾਨਧਾਤਾ ਰਾਜਾ ਨੇ ਬ ਬਖਸ਼ੀਦ=ਬਖਸ਼ ਦਿਤੀ।੫੬।

ਸਿ ਪਿਸਰਾਂ ਦਿਗਰ ਸ਼ਾਹਿ ਆਜ਼ਾਦ ਕਰਦ ॥
ਨ ਦਾਨਸ਼ ਪਰਸਤੋ ਨ ਆਜ਼ਾਦ ਮਰਦ ॥੫੭॥

ਦਿਗਰ= ਦੂਸਰੇ ਸਿ=ਤਿੰਨਾਂ ਪਿਸਰਾਂ=ਲੜਕਿਆਂ ਨੂੰ ਸ਼ਾਹਿ=ਬਾਦਸ਼ਾਹ ਨੇ ਆਜ਼ਾਦ ਕਰਦ=ਨਿਆਰਾ, ਵਖਰਾ ਕਰ ਦਿਤਾ, ਕਿਉਂਕਿ ਨਾ ਤਾਂ ਓਹ ਦਾਨਸ਼= ਦਨਾਈ ਦੇ ਪਰਸਤੋ=ਪਾਲਨ ਵਾਲੇ ਅਤੇ ਨਾ ਹੀ ਅਜ਼ਾਦ=ਨਿਆਰੇ ਮਰਦ=ਸੂਰਮੇ ਸਨ ਓਹ ਤਾਂ ਕੇਵਲ ਪਦਾਰਥ ਖਾ ਖਾ ਕੇ ਆਲਸੀ ਹੋ ਰਹੇ ਸਨ ।੫੭।

ਕਿ ਓਰਾ ਬਰੋ ਜ਼ਰ ਸਿੰਘਾਸਨ ਨਿਸ਼ਾਦ ॥
ਕਲੀਦੇ ਕੁਹਨ ਗੰਜਰਾ ਬਰਕੁਸ਼ਾਦ ॥੫੮॥

ਕਿ=ਜੋ ਓਰਾ=ਉਸ ਦਲੀਪ ਤਾਈਂ ਉਸ ਜ਼ਰੀ ਦੇ ਸਿੰਘਾਸਨ ਬਰ=ਉਪਰ ਨਿਸ਼ਾਦ= ਬਿਠਾਇਆ ਅਤੇ ਕੁਹਨ=ਪੁਰਾਣੇ ਗੰਜਰਾ=ਗੰਜਾਂ ਦੀਆਂ ਕਲੀਦੇ= ਕੁੰਜੀਆਂ ਬਰ ਕੁਸ਼ਾਦ=ਖੋਹਲ ਦਿਤੀਆਂ। ਭਾਵ—ਖਜ਼ਾਨੇ ਵੀ ਉਸ ਦੇ ਹਵਾਲੇ ਕਰ ਦਿਤੇ ।੫੮।

ਬਦੋ ਦਾਦ ਸ਼ਾਹੀ ਖੁਦ ਆਜ਼ਾਦ ਗਸ਼ਤ ॥
ਬਪੋਸ਼ੀਦ ਦਲਕ ਸ਼ ਰਵਾਂ ਸ਼ੁਦ ਬਦਸ਼ਤ ॥੫੯॥

ਉਸ ਦੇ ਬਦੋ=ਉਪਰ ਬਾਦਸ਼ਾਹੀ ਦਾਦ=ਦੇ ਦਿਤੀ ਤੇ ਮਾਨਧਾਤਾ ਰਾਜਾ ਖੁਦ ਆਜ਼ਾਦ=ਆਪ ਨਿਆਰਾ ਗਸ਼ਤ=ਹੋ ਗਿਆ। ਸ=ਉਹ ਮਾਨਧਾਤਾ ਰਾਜਾ ਦਲਕ=ਗੋਦੜੀ ਬਪੋਸ਼ੀਦ=ਪਹਿਨ ਕੇ ਬਦਸ਼ਤ=ਜੰਗਲ ਨੂੰ ਰਵਾਂ ਸ਼ੁਦ=ਰਵਾਨਾ ਹੋ ਗਿਆ। ੫੯।

ਹੇ ਔਰੰਗਜ਼ੇਬ ! ਦੇਖ, ਮਾਨਧਾਤਾ ਰਾਜਾ ਨੇ ਆਪਣਾ ਸਰੀਰ ਬੁਢਾ ਵੇਖ ਕੇ ਪੁਤਰਾਂ ਦੀ ਪ੍ਰੀਖਿਆ ਕਰਕੇ ਰਾਜ ਭਾਗ ਲਾਇਕ ਪੁਤਰ ਨੂੰ ਸੌਂਪ ਦਿਤਾ ਅਤੇ ਆਪ ਸਭ ਪਦਾਰਥਾਂ ਤੋਂ ਉਪਰਾਮ ਹੋ ਕੇ ਪ੍ਰਮਾਤਮਾ ਦੀ ਭਗਤੀ ਕਰਣ ਵਾਸਤੇ ਜੰਗਲ ਨੂੰ ਚਲਾ ਗਿਆ ਜਿਸ ਭਗਤੀ ਕਰਕੇ ਵਾਹਿਗੁਰੂ ਦੀ ਪ੍ਰਸੰਨਤਾ ਦੁਆਰਾ ਜਨਮਾਂ ਜਨਮਾਂਤਰਾਂ ਦੇ ਕਸ਼ਟ ਅਤੇ ਪਾਪ ਦੂਰ ਹੋ ਜਾਂਦੇ ਹਨ ।

ਅਤੇ ਤੂੰ ਬੁਢਾ ਹੋ ਗਿਆ ਪਰੰਤੂ ਤੇਰੇ ਅੰਦਰੋਂ ਝੂਠ ਫਰੇਬ ਆਦਿਕ ਤੇ ਜੀਵਾਂ ਨੂੰ ਦੁਖ ਦੇਣ ਦਾ ਮਾਦਾ ਦੂਰ ਨਹੀਂ ਹੋਇਆ ਸਗੋਂ ਦਿਨ ਬਦਿਨ ਪਾਪ ਕਰਮਾਂ ਵਿਚ ਗਲਤਾਨ ਹੋ ਰਿਹਾ ਹੈਂ ।

ਫਿਰ ਦੇਖ ! ਜਿਸ ਦਿਲੀ ਦੀ ਬਾਦਸ਼ਾਹੀ ਦਾ ਤੂੰ ਹੰਕਾਰ ਕਰਦਾ ਹੈਂ ਇਹ ਛੋਲਿਆਂ ਦੇ ਅਧੇ ਦਾਣੇ ਦੀ ਪੈਦਾਇਸ਼ ਤੋਂ ਬਣੀ ਹੋਈ ਹੈ।ਰਾਜੇਦਲੀਪ ਨੇ ਆਪਣੀ ਅਕਲ ਨਾਲ ਹੀ ਇਸ ਨੂੰ ਅਧੇ ਛੋਲਿਆਂ ਦੇ ਦਾਣੇ ਦੀ ਪੈਦਾਵਾਰ ਤੋਂ ਬਣਾਇਆ ਹੈ। ਫੇਰ ਤੂੰ ਵੇਖ ਜਿਸ ਨੇ ਆਪਣੇ ਨੇਕ ਕਾਰਨਾਮਿਆਂ ਦੁਆਰਾ ਆਪਣੇ ਪਿਤਾ ਨੂੰ ਅਤੀ ਪ੍ਰਸੰਨ ਕਰਕੇ ਬਾਦਸ਼ਾਹੀ ਲੀਤੀਹੈ ਪਰ ਤੈਂ ਨੇ ਆਪਣੇ ਪਿਤਾ ਅਤੇ ਭਰਾਵਾਂ ਨੂੰ ਕੈਦ ਕਰਕੇ ਮਾਰਨਾ ਕੀਤਾ ਹੈ, ਇਸ ਕਰਕੇ ਹੁਣ ਨਿਯਮ ਸਮਝ ਲੈ ਤੇਰਾ ਬੁਰਾ ਹਾਲ ਹੀ ਹੋਣਾ ਹੈ।

ਹੁਣ ਹਿਕਾਯਤ ਦੀ ਸਮਾਪਤੀ ਕਰਦੇ ਹੋਏ ਦਸਮੇਸ਼ ਪਿਤਾ ਜੀ ਆਪਣੇ ਗੁਰਾਂ ਪਾਸ ਬੇਨਤੀ ਕਰਦੇ ਹਨ—

**ਬਿਦਿਹ ਸਾਕੀਯਾ ਸਾਗਰੇ ਸਬਜ਼ ਰੰਗ ॥**
**ਕਿ ਮਾਰਾ ਬਕਾਰ ਅਸਤ ਦਰ ਵਕਤ ਜੰਗ ॥੯੦॥**

ਹੇ ਸਾਕੀਯਾ=ਗੁਰੋ ! ਸਬਜ਼ ਰੰਗ=ਨਾਮ ਦਾ ਸਾਗਰੇ=ਪਿਆਲਾ ਬਿਦਿਹ= ਦੇਣਾ ਕਰੋ । ਕਿ=ਜੋ ਦਰ=ਅੰਦਰ ਵਕਤ=ਜੰਗ ਦੇ ਮਾਰਾ=ਮੇਰੇ ਤਾਈਂ ਬਕਾਰ ਅਸਤ=ਲਾਇਕ ਹੈ।੯੦।

**ਬ ਮਨ ਦਿਹ ਕਿ ਬਖ਼ਤ ਆਜ਼ਮਾਈ ਕੁਨਮ ॥**
**ਜ਼ਿ ਤੇਗ਼ੇ ਖ਼ੁਦਸ਼ ਕਾਰਵਾਈ ਕੁਨਮ ॥੯੧॥੨॥**

ਬ=ਸਾਥ ਮਨ=ਮੇਰੇ ਦੇਹੁ ਨਾਮ ਦਾ ਪਿਆਲਾ ਕਿ = ਜੋ ਬਖਤ=ਭਾਗਾਂ ਦੀ ਅਜ਼ਮਾਇਸ਼ ਕੁਨਮ=ਕਰਾਂ ਅਤੇ ਉਸ ਜ਼ਿ=ਸੇ ਖੁਦਸ਼=ਆਪ ਤੇਗੇ = ਤਲਵਾਰ ਦੀ ਕਾਰਰਵਾਈ ਕਰਾਂ ।

ਭਾਵ ਆਸੁਰੀ ਸੰਪਦਾ ਨੂੰ ਮਾਰ ਕੇ ਫਤਹ ਪਾਵਾਂ ॥ ੯੧ ॥ ੨ ॥

**॥ ਦੂਸਰੀ ਹਿਕਾਯਤ ਸੰਪੂਰਣ ॥**

# ਹਿਕਾਯਤ ਤੀਸਰੀ

ੴ ਵਾਹਗੁਰੂ ਜੀ ਕੀ ਫਤਹ॥

ਖ਼ੁਦਾਵੰਦ ਦਾਨਸ਼ ਦਿਹੋ ਦਾਦਗਰ॥
ਰਜ਼ਾ ਬਖਸ਼ ਰੋਜ਼ੀ ਦਿਹੋ ਹਰ ਹੁਨਰ ॥੧॥

ਓਹ ਖ਼ੁਦਾਵੰਦ=ਪ੍ਰਮਾਤਮਾ ਦਾਨਸ਼=ਦਨਾਈ ਦੇ ਦਿਹੋ=ਦੇਣ ਵਾਲਾ ਤੇ ਦਾਦਗਰ=ਨਿਆਂ ਦੇ ਕਰਣ ਵਾਲਾ ਹੈ। ਰਜ਼ਾ=ਭਾਣੇ ਦੇ ਬਖਸ਼ਣ ਵਾਲਾ ਤੇ ਹਰ= ਤਮਾਮ ਹੁਨਰਾਂ ਨਾਲ ਰੋਜ਼ੀ ਦੇ ਦੇਣ ਵਾਲਾ ਹੈ ॥੧॥

ਅਮਾਂ ਬਖਸ਼ ਬਖਸ਼ਿੰਦ ਓ ਦਸਤਗੀਰ॥
ਕੁਸ਼ਾਯਸ਼ ਕੁਨੋ ਰਹਿ ਨੁਮਾਯਸ਼ ਪਜ਼ੀਰ ॥੨॥

ਅਮਾਂ=ਦਾਤ, ਧਰਮ ਵਾ ਰਖਿਆ ਦੇ ਬਖਸ਼ਣ ਵਾਲਾ ਹੈ, ਫੇਰ ਓਹ ਬਖਸ਼ਿੰਦ=ਪ੍ਰਮਾਤਮਾ ਦਸਤਗੀਰ=ਹੱਥ ਦੇ ਪਕੜਨ ਵਾਲਾ ਹੈ। ਕੁਸ਼ਾਯਸ਼ ਕੁਨੋ= ਖਲਾਸੀ ਦੇ ਕਰਣ ਵਾਲਾ ਤੇ ਰਹਿ=ਰਸਤੇ ਦੇ ਨੁਮਾਯਸ਼=ਵਿਖਾਣ ਵਾਲਾ ਹੈ ਪਜ਼ੀਰ=ਪ੍ਰਗਟ ਵਾ ਦਿਲ ਪਸੰਦ ॥੨॥

ਹਿਕਾਯਤ ਸ਼ੁਨੀਦਮ ਯਕੇ ਨੇਕ ਮਰਦ॥
ਕਿ ਅਜ਼ ਦਉਰ ਦੁਸ਼ਮਨ ਬਰਾ ਵੁਰਦ ਗਰਦ॥੩॥

ਹੇ ਔਰੰਗਜ਼ੇਬ ! ਅਸਾਂ ਯਕੇ ਨੇਕ ਮਰਦ=ਇਕ ਚੰਗੇ ਮਰਦ ਦੀ ਹਿਕਾਯਤ= ਕਥਾ ਸੁਣੀ ਹੈ ਤੂੰ ਸੁਨਣਾ ਕਰ ਕਿ=ਜੋ ਦਉਰ=ਜ਼ਮਾਨੇ ਅਜ਼=ਦੇ ਦੁਸ਼ਮਣਾਂ ਬਰਾ= ਉਪਰ ਗਰਦ=ਘਟੇ ਨੂੰ ਵੁਰਦ=ਲਿਆਉਂਦਾ ਹੈ ॥੩॥

ਖਸਮ ਅਫ਼ਕਨੋ ਸ਼ਾਹਿ ਚੀਂ ਦਿਲ ਫ਼ਰਾਜ਼॥
ਗਰੀਬੁਲ ਨਿਵਾਜ਼ੋ ਗਨੀਮੁਲ ਗੁਦਾਜ਼ ॥੪॥

ਜੋ ਖਸਮ ਅਫ਼ਕਨੋ=ਸ਼ਤਰੂਆਂ ਨੂੰ ਡਾਲਣ ਵਾਲਾ ਅਤੇ ਚੀਂ ਸ਼ਾਹਿ=ਚੀਨ ਵਲੈਤ ਦਾ ਬਾਦਸ਼ਾਹ ਹੈ, ਦਿਲ ਦਾ ਬੜਾ ਫ਼ਰਾਜ਼=ਉਦਾਰ ਤੇ ਗਰੀਬੁਲ ਨਿਵਾਜ਼ੋ= ਗਰੀਬਾਂ ਦੇ ਵਡਿਆਣ ਵਾਲਾ ਅਤੇ ਗਨੀਮੁਲ ਗੁਦਾਜ਼=ਹੰਕਾਰੀਆਂ ਨੂੰ ਗਾਲਣ ਵਾਲਾ ਹੈ ॥੪॥

ਜ਼ਿ ਰਜ਼ਮੋ ਬ ਬਜ਼ਮੋ ਹਮਹ ਬੰਦੁਬਸਤ ॥
ਕਿ ਬਿਸਯਾਰ ਤੇ.ਗ ਅਸਤ ਹੁਜ਼ਯਾਰ ਦਸਤ ॥੫॥

ਰਜ਼ਮੋ=ਜੁਧ ਦੇ ਬ=ਵਿਚ ਤੇ ਬਜ਼ਮੋ=ਮਜਲਸ ਦੇ ਬ=ਵਿਚ ਜੋ ਹਮਹ=ਤਮਾਮ ਬੰਦੋਬਸਤ ਕਰਨ ਵਾਲਾ ਹੈ। ਪੁਨਾ ਕਿ=ਜੋ ਤੇਗ=ਤਲਵਾਰ ਬਿਸਯਾਰ=ਧਨੀ ਤੇ ਦਸਤ=ਹੱਥਾਂ ਦਾ ਵੀ ਹੁਸ਼ਿਆਰ ਭਾਵ ਪਵਿਤਰ ਅਸਤ=ਹੈ। ਵਾ—ਹੱਥਾਂ ਦਾ ਸਖੀ= ਭਾਵ ਦਾਨੀ ਹੈ ॥ ੫ ॥

ਨਿਵਾਲਹ ਪਿਯਾਲਹ ਜ਼ਿ ਰਜ਼ਮੋ ਬ ਬਜ਼ਮ ॥
ਤੁ ਗੁਫ਼ਤੀ ਕਿ ਦੀਗਰ ਯਲੇ ਸ਼ੁਦ ਬ ਬਜ਼ਮ ॥ ੬ ॥

ਮਾਸ ਆਦਿਕ ਦੇ ਨਿਵਾਲਹ=ਖਾਣ ਵਿਚ ਤੇ ਸ਼ਰਾਬ ਆਦਿਕਾਂ ਦੇ ਪਿਆਲੇ ਪੀਣ ਵਿਚ ਰਜ਼ਮੋ=ਜੁਧ ਜ਼ਿ=ਸੇ ਤੇ ਬਜ਼ਮ=ਮਜਲਸ ਦੇ ਬ=ਵਿਚ ਜਿਸ ਤਰ੍ਹਾਂ ਦਾ ਇਹ ਸੂਰਮਾ ਹੈ। ਹੇ ਔਰੰਗਜ਼ੇਬ ਤੁ=ਤੂੰ ਗੁਫਤੀ=ਕਹੋ ਬਜ਼ਮ=ਮਜਲਸ ਦੇ ਬ=ਵਿਚ ਐਸਾ ਦੀਗਰ=ਦੂਸਰਾ ਕਿ=ਕਿਹੜਾ ਯਲੇ=ਸੂਰਮਾ ਸ਼ੁਦ=ਹੋਇਆ ਹੈ ॥ ੬ ॥

ਜ਼ਿ ਤੀਰੋ ਤੁਫ਼ੰਗ ਹਮ ਚੁ ਆਮੁਖਤਹ ਸ਼ੁਦ ॥
ਤੁ ਗੋਈ ਕਿ ਦਰ ਸ਼ਿਕਮ ਅੰਦੋਖਤਹ ਸ਼ੁਦ ॥੭॥

ਹਮ=ਭੀ ਜੋ ਤੀਰਾਂ ਤੁਫੰਗਾਂ ਦੇ ਚਲਾਣ ਵਿਚ ਬੜੇ ਬੜੇ ਕਾਰੀਗਰਾਂ ਦੇ ਚੁ= ਮਨਿੰਦ=ਆਮੁਖਤਹ ਸ਼ੁਦ=ਪ੍ਰਖਤਾਕਾਰ ਹੋਇਆ ਹੈ। ਹੇ ਔਰੰਗਜ਼ੇਬ ! ਜੇ ਤੁ ਗੋਈ= ਤੂੰ ਕਹੇਂ ਕਿ=ਜੋ ਸ਼ਿਕਮ=ਪੇਟ ਦੇ ਦਰ=ਅੰਦਰ ਹੀ ਵਿਦਿਆ ਅੰਦੋਖਤਹ ਸ਼ੁਦ= ਜਮਾਂ ਹੋਈ ਹੋਈ ਸੀ। ਤਾਂ ਗੁਰੂ ਜੀ ਨੇ ਕਿਹਾ ਹਾਂ ਓਹ ਸਾਰੇ ਕੰਮ ਮਾਂ ਦੇ ਪੇਟ ਵਿਚ ਹੀ ਸਿਖ ਕੇ ਬਾਹਰ ਆਇਆ ਹੈ ॥ ੭ ॥

ਚੁ ਮਾਲਸ਼ ਗਿਰਾਨਸ਼ ਮਤਾਯਸ਼ ਅਜ਼ੀਮ ॥
ਕਿ ਮੁਲਕਸ਼ ਬਸੇ ਅਸਤ ਬਖਸ਼ਸ਼ ਕਰੀਮ ॥੮॥

ਚੁ=ਜੋ ਸ=ਉਸ ਦੇ ਹਾਥੀ ਘੋੜਾ ਆਦਿਕ ਮਾਲ ਗਿਰਾਨਸ਼=ਭਾਰੀ ਹੈ, ਸ=ਉਸ ਦਾ ਮਤਾਯਸ਼=ਖਜਾਨਾ ਵੀ ਅਜ਼ੀਮ=ਬੜਾ ਹੈ ਕਿ=ਜੋ ਸ=ਉਸ ਦੇ ਮੁਲਕ ਵੀ ਬਸੇ ਅਸਤ=ਬਹੁਤ ਸਾਰੇ ਹਨ ਤੇ ਬਖਸ਼ਸ਼ ਦੇ ਕਰੀਮ=ਕਰਨ ਵਾਲਾ ਹੈ ॥ ੮ ॥

ਅਜ਼ੋ ਬਾਦਸ਼ਾਹੀ ਬ ਆਖਰ ਸ਼ੁਦ. ਅਸਤ ॥
ਨਿਸ਼ਸਤੰਦ ਵਜ਼ੀਰਾਨ ਓ ਪੇਸ਼ ਪਸਤ ॥੯॥

ਬ=ਉਪਰ ਅਜ਼ੋ=ਉਸ ਦੇ ਜਿਸ ਵੇਲੇ ਬਾਦਸ਼ਾਹੀ ਓੜਕ ਦੀ ਸ਼ੁਦਅਸਤ=

ਹੋਣ ਲੱਗੀ ਹੈ ਭਾਵ ਜਿਸ ਵੇਲੇ ਉਹ ਮਰਨ ਲਗਾ ਤਿਸ ਵੇਲੇ ਸਾਰੇ ਵਜ਼ੀਰਾਨ=ਵਜ਼ੀਰ ਓ=ਉਸ ਦੇ ਪੇਸ਼ ਕਰਤ=ਅਗੇ ਪਿਛੇ ਆ ਨਿਸ਼ਸਤੰਦ=ਬੈਠੇ ।੯।

ਵਜ਼ੀਰਾਂ ਨੇ ਕਿਹਾ—

ਜ਼ਿ ਤੋ ਪਸ ਕਿਰਾ ਬਾਦਸ਼ਾਹੀ ਦਿਹਮ ॥
ਕਿਰਾ ਤਾਜ ਇਕਬਾਲ ਬਰ ਸਰ ਨਿਹਮ ॥੧੦॥

ਹੇ ਬਾਦਸ਼ਾਹ ! ਤੋ ਪਸ ਜ਼ਿ=ਤੇਰੇ ਪਿਛੇ ਤੋਂ ਬਾਦਸ਼ਾਹੀ ਕਿਰਾ ਦਿਹਮ= ਕਿਸ ਨੂੰ ਦੇਈਏ ਅਤੇ ਕਿਰਾ ਸਰ ਬਰ=ਕਿਸ ਦੇ ਸਿਰ ਉਪਰ ਇਕਬਾਲ ਤਾਜ ਨਿਹਮ=ਪਰਤਾਪ ਵਾਲਾ ਛੱਤ੍ਰ ਰਖੀਏ ।੧੦।

ਕਿਰਾ ਮਰਦ ਅਜ਼ ਖਾਨਹ ਬੇਰੂੰ ਕੁਨਦ ॥
ਕਿਰਾ ਬਖਤ ਇਕਬਾਲ ਬਰ ਸਰ ਨਿਹਦ ॥੧੧॥

ਕਿਰਾ ਮਰਦ=ਕਿਸ ਮਰਦ ਤਾਈਂ ਖਾਨਹ ਅਜ਼ ਬੇਰੂੰ ਕੁਨਦ=ਘਰ ਤੋਂ ਬਾਹਰ ਕਰੀਏ ਅਤੇ ਕਿਰਾ ਸਰ ਬਰ=ਕਿਸ ਦੇ ਸਿਰ ਉਪਰ ਬਖਤ=ਭਾਗਾਂਦਾਤੇ ਇਕਬਾਲ=ਪਰਤਾਪ ਦਾ ਛੱਤ੍ਰ ਨਿਹਦ=ਰੱਖੀਏ ਭਾਵ ਰਾਜ ਭਾਗ ਕਿਸ ਨੂੰ ਦੇਈਏ ।੧੧।

ਬ ਹੋਸ਼ ਅੰਦਰ ਆਮਦ ਕਸ਼ਾਦੋ ਦੁ ਚਸ਼ਮ* ॥
ਬਗੁਫ਼ਤਾ ਸੁਖਨ ਸ਼ਾਹਿ ਪੇਸ਼ੀਨ ਰਸਮ ॥੧੨॥

ਜਿਸ ਵੇਲੇ ਬਾਦਸ਼ਾਹ ਹੋਸ਼ ਵਿਚ ਆਇਆ ਤਾਂ ਉਸ ਨੇ ਆਪਣੇ ਦੁ ਚਸ਼ਮ ਕਸ਼ਾਦੋ=ਦੋਨੋਂ ਨੇਤਰ ਖੋਹਲੇ ਤੇ ਪੇਸ਼ੀਨ ਰਸਮ=ਪੁਰਾਣੇ ਰਿਵਾਜ ਅਨੁਸਾਰ ਸ਼ਾਹਿ ਸੁਖਨ ਬਗੁਫਤਾ=ਬਾਦਸ਼ਾਹ ਬਚਨ ਕਹਿੰਦਾ ਹੈ ।੧੨।

ਨ ਪਾਓ ਨ ਦਸਤੋ ਨ ਚਸ਼ਮੋ ਜ਼ੁਬਾਂ ॥
ਨ ਹੋਸ਼ੋ ਨ ਹਿੰਮਤ ਨ ਹੈਬਤ ਕਸਾਂ ॥੧੩॥

ਨਾ ਜਿਸ ਦੇ ਪੈਰ, ਨ ਦਸਤੋ=ਹੱਥ, ਨਾ ਚਸ਼ਮੋ=ਨੇਤਰ, ਨਾ ਹੀ ਜ਼ੁਬਾਨ ਹੋਵੇ ਅਤੇ ਨਾ ਹੀ ਹੋਸ਼ੋ=ਹੁਸ਼ਿਆਰੀ, ਨਾ ਹਿੰਮਤ=ਉਦਮ, ਨਾ ਹੀ 'ਕਸਾਂ=ਕਿਸੇ ਦਾ ਹੈਬਤ=ਖੌਫ ਹੋਵੇ ।੧੩।

ਨ ਹਉਲੋ ਨ ਹਿੰਮਤ ਨ ਹੀਲਹ ਨ ਹੋਸ਼ ॥
ਨ ਬੀਨੀ ਨ ਬੀਨਾਯਗੀ ਹਰ ਦੁ ਗੋਸ਼ ॥੧੪॥

ਨਾ ਹੀ ਹਉਲੋ=ਦਿਲ ਦਾ ਧੜਕਣਾ, ਨਾ ਹੀ ਹਿੰਮਤ=ਉਦਮ, ਨ ਹੀਲਹ=ਬਹਾਨਾ, ਨਾ ਹੀ ਜਿਸ ਨੂੰ ਹੋਸ਼ ਹੋਵੇ। ਨ ਬੀਨੀ=ਨਕ, ਨਾ ਬੀਨਾਯਗੀ,=ਨਿਗਾਹ, ਨਾ ਹੀ ਹਰ ਦੁ ਗੋਸ਼=ਦੋਨੋਂ ਕੰਨ ਹੋਵਣ ।੧੪।

*ਪਾਠਾਂਤ੍ਰ—ਕੁਸ਼ਾਦਹ ਦੋ ਚਸ਼ਮ।

ਹਰਾਂ ਕਸ ਕਿ ਹਸਤ ਆਜ਼ਮਾਯਸ਼ ਬਵਦ ॥
ਵਜ਼ਾਂ ਦਉਰ ਦੀ ਬਾਦਸ਼ਾਹਸ਼ ਬਵਦ ॥੧੫॥

ਹਰਾਂ ਕਸ ਕਿ=ਜਿਸਕਿਸਦੇ ਤਾਈਂ ਇਹ ਹਸਤ=ਅੱਠ ਅਜ਼ਮਾਇਸ਼ਾਂ ਬਵਦ=ਹੋਵਣ ਵਜਾਂ=ਉਸ ਨੂੰ ਦੀਂ ਦਉਰ ਬਾਦਸ਼ਾਹਸ਼ ਬਵਦ=ਇਸ ਜ਼ਮਾਨੇ ਦੀ ਬਾਦਸ਼ਾਹੀ ਹੋਵੇ ॥੧੫॥

ਅਜਬਮਾਂਦ ਦਾਨਾਇ ਦਉਰ ਈਂ ਜਵਾਬ ॥
ਸੁਖਨ ਬਾਜ਼ ਦੀਗਰ ਕੁਨਦ ਬਾ ਸਵਾਬ ॥੧੬॥

ਈਂ ਜਵਾਬ=ਇਸ ਗੱਲ ਨੂੰ ਸੁਣ ਕੇ ਦਉਰ ਦਾਨਾਇ=ਜ਼ਮਾਨੇ ਦੇ ਅਕਲਮੰਦ ਵਜ਼ੀਰ ਅਜਬ ਮਾਂਦ=ਅਸਚਰਜ ਹੋ ਰਹੇ । ਬ ਸਵਾਬ=ਸਾਥ ਭਲਿਆਈ ਦੇ ਬਾਜ਼ ਦੀਗਰ ਸੁਖਨ ਕੁਨਦ=ਫੇਰ ਦੂਸਰਾ ਬਚਨ ਕੀਤਾ ॥੧੬॥

ਬਕਿੰਗਸ਼ ਦਰਾਮਦ ਦਰੰਗਸ਼ ਗਿਰਿਫ਼ਤ ॥
ਜਵਾਬੇ ਸੁਖਨ ਰਾ ਬਰੰਗਸ਼ ਗਿਰਿਫ਼ਤ ॥੧੭॥

ਬ ਕਿੰਗਸ਼ ਦਰਾਮਦ=ਵਿਚ ਗਿਣਤੀ ਦੇ ਆਏ ਭਾਵ ਸੋਚਾਂ ਵਿਚ ਪੈ ਗਏ, ਇਸ ਤੇ ਉਤਰ ਦੇਣ ਵਿਚ ਦਰੰਗਸ਼ ਗਰਿਫ਼ਤ=ਦੇਰੀ ਨੂੰ ਫੜਨਾ ਕੀਤਾ। ਭਾਵ ਬਾਦਸ਼ਾਹ ਦੇ ਸੁਖਨ ਰਾ=ਬਚਨਾਂ ਦਾ ਜਵਾਬੇ=ਉਤਰ ਦੇਣ ਵਿਚ ਬਰੰਗਸ਼ ਗਿਰਿਫ਼ਤ=ਦੇਰੀ ਨੂੰ ਫੜਨਾ ਕੀਤਾ ॥੧੭॥

ਚਪੋ ਰਾਸਤ ਸ਼ ਕਰਦ ਚਰਖੇ ਜ਼ੁਬਾਂ ॥
ਬਰਾ ਵੁਰਦ ਸੁਖਨੇ ਚੁ ਕੈਬਰ ਕਮਾਂ ॥੧੮॥

ਸ਼=ਓਹ ਵਜ਼ੀਰ ਆਪਣੀ ਜ਼ੁਬਾਂ=ਜੀਭ ਨੂੰ ਚਪੋ ਰਾਸਤ=ਖਬੇ ਸਜੇ ਚਰਖੇ ਕਰਦ=ਫੇਰਨਾ ਕਰਦੇ ਹਨ ਅਤੇ ਮੂੰਹ ਵਿਚੋਂ ਇਤਨੀ ਜਲਦੀ ਸੁਖਨੇ=ਬਚਨਾਂ ਨੂੰ ਬਰਾਵੁਰਦ=ਬਾਹਰ ਲਿਆਂਦਾ, ਚੁ ਕੈਬਰ ਕਮਾਂ=ਜਿਸ ਤਰ੍ਹਾਂ ਧਨੁਖ ਵਿਚੋਂ ਬਾਣ ਨਿਕਲਦੇ ਹਨ ॥੧੮॥

ਕਿ ਏਸ਼ਾਹਿ ਹੁਸ਼ਯਾਰ ਆਜ਼ਾਦ ਮਗ਼ਜ਼ ॥
ਚਿਰਾਮੇ ਤੁ ਗੋਈ ਦਰੀਂ ਕਾਰ ਨਗਜ਼ ॥੧੯॥

ਕਿ ਏ ਸ਼ਾਹਿ=ਜੋ ਹੇ ਬਾਦਸ਼ਾਹ ! ਬੜੇ ਹੁਸ਼ਿਆਰ ਤੇ ਆਜ਼ਾਦ ਮਗਜ਼=ਨਿਆਰੇ ਸੁਭਾਵ ਵਾਲੇ। ਦਰੀਂ ਕਾਰ ਨਗਜ਼=ਇਸ ਅਸਚਰਜ ਕਾਰ ਦੇ ਅੰਦਰ ਤੁ ਚਿਰਾਮੇ ਗੋਈ=ਆਪ ਨੇ ਕੀ ਕਥਨ ਕੀਤਾ ਹੈ ॥੧੯॥

ਕਸੇਰਾ ਸ਼ਵਦ ਕਾਰ ਈਂ ਦਰ ਜ਼ਮਾਂ ॥

**ਵਜ਼ਾਂ ਹਸਤ ਐਬ ਅਸਤ ਜ਼ਾਹਰ ਜਹਾਂ ॥ ੨੦ ॥**

ਈਂ=ਇਸ ਜ਼ਮਾਂ ਦਰ=ਜ਼ਮਾਨੇ ਦੇ ਅੰਦਰ ਕਸੇਰਾ=ਜਿਸ ਕਿਸ ਦੇ ਤਾਈਂ ਇਹ ਕਾਰ ਸ਼ਵਦ=ਹੈ ਵਜ਼ਾਂ=ਉਸ ਦੇ ਵਿਚ ਇਹ ਹਸਤ ਐਬ ਅਸਤ=ਅੱਠ ਪਾਪ ਹਨ। ਇਹ ਗੱਲ ਜਹਾਂ=ਜਹਾਨ ਵਿਚ ਜ਼ਾਹਰ=ਪ੍ਰਸਿੱਧ ਹੈ ॥ ੨੦ ॥

(ਆਪ ਜੀ ਨੇ ਕਿਸ ਤਰ੍ਹਾਂ ਕਹਿ ਦਿਤਾ ਕਿ ਜੋ ਅੰਧਾ ਗੁੰਗਾ ਹੋਵੇ ਓਹ ਮੇਰੀ ਰਾਜ ਗੱਦੀ ਤੇ ਬੈਠੇ)

**ਕਿ ਈਂ ਹਫਤ ਐਬੋ ਤੁ ਗੋਈ ਹੁਨਰ ॥**

**ਕਿ ਏ ਸ਼ਾਹ *ਸ਼ਾਹਾਨ ਹਮਹ ਬਹਰ ਬਰ ॥੨੧॥**

ਕਿ=ਜੋ ਈਂ=ਇਨ੍ਹਾਂ ਹਫਤ ਐਬੋ=ਅੱਠ ਪਾਪਾਂ ਨੂੰ ਹੇ ਬਾਦਸ਼ਾਹ ! ਤੁ=ਤੂੰ ਹੁਨਰ=ਕਥਨ ਕੀਤਾ ਹੈ, ਕਿ=ਜੋ ਏ=ਹੇ ਹਮਹ=ਤਮਾਮ ਬਹਰ=ਦਰਿਆਵਾਂ ਤੇ ਬਰ= ਜੰਗਲਾਂ ਦੇ ਪਾਤਿਸ਼ਾਹਾਂ ਦੇ ਪਾਤਿਸ਼ਾਹ ॥ ੨੧ ॥

**ਨ ਦਰ ਜੰਗ ਪੁਸ਼ਤੋ ਨ ਦੁਸ਼ਨਾਮ ਦਾਦ ॥**

**ਨ ਅੰਗੁਸ਼ਤ ਬਰ ਹਰਫ਼ ਦੁਸ਼ਮਨ ਨਿਹਾਦ ॥੨੨॥**

ਨਾ ਹੀ ਆਪ ਨੇ ਜੰਗ ਦੇ ਦਰ=ਅੰਦਰ ਪੁਸ਼ਤੋ=ਪਿਠ ਦਿਤੀ ਅਤੇ ਨਾ ਹੀ ਕਿਸੇ ਨੂੰ ਦੁਸ਼ਨਾਮ ਦਾਦ=ਗਾਲ ਦਿੱਤੀ ਹੈ, ਨਾ ਹੀ ਆਪਣੇ ਲਿਖੇ ਹੋਏ ਹਰਫਾਂ ਦੇ ਬਰ=ਉਪਰ ਦੁਸ਼ਮਣਾਂ ਨੂੰ ਅੰਗੁਸ਼ਤ ਨਿਹਾਦ=ਅੰਗੂਠਾ ਰਖਣ ਦਿਤਾ ਹੈ ਭਾਵ ਆਪ ਦੇ ਲਿਖੇ ਹੋਏ ਨੂੰ ਦੁਸ਼ਮਣਾਂ ਨੇ ਵੀ ਸਚ ਕਰਕੇ ਮੰਨਿਆਂ ਹੈ ॥ ੨੨ ॥

**ਨ ਆਰਾਮ ਦੁਸ਼ਮਨ ਨ ਆਜ਼ਾਰ ਦੋਸਤ ॥**

**ਜਵਾਬੇ ਗ਼ਦਾਰਾ ਅਦੂਰਾ ਬਪੋਸਤ ॥ ੨੩ ॥**

ਆਪ ਨੇ ਦੁਸ਼ਮਣਾਂ ਨੂੰ ਆਰਾਮ ਨਹੀਂ ਲੈਣ ਦਿਤਾ,ਨਾ ਹੀ ਦੋਸਤਾਂ ਨੂੰ ਆਜ਼ਾਰ= ਦੁਖ ਦਿਤਾ ਹੈ। ਗਦਾਰਾ=ਮੰਗਤਿਆਂ ਨੂੰ ਆਪ ਨੇ ਖਾਲੀ ਜਵਾਬ ਨਹੀਂ ਦਿਤਾ ਤੇ ਅਦੂਰਾ=ਸ਼ੱਤਰੂਆਂ ਨੂੰ ਬਪੋਸਤ=ਪੋਸਤ ਦੀ ਨਿਆਈਂ ਮਲ ਦਿਤਾ ਹੈ ॥ ੨੩ ॥

**ਨਵੀਸਿੰਦਹ ਰਾ ਜਾ ਨ ਹਰਫ਼ੇ ਨਿਹਦ ॥**

**ਸੁਖਨ ਰਾ ਬ ਹਕ ਜਾਇ ਸ਼ਰਫ਼ੇ ਦਿਹਦ ॥੨੪॥**

ਨਿਆਂ ਵਾਲੇ ਕਾਗਜ਼ ਤੁਸੀਂ ਐਸੇ ਪੁਰ ਕਰਕੇ ਲਿਖੇ ਹਨ ਜੋ ਨਵੀ ਸਿੰਦਹ ਰਾ=ਮੁਨਸ਼ੀਆਂ ਤਾਈਂ ਹਰਫ ਲਿਖਣ ਦੀ ਜਾ ਨ ਨਿਹਦ=ਜਗ੍ਹਾ ਨਹੀਂ ਰੱਖੀ। ਤੁਸੀਂ ਆਪਣੇ ਸੁਖਨ ਰਾ=ਬਚਨਾਂ ਤਾਈਂ ਹਕ ਜਾਇ=ਸੱਚ ਦੀ ਜਗ੍ਹਾ ਬ=

*ਪਾਠਾਂਤ੍ਰ–ਸਾਹਾਂ।

ਵਿਚ ਸ਼ਰਫੇ ਦਿਹਦ=ਖਰਚ ਦਿਤਾ ਹੈ । ਭਾਵ ਆਪ ਨੇ ਜੋ ਵੀ ਬਚਨ ਬੋਲਿਆ ਹੈ ਓਹ ਸੱਚਾ ਹੀ ਬੋਲਿਆ ਹੈ ॥ ੨੪ ॥

ਨ ਉਸਤਾਦ ਰਾ ਦਾਦ ਜਾਏ ਸੁਖ਼ਨ ॥
ਫਰਾਮੋਸ਼ਗੀ ਚੂੰ ਬਕਾਰੇ ਕੁਹਨ ॥੨੫॥

ਉਸਤਾਦ ਦੇ ਰਾ=ਤਾਈਂ ਵੀ ਆਪ ਨੇ ਸੁਖ਼ਨ ਜਾਇ=ਬਚਨ ਲਿਖਣ ਦੀ ਜਗਾ ਨ ਦਾਦ=ਨਹੀਂ ਦਿਤੀ। ਬਾਦਸ਼ਾਹਾਂ ਵਾਲੀ ਕੁਹਨ=ਪੁਰਾਣੀ ਕਾਰ ਨੂੰ ਤੁਸੀਂ ਆਪਣੇ ਦਿਲ ਬ=ਵਿਚੋਂ ਕਿਸ ਵਾਸਤੇ ਫਰਾਮੋਸ਼ਗੀ=ਭੁਲਾਣਾ ਕੀਤੀ ਹੈ। ਬਾਦਸ਼ਾਹ ਤਾਂ ਕਿਸੇ ਅੰਧੇ ਲੂਲੇ ਗੁੰਗੇ ਨੂੰ ਬਾਦਸ਼ਾਹੀ ਦਿੰਦੇ ਨਹੀਂ ਤੇ ਆਪ ਕਹਿੰਦੇ ਹੋ ਜੋ ਅੰਧਾ ਗੁੰਗਾ ਹੋਵੇ ਉਸ ਨੂੰ ਮੇਰੀ ਬਾਦਸ਼ਾਹੀ ਦਿਓ ॥ ੨੫ ॥

ਬਬਦ ਮਸਲਿਹਤ ਕਸ ਨ ਦਾਦਨ ਦਿਗਰ ॥
ਬਿਹਸ ਨਾਮ ਓ ਚੂੰ ਤੁ ਗੋਯਦ ਹੁਨਰ ॥੨੬॥

ਆਪ ਨੇ ਕਸ ਦੀਗਰ=ਕਿਸੀ ਦੂਸਰੇ ਆਦਮੀ ਨੂੰ ਬਬਦ ਮੁਸਲਿਹਤ ਨ ਦਾਦਨ=ਬੁਰੀ ਸਲਾਹ ਨਹੀਂ ਦਿਤੀ। ਚੂੰ ਤੁ ਹੁਨਰ ਗੋਯਦ=ਜੋ ਗੁਣ ਆਪ ਨੇ ਹੁਨਰ ਰੂਪ ਕਰਕੇ ਉਚਾਰੇ ਹਨ ਓ ਨਾਮ ਬਿਹਸ=ਉਨ੍ਹਾਂ ਦੇ ਨਾਮ ਨੂੰ ਛਡ ਦਿਓ, ਕਿਉਂਕਿ ਉਹ ਗੁਣ ਪਾਪ ਰੂਪ ਹਨ।

ਇਹ ਗਲ ਸੁਣ ਕੇ ਬਾਦਸ਼ਾਹ ਨੇ ਕਿਹਾ—ਹੇ ਵਜ਼ੀਰੋ ! ਜਿਸ ਵਿਚਾਰ ਪਰ ਮੈਂ ਆਪਣਾ ਖਿਆਲ ਵਰਣਨ ਕੀਤਾ ਹੈ ਤੁਹਾਡੀ ਨਿਗ੍ਹਾ ਅਜੇ ਓਥੇ ਨਹੀਂ ਪਹੁੰਚੀ। ਮੈਂ ਕੋਈ ਪ੍ਰਤੱਖ ਅੰਧਾ ਗੁੰਗਾ ਨਹੀਂ ਕਿਹਾ ਮੈਂ ਤਾਂ ਅੰਤ੍ਰੀਵ ਭਾਵ ਦੇ ਖਿਆਲਾਂ ਵਾਲੇ ਨੂੰ ਗੱਦੀ ਦੇਣੀ ਕਹੀ ਹੈ ॥ ੨੬ ॥ ਕਿ—

ਨ ਬੀਨਦ ਦਿਗਰ ਜ਼ਨ ਬ ਚਸ਼ਮੇ ਖੁਦਸ਼ ॥
ਨ ਬਦਕਾਰ ਕਸ ਕਰਦ ਨਜ਼ਰੇ ਬਦਸ਼ ॥੨੭॥

ਖੁਦਸ਼=ਸਾ ਆਪਣੇ ਚਸ਼ਮੇ=ਨੇਤਰਾਂ ਬ=ਸਾਥ ਦਿਗਰ ਜ਼ਨ=ਦੂਸਰੇ ਦੀ ਔਰਤ ਨੂੰ ਖੋਟੀ ਨਿਗਾਹ ਨਾਲ ਨਾ ਬੀਨਦ=ਵੇਖੇ ਅਤੇ ਕਸ ਬਦਕਾਰ=ਕਿਸੇ ਦੇ ਬੁਰੇ ਕੰਮ ਵਿਚ ਆਪਣੀ ਨਜ਼ਰੇ=ਨਿਗਾਹ ਨੂੰ ਬਦਸ਼=ਬੁਰੀ ਨ ਕਰਦ=ਕਰੇ ॥ ੨੭ ॥

ਨਜ਼ਰ ਕਰਦ ਕਸ ਬਰ ਨ ਹਰਫ਼ੇ ਹਰਾਮ ॥
ਨਿਗਹ ਦਾਸ਼ਤ ਬਰ ਸ਼ੁਕਰ ਯਜ਼ਦਾਂ ਮੁਦਾਮ ॥੨੮॥

ਕਸ=ਕਿਸੇ ਦੇ ਹਰਾਮ ਹਰਫ ਬਰ=ਉਪਰ ਆਪਣੀ ਨਜ਼ਰ=ਨਿਗਾਹ ਨਾ ਕਰਦ=ਕਰੇ। ਆਪਣੀ ਨਿਗਾਹ ਯਜ਼ਦਾਂ=ਵਾਹਿਗੁਰੂ ਦੇ ਸ਼ੁਕਰਾਨੇ ਬਰ=ਉਪਰ ਮੁਦਾਮ=ਹਮੇਸ਼ਾਂ ਦਾਸ਼ਤ=ਰਖੇ ॥ ੨੮ ॥

ਨਜ਼ਰ ਰਾ ਬਬਦਕਾਰ ਦੀਗਰ ਬਬਸਤ ॥
ਸ਼ਨਾਸੀ ਤੁ ਤਹਕੀਕ ਓ ਕੋਰ ਹਸਤ ॥ ੨੯ ॥

ਦੀਗਰ ਬਬਦਕਾਰ=ਦੂਸਰੇ ਦੀ ਖੋਟੀ ਕਾਰ ਵਿਚ ਆਪਣੀ ਨਜ਼ਰ ਨੂੰ ਬਬਸਤ= ਬੰਨ੍ਹ ਦੇਵੇ । ਤੁ ਤਹਕੀਕ=ਤੁਸੀਂ ਨਿਸਚੇ ਕਰਕੇ ਸਨਾਸੀ=ਪਛਾਨਣਾ ਕਰੋ ਉਹ ਪੁਰਸ਼ ਕੋਰ ਹਸਤ=ਅੰਧਾ ਹੈ ॥ ੨੯ ॥

ਕਦਮ ਰਾ ਨ ਦਾਰਦ ਬਬਦਕਾਰ ਕਾਰ ॥
ਨ ਦਰ ਜੰਗ ਪਸਪਾਉ ਪੁਸ਼ਤੇ *ਬਰਾਰ ॥੩੦॥ (*ਪਾਠਾਂਤ੍ਰ–ਹਜ਼ਾਰ ।)

ਕਦਮ ਰਾ=ਪੈਰਾਂ ਤਾਈਂ ਬਬਦਕਾਰ=ਖੋਟੀ ਕਾਰ ਕਾਰ=ਕਰਨ ਵਿਚ ਨ ਦਾਰਦ=ਨ ਰਖਣਾ ਕਰੇ । ਬਰਾਰ=ਬਲ ਦਾ ਆਲਾ ਜੋ ਹਜ਼ਾਰਾਂ ਸੂਰਮੇ ਹਨ ਉਨ੍ਹਾਂ ਦੇ ਜੰਗ ਅੰਦਰ ਪੁਸ਼ਤੇ=ਪਿਠ ਦੇ ਕੇ ਨ ਪਸਪਾਉ=ਪੈਰਾਂ ਨੂੰ ਪਿਛੇ ਨਾ ਪਾਵੇ ॥ ੩੦ ॥

ਨ ਦਰ ਕਾਰ ਦੁਜ਼ਦੀ ਨ ਦਿਲ ਬਿ ਸ਼ਕਨੀ ॥
ਬ ਖਾਨਹ ਖੁਮਰਬਾਜ਼ ਨਹ ਰਹਜ਼ਨੀ ॥੩੧॥

ਦੁਜ਼ਦੀ=ਚੋਰੀ ਦੀ ਕਾਰ ਅੰਦਰ ਨਾ ਜਾਵੇ ਅਤੇ ਨਾ ਹੀ ਕਿਸੀ ਦੇ ਦਿਲ ਨੂੰ ਬਿਸ਼ਕਨੀ=ਢਾਹਵੇ । ਨਾ ਹੀ ਖੁਮਰ ਬਾਜ਼=ਸ਼ਰਾਬ ਦੇ ਪੀਣ ਵਾਲਿਆਂ ਦੇ ਖਾਨਹ= ਘਰ ਬ=ਵਿਚ ਜਾਵੇ। ਨਹ ਰਹਜ਼ਨੀ=ਨਾ ਹੀ ਰਸਤੇ ਦੇ ਮਾਰਨ ਵਾਲਾ ਹੋਵੇ ਅਰਥਾਤ ਠਗ ਨਾ ਹੋਵੇ ॥ ੩੧ ॥

ਬਨਾਕਸ ਦੁਆਏ ਨ ਗੋਯਦ ਸੁਖਨ ॥
ਬਖਾਹਸ਼ ਖ਼ਰਾਸ਼ੀ ਨ ਜੋਈ ਸੁਖਨ ॥੩੨॥

ਬਨਾਕਸ=ਖਾਲੀ ਦੁਆਏ=ਅਸ਼ੀਰ ਵਾਦਾਂ ਦੇਣ ਵਾਲਿਆਂ ਨਾਲ ਨ ਗੋਯਦ ਸੁਖਨ=ਬਚਨਾਂ ਨੂੰ ਨਾ ਕਹੇ । ਬ ਖਾਹਸ਼=ਵਿਚ ਇਛਾ ਦੇ ਖ਼ਰਾਸ਼ੀ=ਛਿਲਣ ਵਾਲੇ ਸੁਖਨ=ਬਚਨਾਂ ਨੂੰ ਨਾ ਜੋਈ=ਢੂੰਡੇ ॥ ੩੨ ॥

†ਬਬਦਕਾਰ ਕਸ ਦਰ ਨ ਦਾਦੰਦ ਪਾਇ ॥
ਕਿ ਓ ਪਾਇ ਲੰਗ ਅਸਤੁ ਗੋਈ ਬਜਾਇ ॥ ੩੩ ॥

ਕਸ ਬਬਦਕਾਰ=ਕਿਸੇ ਦੀ ਬੁਰੀ ਕਾਰ ਦੇ ਦਰ=ਅੰਦਰ ਨਾ ਦਾਦੰਦ ਪਾਇ= ਨ ਰਖਣਾ ਕਰੇ ਪੈਰਾਂ ਨੂੰ ਕਿ=ਜੋ ਉਹ ਪੁਰਸ਼ ਪੈਰਾਂ ਸੇ ਲੰਙਾ ਗੋਈ ਅਸਤ=ਕਥਨ ਕੀਤਾ ਹੈ ਬਜਾਇ=ਪ੍ਰਗਟ ॥ ੩੩ ॥ (†ਪਾਠਾਂਤ੍ਰ–ਨ ਬਦਕਾਰ)

ਬ ਦੁਜ਼ਦੀ ਮਤਾਰਾ ਨ ਅਲੂਦਹ ਦਸਤ ॥
ਬ ਖੁਰਸ਼ੇ ਹਰਾਮੇ ਕੁਸ਼ਾਯਦ ਨ ਦਸਤ ॥੩੪॥

ਬਦੁਜ਼ਦੀ=ਚੋਰੀ ਦੀ ਮਤਾਰਾ=ਮਾਇਆ ਵਿਚ ਆਪਣੇ ਦਸਤ=ਹੱਥਾਂ ਨੂੰ ਅਲੂਦਹ=ਗੰਦਾ ਨਾ ਕਰੇ। ਬ ਖੁਰਸ਼ੇ ਹਰਾਮ=ਹਰਾਮ ਦੇ ਖਾਣੇ ਵਿਚ ਦਸਤ=ਹੱਥਾਂ ਨੂੰ ਨਾ ਕੁਸ਼ਾਯਦ ਖੋਹਲੇ ॥ ੩੪ ॥

**ਬਖੁਦ ਦਸਤ ਖ਼ਾਹੰਦ ਨ ਗੀਰੰਦ ਮਾਲ ॥**

**ਨ ਰਇਯਤ ਖਰਾਸ਼ੀ ਨ ਆਜਜ਼ ਜ਼ਵਾਲ ॥੩੫॥**

ਖਾਹੰਦ=ਇਛਾ ਕਰਕੇ ਖੁਦ ਦਸਤ=ਆਪਣੇ ਹਥਾਂ ਨਾਲ ਕਿਸੇ ਦੇ ਮਾਲ ਨੂੰ ਨ ਗੀਰੰਦ=ਫੜੇ ਨਾ ਰਈਅਤ ਨੂੰ ਖਰਾਸ਼ੀ=ਛਿਲਣਾ ਕਰੇ ਨਾ ਹੀ ਆਜਜ਼ ਜ਼ਵਾਲ= ਗਰੀਬਾਂ ਨੂੰ ਪੀੜਾ ਦੇਵੇ ॥ ੩੫ ॥

**ਦਿਗਰ ਜ਼ਨ ਨ ਖੁਦ ਦਸਤ ਅੰਦਾਖਤਨ ॥**

**ਰਈਯਤ ਖੁਲਾਸਹ ਨ ਬਰ ਤਾਖਤਨ॥੩੬॥**

ਦਿਗਰ ਜ਼ਨ=ਦੂਸਰੇ ਦੀ ਔਰਤ ਉਪਰ ਖੁਦ ਦਸਤ=ਆਪਣੇ ਹਥ ਨੂੰ ਨਾ ਅੰਦਾਖਤਨ=ਡਾਲੇ। ਰਈਅਤ ਨੂੰ ਖੁਲਾਸਹ=ਸੁਖੀ ਜਾਣ ਕੇ ਉਸ ਦੇ ਬਰ=ਉਪਰ ਤਾਖਤਨ=ਚੜ੍ਹਾਈ ਨਾ ਕਰੇ ॥ ੩੬ ॥

**†ਬਖੁਦ ਦਸਤ ਰਿਸ਼ਵਤ ਨ ਅਲੂਦਹ ਕਰਦ ॥**

**ਕਿ ਅਜ਼ ਸ਼ਾਹਿ ਦੁਸ਼ਮਨ ਬਰਾਵੁਰਦ ਗਰਦ ॥੩੭॥**

ਖੁਦ ਦਸਤ=ਆਪਣੇ ਹੱਥਾਂ ਨੂੰ ਰਿਸ਼ਵਤ=ਵਢੀ ਲੈ ਕੇ ਅਲੂਦਹ=ਗੰਦਾ ਨਾ ਕਰੇ। ਕਿ ਅਜ਼ ਸ਼ਾਹਿ ਦੁਸ਼ਮਨ=ਜੋ ਦੁਸ਼ਮਨ ਬਾਦਸ਼ਾਹਾਂ ਦੇ ਬਰਾਵੁਰਦ=ਉਪਰ ਲਿਆਵੇ ਗਰਦ=ਘਟੇ ਨੂੰ ॥ ੩੭ ॥ (†ਪਾਠਾਂਤ੍ਰ–ਨ ਖੁਦ)

**ਨ ਜਾਏ ਅਦੂਰਾ ਦਿਹਦ ਵਕਤ ਜੰਗ ॥**

**ਬੁਬਾਰਸ਼ ਦਿਹਦ ਤੇਗ ਤਰਕਸ਼ ਖ਼ਤੰਗ ॥੩੮॥**

ਜੰਗ ਦੇ ਵਕਤ ਅਦੂਰਾ=ਵੈਰੀਆਂ ਨੂੰ ਜਾਏ=ਜਗਾ ਨ ਦਿਹਦ=ਦੇਵੇ। ਤੇਗ= ਤਲਵਾਰਾਂ ਦੀ ਅਤੇ ਤਰਕਸ=ਭਥਿਆਂ ਵਿਚੋਂ ਤੀਰਾਂ ਦੀ ਬੁ ਬਾਰਸ਼ ਦਿਹਦ=ਬਰਖਾ ਦੇਵੇ ॥ ੩੮ ॥

**ਨ ਰਾਮਸ਼ ਦਿਹਦ ਅਸਪ ਰਾ ਵਕਤ ਕਾਰ ॥**

**ਨ ਜਾਯਸ਼ ਅਦੂਰਾ ਦਿਹਦ ਦਰ ਦਿਯਾਰ ॥੩੯॥**

ਵਕਤ ਕਾਰ=ਵੇਲੇ ਜੁਧ ਦੇ ਅਸਪ ਰਾ=ਘੋੜਿਆਂ ਤਾਈਂ ਰਾਮਸ਼=ਅਰਾਮ ਨ ਦੇਵੇ। ਦਿਯਾਰ=ਵਲੈਤ ਦੇ ਦਰ=ਅੰਦਰ ਅਦੂਰਾ=ਵੈਰੀਆਂ ਨੂੰ ਜਾਯਸ਼=ਜਗ੍ਹਾ ਨਾ ਦੇਵੇ॥੩੯॥

**ਕਿ ਬੇ ਦਸਤ ਓ ਹਸਤ ਗੋ ਪੁਰ ਹੁਨਰ ॥**

ਬ ਅਦੂਲਗੀ ਦਰ ਨ ਬਸਤਨ ਕਮਰ ॥ ੪੦ ॥

ਕਿ=ਜੋ ਓਹ ਪੁਰਸ਼ ਦਸਤ ਬੇ=ਹੱਥਾਂ ਤੋਂ ਰਹਿਤ ਪੁਰ=ਪੂਰਨ ਹੁਨਰਾਂ ਵਾਲਾ ਗੋ ਹਸਤ=ਕਥਨ ਕੀਤਾ ਹੈ । ਬ ਆਲੂਦਗੀ=ਗੰਦੀ ਵਸਤੂ ਦੇ ਲੈਣ ਦਰ=ਅੰਦਰ ਆਪਣੇ ਲਕ ਨੂੰ ਨ ਬਸਤਨ=ਬੰਨ੍ਹੇ ॥ ੪੦ ॥

ਨ ਗੋਯਦ ਕਸੇ ਬਦ ਸੁਖ਼ਨ ਜ਼ੀਂ ਜ਼ੁਬਾਨ ॥
ਕਿ ਓ ਬੇ ਜ਼ੁਬਾਨਸਤ ਜ਼ਾਹਰ †ਜਹਾਨ ॥੪੧॥

ਜ਼ੀਂ ਜ਼ੁਬਾਨ=ਈਂ ਜ਼ੁਬਾਨ ਤੋਂ ਕਿਸੇ ਨੂੰ ਬਦ=ਬੁਰਾ ਸੁਖਨ ਨ ਗੋਯਦ=ਕਹੇ। ਕਿ=ਜੋ ਓਹ ਪੁਰਸ਼ ਜਹਾਨ ਵਿਚ ਜ਼ਾਹਰ=ਪ੍ਰਸਿਧ ਹੀ ਜ਼ਬਾਨ ਸੇ ਬੇ=ਰਹਿਤ ਕਥਨ ਕੀਤਾ ਅਸਤੁ=ਹੈ ॥ ੪੧ ॥ (†ਪਾਠਾਂਤ੍ਰ—ਜਹਾਂ

ਸ਼ੁਨੀਦਨ ਨ ਬਦ ਸੁਖ਼ਨ ਕਸਰਾ ਬਗੋਸ਼ ॥
ਕਿ ਓ ਹਸਤ ਬੇ ਗੋਸ਼ ਗੋਈ ਬਹੋਸ਼ ॥੪੨॥

ਗੋਸ਼=ਕੰਨਾਂ ਦੇ ਬ=ਵਿਚ ਕਸਰਾ=ਕਿਸੇ ਦਾ ਬਦ ਸੁਖਨ=ਬੁਰਾ ਬਚਨ ਨਾ ਸ਼ੁਨੀਦਨ=ਸੁਣੇ। ਕਿ=ਜੋ ਉਸ ਪੁਰਸ਼ ਨੂੰ ਗੋਸ਼=ਕੰਨਾਂ ਤੋਂ ਬੇ=ਰਹਿਤ ਗੋਈ ਹਸਤ= ਕਥਨ ਕੀਤਾ ਹੈ ਬਹੋਸ਼=ਵਿਚ ਹੋਸ਼ਤਾ ਦੇ ॥ ੪੨ ॥

ਕਿ ਪਸ ਪਰਦਹ ਚੁਗਲੀ ਸ਼ੁਨੀਦਨ ਨ ਕਸ ॥
ਵਜ਼ਾਂ ਖੁਦ ਸ਼ਨਾਸੀ ਕਿ ਗੋਈ ਸ਼ਹਸ ॥ ੪੩ ॥

ਕਿ=ਜੋ ਪਰਦਹ=ਪੜਦੇ ਦੇ ਪਸ=ਪਿਛੇ ਕਸ=ਕਿਸੇ ਦੀ ਚੁਗਲੀ ਨੂੰ ਨਾ ਸ਼ੁਨੀਦਨ=ਸੁਨਣਾ ਕਰੇ, ਵਜ਼ਾਂ=ਉਸ ਨੂੰ ਖੁਦ=ਆਪ ਤੁਸੀਂ ਸ਼ਨਾਸੀ=ਪਛਾਣੋ ਕਿ= ਜੋ ਉਸ ਨੂੰ ਮੈਂ ਸ਼ਹਸ ਗੋਈ=ਪਾਤਿਸ਼ਾਹ ਕਿਹਾ ਹੈ ॥ ੪੩ ॥

ਕਸੇ ਕਾਰ ਬਦਰਾਂ ਨ ਗੀਰੰਦ ਬੋਇ ॥
ਕਿ ਓ ਹਸਤ ਬੇ ਬੀਨਿਓ ਨੇਕ ਖੋਇ ॥੪੪॥

ਕਸੇ=ਕਿਸੇ ਦੀ ਬਦਰਾ ਕਾਰ = ਬੁਰੀ ਕਾਰ ਦੀ ਬੋਇ = ਖੁਸ਼ਬੂ ਨ ਗੀਰੰਦ = ਲੈਣਾ ਕਰੇ। ਕਿ = ਜੋ ਓਹ ਨੇਕ ਖੋਇ = ਚੰਗੇ ਸੁਭਾਵ ਵਾਲਾ ਪੁਰਸ਼ ਬੀਨੀਓ=ਨਕ ਤੋਂ ਬੇ=ਬਿਨਾਂ ਕਿਹਾ ਹਸਤ=ਹੈ ॥ ੪੪ ॥

ਨ ਹਉਲੇ ਦਿਗਰ ਹਸਤ ਜੁਜ਼ਬਾ ਖ਼ੁਦਾਇ ॥
ਕਿ ਹਿੰਮਤ ਵਰਾਂ ਰਾ ਦਰਾਰਦ ਜ਼ਿ ਪਾਇ ॥੪੫॥

ਜਿਨ੍ਹਾਂ ਨੂੰ ਖੁਦਾ ਤੋਂ ਜੁਜ਼ਬਾ=ਸਿਵਾਇ ਦਿਗਰ=ਦੂਜੇ ਦਾ ਹਉਲੇ = ਖੌਫ ਨਹੀਂ ਹਸਤ = ਹੈ। ਅਤੇ ਕਿ = ਜੋ ਆਪਣੇ ਪਾਇ = ਪੈਰਾਂ ਜ਼ਿ = ਸੇ ਹਿੰਮਤ ਵਰਾਂ ਰਾ = ਬਲ ਵਾਲਿਆਂ ਤਾਈਂ ਘਟੇ ਦੇ ਦਰ=ਅੰਦਰ ਆਰਦ=ਲਿਆਉਂਦਾ ਹੈ ॥੪੫॥

ਬਹੋਸ਼ ਅੰਦਰ ਆਮਦ ਹਮਹ ਵਕਤ ਜੰਗ ॥
ਕਿ ਕੋਸ਼ਸ਼ ਕੁਨਦ ਪਾਇ ਬ ਤੀਰੇ ਤੁਫ਼ੰਗ ॥੪੬॥

ਹਮਹ=ਤਮਾਮ ਜੰਗ ਦੇ ਵਕਤ ਹੁਸ਼ਿਆਰੀ ਅੰਦਰ ਆਮਦ=ਆਵੇ, ਕਿ=ਜੋ ਪਾਇ ਬ=ਪੈਰਾਂ ਨਾਲ ਤੀਰਾਂ ਤੁਫੰਗਾਂ ਦੇ ਚਲੌਣ ਦੀ ਕੋਸ਼ਸ਼ ਕੁਨਦ = ਚਲਾਕੀ ਕਰੇ ॥੪੬॥

ਕਿ ਦਰਕਾਰ ਇਨਸਾਫ਼ ਓ ਹਿੰਮਤ ਅਸਤ ॥
ਕਿ ਦਰ ਪੇਸ਼ ਗ਼ੁਰਬਾਇਓ ਆਜਜ਼ ਅਸਤ ॥੪੭॥

ਕਿ=ਜੋ ਇਨਸਾਫ਼=ਨਿਆਂ ਦੀ ਕਾਰ ਦਰ=ਅੰਦਰ ਓਹ ਹਿੰਮਤ ਅਸਤ= ਉਦਮ ਵਾਲਾ ਹੋਵੇ । ਕਿ=ਜੋ ਗੁਰਬਾਇਓ=ਗਰੀਬਾਂ ਦੇ ਦਰ ਪੇਸ਼=ਅਗੇ ਆਜਜ਼ ਅਸਤ=ਗਰੀਬ ਹੋਵੇ ॥੪੭॥

ਨ ਹੀਲਹ ਕੁਨਦ ਵਕਤ ਦਰ ਕਾਰਜ਼ਾਰ ॥
ਨ ਹੈਬਤ ਕੁਨਦ ਦੁਸ਼ਮਨਾ ਬੇਸ਼ੁਮਾਰ ॥ ੪੮ ॥

ਕਾਰਜ਼ਾਰ=ਜੁਧ ਦੇ ਵਕਤ ਅੰਦਰ ਹੀਲਹ=ਬਹਾਨਾ ਨ ਕੁਨਦ=ਕਰੇ । ਬੇਸ਼ੁਮਾਰ=ਅਨਗਿਣਤ ਦੁਸ਼ਮਣਾਂ ਤੋਂ ਹੈਬਤ=ਖੌਫ ਨ ਕੁਨਦ=ਕਰੇ ॥ ੪੮ ॥

ਹਰਾਂਕਸ ਕਿ ਜ਼ੀਂ ਹਸਤ ਗਾਜ਼ੀ ਬਵਦ ॥
ਬ ਕਾਰੇ ਜਹਾਂ ਰਜ਼ਮ ਸਾਜ਼ੀ ਕੁਨਦ ॥੪੯॥

ਜ਼ੀਂ=ਇਨ੍ਹਾਂ ਹਸਤ=ਅੱਠ ਗੁਣਾਂ ਸੇ ਪੂਰਨ ਹਰਾਂ ਕਸ ਕਿ=ਜੋ ਕੋਈ ਗਾਜ਼ੀ= ਸੂਰਮਾ ਬਵਦ=ਹੋਵੇ ਅਤੇ ਜਹਾਂ=ਜਹਾਨ ਦੀ ਕਾਰ ਦੇ ਬ=ਵਿਚ ਰਜ਼ਮ=ਜੁਧ ਨੂੰ ਸਾਜ਼ੀ ਕੁਨਦ=ਸਾਜਨਾ ਕਰੇ ॥੪੯॥

ਕਸੇਰਾ ਕਿ ਈਂ ਕਾਰ ਆਯਦ ਪਸੰਦ ॥
ਵਜ਼ਾਂ ਸ਼ਾਹਿ ਬਾਸ਼ਦ ਜਹਾਂ ਅਰਜ਼ਮੰਦ ॥੫੦॥

ਹੇ ਵਜ਼ੀਰੋ ! ਕਸੇ ਰਾ ਕਿ=ਜਿਸ ਕਿਸ ਦੇ ਤਾਈਂ ਈਂ = ਇਹ ਮੇਰੀ ਕਹੀ ਹੋਈ ਕਾਰ ਪਸੰਦ ਆਵੇ । ਵਜ਼ਾਂ=ਓਹ ਮੇਰੇ ਪਿਛੋਂ ਸ਼ਾਹਿ ਬਾਸ਼ਦ=ਬਾਦਸ਼ਾਹ ਹੋਵੇ ਤਾਂ ਫਿਰ ਉਸ ਦੇ ਅਗੇ ਸਾਰਾ ਜਹਾਂ=ਜਹਾਨ ਅਰਜ਼ਮੰਦ=ਅਰਜ਼ਾਂ ਦੇ ਕਰਣ ਵਾਲਾ ਹੋਵੇਗਾ । ਵਾ-ਓਹ ਬਾਦਸ਼ਾਹ ਹੋਵੇ ਜਹਾਨ ਦੇ ਲੋਕਾਂ ਦੀਆਂ ਅਰਜ਼ਾਂ ਦੇ ਪੂਰਨ ਕਰਣ ਵਾਲਾ ॥੫੦॥

ਸ਼ੁਨੀਦ ਈਂ ਸੁਖ਼ਨ ਦਉਰ ਦਾਨਾ ਵਜ਼ੀਰ ॥
ਕਿ ਆਕਲ ਸ਼ਨਾਸ ਅਸਤ ਪੋਜ਼ਸ਼ ਪਜ਼ੀਰ ॥੫੧॥

ਦਉਰ=ਜ਼ਮਾਨੇਦੇ ਦਾਨਾ=ਅਕਲਮੰਦ ਵਜ਼ੀਰਾ ਨੇ ਈਂ=ਇਸ ਸੁਖਨ=ਬਚਨ ਨੂੰ ਸੁਨੀਦ=ਸੁਨਣਾ ਕੀਤਾ ਕਿ=ਜੋ ਅਕਲ ਦੇ ਸ਼ਨਾਸ=ਪਛਾਨਣ ਵਾਲੇ ਤੇ ਪੋਜ਼ਸ਼= ਅਰਜ਼ਾਂ ਦੇ ਪਜ਼ੀਰ ਅਸਤੁ=ਪੁਚਾਣ ਵਾਲੇ ਹਨ ।੫੧।

ਕਸੇਰਾ ਸ਼ਨਾਸਦ ਬ ਅਕਲੇ ਬਿਹੀ ॥
ਮਰੋਰਾ ਬਿਦਿਹ ਤਾਜੁ ਤਖਤੋ ਮਹੀ ॥੫੨॥

ਹੇ ਵਜ਼ੀਰੋ ! ਬ=ਅਕਲੇ=ਅਕਲ ਦੇ ਨਾਲ ਕਸੇ ਰਾ=ਕਿਸ ਜਿਸ ਤਾਈਂ ਤੁਸੀਂ ਬਿਹੀ=ਬੇਹਤਰ ਭਾਵ ਚੰਗਾ ਸ਼ਨਾਸਦ=ਪਛਾਣੋ । ਇਸ ਮਹੀ=ਪ੍ਰਿਥਵੀ ਦਾ ਤਖਤ ਤੇ ਤਾਜ=ਛਤਰ ਮਰੋ ਰਾ=ਮਾ ਕਹੀਏ ਮੇਰਾ ਓਰਾ=ਉਸ ਕੇ ਤਾਈਂ ਬਿਦਹ=ਦੇ ਦੇ ਦਿਓ ।੫੨।

ਬਬਖ਼ਸ਼ੀਦ ਓਰਾ ਮਹੀ ਤਖ਼ਤ ਤਾਜ ॥
ਗਰ ਓਰਾ ਸ਼ਨਾਸੀ ਰਈਯਤ ਨਿਵਾਜ਼ ॥੫੩॥

ਓਰਾ=ਉਸਦੇ ਤਾਈਂ ਮਹੀਂ=ਪ੍ਰਿਥਵੀਦਾਤਖਤ ਤੇ ਤਾਜ=ਛਤਰ ਬਬਖਸ਼ੀਦ= ਬਖਸ਼ ਦਿਓ । ਗਰ=ਅਗਰ ਜੇਕਰ ਓਰਾ=ਉਸ ਦੇ ਤਾਈਂ ਰਈਅਤ ਦੇ ਨਿਵਾਜ਼= ਵਡਿਆਣ ਵਾਲਾ ਸ਼ਨਾਸੀ=ਪਛਾਣੋ ॥੫੩॥

ਬਹੈਰਤ ਦਰਾਮਦ ਬਪਿਸਰਾਂ ਚਹਾਰ ॥
ਕਸੇ ਗੋਇ ਗੀਰਦ ਹਮਹ ਵਕਤ ਕਾਰ ॥੫੪॥

ਇਸਤਰ੍ਹਾਂ ਨੀਤੀ ਦੀ ਗੱਲ ਸੁਣਕੇ ਚਹਾਰ ਬਪਿਸਰਾਂ=ਚਾਰੇ ਲੜਕੇ ਬ ਹੈਰਤ= ਵਿਚ ਹੈਰਾਨਗੀ ਦੇ ਦਰਾਂਮਦ=ਆਏ ਤੇ ਸੋਚਦੇ ਹਨ ਕਿ ਕਸੇ=ਕੌਣ ਇਹ ਗੁਣਾਂ ਰੂਪੀ ਗੋਇ=ਖਿਦੂ ਦੀ ਬਾਜੀ ਨੂੰ ਗੀਰਦ=ਪਕੜੇਗਾ, ਹਮਹ ਵਕਤ ਕਾਰ=ਤਮਾਮ ਕੰਮਾਂ ਦੇ ਵੇਲੇ ॥੫੪॥ (ਕਿਉਂਕਿ ਸਾਡੇ ਵਿਚ ਤਾਂ ਇਹ ਗੁਣ ਹੈਨ ਨਹੀਂ)

ਹਰਾਂ ਕਸ ਕਿ ਰਾ ਅਕਲ ਯਾਰੀ ਦਿਹਦ ॥
ਬਕਾਰੇ ਜਹਾਂ ਕਾਮਗਾਰੀ ਦਿਹਦ ॥ ੫੫ ॥

ਹਰਾਂ ਕਸ ਕਿ ਰਾ=ਜਿਸ ਕਿਸ ਤਾਈਂ ਅਕਲ ਯਾਰੀ=ਮਿੱਤ੍ਰਤਾ ਦਿਹਦ=ਦਿੰਦੀ ਹੈ। ਉਸ ਪੁਰਸ਼ ਦੀ ਕਾਮਗਾਰੀ=ਮੁਰਾਦ ਜਹਾਂ=ਜਹਾਨ ਦੀ ਕਾਰ ਦੇ ਬ=ਵਿਚ ਪੂਰੀ ਕਰ ਦਿੰਦੀ ਹੈ ॥੫੫॥

ਦਸਮੇਸ਼ ਪਿਤਾ ਜੀ ਕਹਿੰਦੇ ਹਨ—ਹੁਣ ਸਾਰੀ ਹਿਕਾਯਤ ਦਾ ਭਾਵ ਸੁਣੋ—

ਹੇ ਔਰੰਗਜ਼ੇਬ ! ਵਿਚਾਰ ਕੇ ਵੇਖ, ਚੀਨ ਵਲੈਤ ਦੇ ਬਾਦਸ਼ਾਹ ਪਰ ਅੰਤਮ ਸਮਾਂ ਆਇਆ ਵੇਖ ਕੇ ਜਿਸ ਵੇਲੇ ਵਜ਼ੀਰਾਂ ਨੇ ਪੁਛਿਆ ਕਿ ਆਪ ਦੀ ਰਾਜ ਗੱਦੀ

ਪਰ ਕਿਸ ਨੂੰ ਬਿਠਾਈਏ?ਤਾਂ ਬਾਦਸ਼ਾਹ ਨੇ ਕਿਹਾ ਬੁਰੇ ਕੰਮਾਂ ਵਲੋਂ ਜਿਸ ਨੇ ਆਪਣੇ ਕੰਨ, ਨਕ,ਅੱਖਾਂ, ਹੱਥ, ਪੈਰ ਆਦਿਕ ਇੰਦ੍ਰੀਆਂ ਨੂੰ ਰੋਕਿਆ ਹੈ, ਉਸ ਨੂੰ ਇਸ ਜ਼ਮਾਨੇ ਦੀ ਬਾਦਸ਼ਾਹੀ ਹੋਵੇ। ਅਕਲਮੰਦ ਬਾਦਸ਼ਾਹ ਪਾਸੋਂ ਇਸ ਤਰਾਂ ਦੀ ਸ਼ੁਭ ਰਾਜ ਨੀਤਕ ਸਿਖਿਆ ਸੁਣ ਕੇ ਚਾਰੇ ਪੁਤਰ ਅਫਸੋਸ ਕਰਨ ਲਗ ਪਏ ਕਿ ਪਿਤਾ ਜੀ ਨੇ ਜੋ ਲਾਭ ਦਾਇਕ ਗੁਣ ਕਹੇ ਹਨ ਓਹ ਸਾਡੇ ਕਿਸੇ ਵਿਚ ਵੀ ਕੋਈ ਨਹੀਂ ਹਨ। ਇਸ ਕਰਕੇ ਅਸੀਂ ਚਾਰੇ ਭਾਈ ਬਾਦਸ਼ਾਹੀ ਦੇ ਲਾਇਕ ਨਹੀਂ ਹਾਂ।

ਹੇ ਔਰੰਗਜ਼ੇਬ! ਜਿਸ ਤਰ੍ਹਾਂ ਚਾਰੇ ਭਾਈਆਂ ਨੇ ਅਫਸੋਸ ਕੀਤਾ ਹੈ ਐਸੇ ਤੈਨੂੰ ਵੀ ਅਫਸੋਸ ਕਰਨਾ ਚਾਹੀਦਾ ਸੀ ਜੋ ਬੜਿਆਂ ਦੀ ਮਿਲੀ ਹੋਈ ਬਾਦਸ਼ਾਹੀ ਨੂੰ ਐਵੇਂ ਗਵਾ ਰਿਹਾ ਹਾਂ।

ਇਤਨੇ ਸ਼ਬਦਾਂ ਵਿਚ ਔਰੰਗਜ਼ੇਬ ਨੂੰ ਸਮਝਾ ਕੇ ਹੁਣ ਦਸਮੇਸ਼ ਪਿਤਾ ਜੀ ਗੁਰੂ ਜੀ ਅਗੇ ਪ੍ਰਾਰਥਨਾ ਕਰਦੇ ਹਨ—

**ਬਿਦਿਹ ਸਾਕੀਯਾ ਸਾ.ਗਰੇ ਸਬਜ਼ ਰੰਗ॥**

**ਕਿ ਮਾਰਾ ਬਕਾਰ ਅਸਤ ਦਰ ਵਕਤ ਜੰਗ॥੫੬॥**

ਹੇ ਸਾਕੀਯਾ=ਗੁਰੋ! ਸਬਜ਼ ਰੰਗ=ਨਾਮ ਦਾ ਸਾਗਰੇ=ਪਿਆਲਾ ਬਿਦਿਹ=ਦਿਓ ਜੋ ਕਾਮ ਆਦਿਕਾਂ ਦੇ ਜੰਗ ਦੇ ਵਕਤ ਅੰਦਰ ਮਾਰਾ=ਮੇਰੇ ਤਾਈਂ ਬਕਾਰ ਅਸਤ= ਲਾਇਕ ਹੈ॥੫੬॥

**ਬਿਦਿਹ ਸਾਕੀਯਾ ਸਾਗਰੇ ਨੈਨ ਪਾਨ॥**

**ਕੁਨਦ ਪੀਰ ਸਦ ਸਾਲਹ ਰਾ ਨਉਜਵਾਨ॥੫੭॥੩॥**

ਹੇ ਸਾਕੀਯਾ=ਗੁਰੋ! ਓਹ ਨਾਮ ਗਿਆਨਰੂਪੀ ਸਾਗਰੇ=ਪਿਆਲਾ ਬਿਦਿਹ= ਦੇਣਾ ਕਰੋ ਜੋ ਪ੍ਰਤੱਖ ਨੇਤਰਾਂ ਵਾ ਬੁਧੀ ਰੂਪੀ ਨੇਤਰਾਂ ਨੂੰ ਪਾਨ ਚਾੜਨ ਵਾਲਾ ਹੈ। ਜੋ ਨਾਮ ਰੂਪੀ ਪਿਆਲਾ ਸਦ ਸਾਲਹ=ਸੌ ਸਾਲ ਦੇ ਪੀਰ ਬੁਢੇ ਤਾਈਂ ਨੌਜੁਆਨ ਕਰ ਦਿੰਦਾ ਹੈ॥੫੭॥੩॥

**॥ ਤੀਸਰੀ ਹਿਕਾਯਤ ਸੰਪੂਰਣ ॥**





# ਹਿਕਾਯਤ ਚੌਥੀ



ੴ ਵਾਹਗੁਰੂ ਜੀ ਕੀ ਫਤਹ ॥

ਪ੍ਰਮਾਤਮਾਂ ਦੇ ਗੁਣ ਵਰਨਨ ਕਰਦੇ ਹਨ—

**ਕਿ ਰੋਜ਼ੀ ਦਿਹੰਦ ਅਸਤੁ ਰਾਜ਼ਕ ਰਹੀਮ ॥**
**ਰਹਾਈ ਦਿਹੋ ਰਹਿਨੁਮਾਏ ਕਰੀਮ ॥ ੧ ॥**

ਕਿ=ਜੋ ਰੋਜ਼ੀ ਦੇ ਦਿਹੰਦ ਅਸਤੁ=ਦੇਣ ਵਾਲਾ ਹੈ, ਰਾਜ਼ਕ=ਭੇਦ ਦੇ ਜਾਨਣ ਵਾਲਾ ਹੈ, ਰਹੀਮ=ਰਹਿਮ ਦਿਲ ਵਾਲਾ ਹੈ, ਰਹਾਈ ਦਿਹੋ=ਖਲਾਸੀ ਦੇ ਦੇਣ ਵਾਲਾ ਹੈ, ਰਹਿਨੁਮਾਇ=ਰਸਤੇ ਦੇ ਦਿਖਾਣ ਵਾਲਾ ਹੈ ਅਤੇ ਕਰੀਮ=ਕ੍ਰਿਪਾਲੂ ਹੈ ॥੧॥

**ਦਿਲ ਅਫ਼ਜ਼ਾਇ ਦਾਨਸ਼ ਦਿਹੋ ਦਾਦਗਰ ॥**
**ਰਜ਼ਾ ਬਖਸ਼ ਰੋਜ਼ੀ ਦਿਹੋ ਹਰ ਹੁਨਰ ॥੨॥**

ਦਿਲ ਦੇ ਅਫਜ਼ਾਇ=ਵਧਾਣ ਵਾਲਾ, ਦਾਨਸ਼=ਦਨਾਈ ਦੇ ਦੇਣ ਵਾਲਾ ਹੈ ਅਤੇ ਦਾਦਗਰ=ਨਿਆਂ ਦੇ ਕਰਣ ਵਾਲਾ ਹੈ, ਰਜ਼ਾ=ਭਾਣੇ ਦੇ ਬਖਸ਼ਣ ਵਾਲਾ ਅਤੇ ਹਰ=ਤਮਾਮ ਹੁਨਰਾਂ ਦਵਾਰਾ ਰੋਜ਼ੀ ਦੇ ਦੇਣ ਵਾਲਾ ਹੈ ।੨।

ਇਤਨਾਂ ਮੰਗਲ ਕਰਕੇ ਹੁਣ ਗੁਰੂ ਜੀ ਕਥਨ ਕਰਦੇ ਹਨ—ਹੇ ਔਰੰਗਜ਼ੇਬ !—

**ਹਿਕਾਯਤ ਸ਼ੁਨੀਦਮ ਯਕੇ ਨੇਕ ਜ਼ਨ ॥**
**ਚੁ ਸ਼ਮਸ਼ਾਦ ਕੱਦੇ ਬ ਜੋਏ ਚਮਨ ॥੩॥**

ਯਕੇ ਨੇਕ ਜ਼ਨ=ਇਕ ਚੰਗੀ ਔਰਤ ਦੀ ਹਿਕਾਯਤ ਸ਼ੁਨੀਦਮ=ਕਹਾਣੀ ਸੁਣੀ ਹੈ। ਜੋਏ=ਨਹਿਰ ਦੇ ਕੰਢੇ ਬ=ਉਪਰ ਜੋ ਚਮਨ=ਬਾਗ ਹੈ ਉਸ ਬਾਗ ਦੇ ਸ਼ਮਸ਼ਾਦ=ਸਰੂ ਦੇ ਚੁ=ਮਨਿੰਦ ਜਿਸ ਔਰਤ ਦਾ ਕਦੇ=ਕੱਦ ਹੈ ਭਾਵ ਸਰੂ ਦੀ ਨਿਆਈਂ ਲੰਬੀ ਹੈ ॥੩॥

**ਕਿ ਓਰਾ ਪਦਰ ਰਾਜਹੇ ਉਤਰ ਦੇਸ਼ ॥**
**ਬ ਸ਼ੀਰੀਂ ਜ਼ੁਬਾਂ ਹਮ ਚੁ ਇਖ਼ਲਾਸ ਕੇਸ਼॥੪॥**

ਕਿ ਓਰਾ=ਜੋ ਉਸ ਦਾ ਪਦਰ=ਬਾਪ ਉਤਰ ਦੇਸ ਦਾ ਰਾਜਾ ਹੈ । ਬ= ਨਾਲ ਸ਼ੀਰੀਂ=ਮਿਠਾਸਤਾ ਦੇ ਜਿਸ ਦੀ ਜ਼ਬਾਨ ਹੈ । ਹਮ=ਭੀ ਚੁ=ਐਸੇ ਹੀ

ਕੇਸ=ਧਰਮ ਦਾ ਇਖਲਾਸ=ਪਿਆਰਾ ਹੈ ॥ ੪ ॥

ਚਿ ਆਮਦ ਬਰਾਏ ਹਮਹ ਗ਼ੁਸਲ ਗੰਗ ॥
ਚੁ ਕੈਬਰ ਕਮਾਂ ਹਮ ਚੁ ਤੀਰੇ ਤੁਫ਼ੰਗ ॥ ੫ ॥

ਕਿ=ਜੋ ਹਮਹ=ਤਮਾਮ ਗੰਗਾ ਪਰ ਗੁਸਲ=ਇਸ਼ਨਾਨ ਕਰਨ ਦੇ ਬਰਾਏ=ਵਾਸਤੇ ਆਮਦ=ਆਏ । ਕਮਾਂ=ਧਨੁਖਾਂ ਵਿਚੋਂ ਕੈਬਰ=ਬਾਨਾਂ ਦੇ ਚੁ=ਮਨਿੰਦ ਹਮ=ਭੀ ਤੁਫੰਗਾਂ ਵਿਚੋਂ ਤੀਰੇ=ਗੋਲੀਆਂ ਦੇ ਚੁ=ਮਨਿੰਦ ਛੇਤੀ ਆਏ ॥ ੫ ॥

ਹਮੀ ਖਾਸਤ ਕਿ ਓਰਾ ਸੁਯੰਬਰ ਕੁਨਮ ॥
ਕਸੇ ਈਂ ਪਸੰਦ ਆਯਦ ਓਰਾ ਦਿਹਮ ॥ ੬ ॥

ਹਮੀ=ਭੀ ਖਾਸਤ=ਚਾਹਿਆ ਕਿ=ਜੋ ਓਰਾ=ਉਸ ਬਛਿਤ੍ਰਾਂ ਮਤੀ ਦਾ ਸੁਯੰਬਰ ਕਰਾਂ । ਕਿਸੇ=ਜੋ ਕੋਈ ਈਂ=ਇਸ ਨੂੰ ਪਸੰਦ ਆਵੇਗਾ, ਉਸ ਦੇ ਨਾਲ ਇਸ ਨੂੰ ਵਿਆਹ ਦਿਹਮ=ਦੇਵਾਂਗਾ ॥ ੬ ॥

ਬਿਗੋਯਦ ਸੁਖਨ ਦੁਖਤਰੇ ਨੇਕ ਤਨ ॥
ਕਸੇ ਤੋ ਪਸੰਦ ਆਯਦ ਓਰਾ ਬਕੁਨ ॥੭॥

ਰਾਜਾ ਨੇ ਸੁਖਨ=ਬਚਨ ਬਿਗੋਯਦ ਕਿਹਾ ਹੇ ਨੇਕ=ਚੰਗੇ ਤਨ ਵਾਲੀ ਦੁਖਤਰੇ=ਬੇਟੀ ! ਕਿਸੇ=ਜੋ ਕੋਈ ਤੋ=ਤੈਨੂੰ ਪਸੰਦ ਆਵੇ ਓਰਾ=ਉਸ ਦੇ ਨਾਲ ਤੂੰ ਵਿਆਹ ਬਕੁਨ=ਕਰ ਲੈ ॥ ੭ ॥

ਨਿਸ਼ਾਦੰਦ ਬਰ ਕਾਖ ਓ ਹਫ਼ਤ ਖ਼ਨ ॥
ਚੁ ਮਾਹੇ ਮਹੀ ਆਫ਼ਤਾਬੇ ਯਮਨ ॥੮॥

ਹਫਤ ਖਨ=ਸੱਤਾਂ ਖਾਨਿਆਂ ਵਾਲੀ ਕਾਖ=ਅਟਾਰੀ ਦੇ ਬਰ=ਉਪਰ ਉਸ ਲੜਕੀ ਨੂੰ ਨਿਸ਼ਾਦੰਦ=ਬਠਾਯਾ । ਜੋ ਲੜਕੀ ਮਹੀ=ਪ੍ਰਿਥਵੀ ਦੇ ਮਾਹੇ=ਚੰਦ੍ਰਮਾਂ ਅਤੇ ਯਮਨ=ਵਲੈਤ ਦੇ ਆਫ਼ਤਾਬੇ=ਸੂਰਜ ਦੇ ਚੁ=ਮਨਿੰਦ ਸੁੰਦਰ ਸਰੂਪ ਵਾਲੀ ਹੈ ॥ ੮ ॥

ਦਹਾਨੇ ਦੁਹਲਰਾ ਦਹਨ ਬਰ ਕੁਸ਼ਾਦ ॥
ਜਵਾਬੇ ਸੁਖਨ ਰਾ ਉਜ਼ਰ ਬਰ ਨਿਹਾਦ ॥੯॥

ਬਾਦਸ਼ਾਹ ਦੇ ਹੁਕਮ ਨੂੰ ਮੰਨ ਕੇ ਵਾਜਿਆਂ ਦੇ ਵਜਾਉਣ ਵਾਲਿਆਂ ਨੇ ਦੁਹਲਰਾ=ਢੋਲਾਂ ਦੇ ਦਹਾਨੇ=ਮੂੰਹ ਬਰ=ਉਪਰੋਂ ਦਹਨ ਕੁਸ਼ਾਦ=ਪੜਦੇ ਖੋਹਲੇ ਭਾਵ ਖੂਬ ਵਾਜੇ ਵਜਾਏ । ਬਾਦਸ਼ਾਹ ਨੇ ਆਪਣੇ ਸੁਖਨ ਰਾ=ਬਚਨ ਦਾ ਜਵਾਬੇ=ਉਤਰ ਲੈਣ ਦਾ ਉਜ਼ਬ=ਭਾਰ ਲੜਕੀ ਦੇ ਬਰ=ਉਪਰ ਨਿਹਾਦ

ਰੱਖਿਆ ॥੯॥

ਕਿ ਈਂ ਰਾਜਹੇ ਰਾਜਹਾ ਬੇਸ਼ੁਮਾਰ ॥
ਕਿ ਵਕਤੇ ਤਰਦਦ ਬਿਆਮੁਖਤਹ ਕਾਰ ॥੧੦॥

ਕਿ ਈਂ=ਜੋ ਇਹ ਰਾਜਿਆਂ ਦੇ ਹਾ=ਬੜੇ ਰਾਜੇ ਬੇਸ਼ੁਮਾਰ=ਅਨਗਿਣਤ ਆਏ ਹੋਏ ਹਨ। ਕਿ ਤਰਦਦ=ਜੋ ਜੰਗ ਦੇ ਵਕਤ ਬ=ਉਪਰ ਆਮੁਖਤਹ ਕਾਰ=ਪੁਖਤਾਕਾਰ ਹਨ ॥੧੦॥

ਕਸੇ ਤੋ ਪਸੰਦ ਆਯਦਤ ਈਂ ਜ਼ਮਾਂ ॥
ਵਜ਼ਾਂ ਪਸ ਬ ਦਾਮਾਦੀ ਆਯਦ ਹੁਮਾਂ ॥੧੧॥

ਈਂ ਜਮਾਂ=ਇਸ ਜ਼ਮਾਨੇ ਭਾਵ ਸਮੇਂ ਵਿਚ ਕਸੇ ਤੋ ਪਸੰਦ ਆਯਦਤ=ਜੋ ਕੋਈ ਤੈਨੂੰ ਪਸੰਦ ਆਵੇ। ਵਜ਼ਾਂ ਪਸ=ਉਸ ਤੋਂ ਪਿਛੇ ਹੁਮਾਂ=ਓਹ ਮੇਰਾ ਦਾਮਾਦੀ ਆਯਦ= ਜਵਾਈ ਹੋ ਕੇ ਆਵੇ ॥੧੧॥

ਨੁਮਾਨੰਦ ਬ ਓ ਰਾਜਹਾਂ ਬੇਸ਼ੁਮਾਰ ॥
ਪਸੰਦਸ਼ ਨਿਯਾਮਦ ਕਸੇ ਕਾਰ ਬਾਰ ॥੧੨॥

ਓ=ਉਸ ਲੜਕੀ ਦੇ ਬ=ਸਾਥ ਹੋ ਕੇ ਪਿਤਾ ਨੇ ਬੇਸ਼ੁਮਾਰ = ਅਨਗਿਣਤ ਹੀ ਰਾਜੇ ਨੁਮਾਦੰਦ=ਦਿਖਾਏ, ਪਰੰਤੂ ਉਸ ਲੜਕੀ ਨੂੰ ਆਪਣੇ ਕਾਰ ਬਾਰ=ਕੰਮ ਦੇ ਲਾਇਕ ਕਸੇ ਪਸੰਦਸ਼ ਨਿਯਾਮਦ=ਕੋਈ ਵੀ ਪਸੰਦ ਨਾ ਆਇਆ ॥੧੨॥

ਹਮ ਆਖਰ ਯਕੇ ਰਾਜਹੇ ਸੁਭਟ ਸਿੰਘ ॥
ਪਸੰਦ ਆਮਦਸ਼ ਹਮ ਚੁ ਗੁਰਰਾ ਨਿਹੰਗ ॥੧੩॥

ਹਮ=ਭੀ ਆਖਰ=ਓੜਕ ਨੂੰ ਯਕੇ ਰਾਜਹੇ=ਇਕ ਰਾਜਾ ਸੁਭਟ ਸਿੰਘ ਨਾਮ ਕਰਕੇ ਪਸੰਦ ਆਮਦਸ=ਪਸੰਦ ਆਇਆ। ਜੋ ਹਮ ਭੀ ਗੁਰਰਾ=ਭਾਰੀ ਨਿਹੰਗ= ਸੂਰਮੇ ਦੇ ਚੁ=ਮਨਿੰਦ ਹੈ। ਵਾ ਜੋ ਗੁਰਰਾ=ਭਾਰੀ ਨਿਹੰਗ=ਸੰਸਾਰ (ਮਗਰ ਮਛ) ਦੇ ਚੁ=ਮਨਿੰਦ ਹੈ ॥੧੩॥

ਹਮਹ ਉਮਦਹੇ ਰਾਜਹਾ ਪੇਸ਼ ਖਾਂਦ ॥
ਜੁਦਾ ਬਰ ਜੁਦਾ ਦੌਰ ਮਜਲਸ ਨਿਸ਼ਾਂਦ ॥੧੪॥

ਹਮਹ ਉਮਦਹੇ ਰਾਜਹਾ=ਤਮਾਮ ਚੰਗੇ ਰਾਜੇ ਆਪਣੇ ਪੇਸ਼=ਅਗੇ ਖਾਂਦ= ਬੁਲਾਏ ਤੇ ਮਜਲਸ=ਸਭਾਦੇ ਦੌਰ=ਚੌਤਰਫ ਜੁਦਾ ਜੁਦਾ ਕੁਰਸੀਆਂ ਦੇ ਬਰ ਨਿਸ਼ਾਂਦ= ਉਪਰ ਬਿਠਾਏ ॥੧੪॥

ਬ ਪੁਰਸੀਦ ਕਿ ਏ ਦੁਖਤਰੇ ਨੇਕ ਖੋਇ ॥

ਤੁਰਾ ਕਸ ਪਸੰਦ ਆਯਦ ਅਜ਼ੀਹਾਂ ਬਜੋਇ ॥੧੫॥

ਬਪੁਰਸੀਦ=ਪੁਛਿਆ ਕਿ ਏ ਦੁਖਤਰੇ ਨੇਕ ਖੋਇ=ਜੋ ਹੇ ਬੇਟੀ ! ਚੰਗੇ ਸੁਭਾਵ ਵਾਲੀ ਤੁਰਾ=ਤੇਰੇ ਤਾਈਂ ਕਸ=ਜੇ ਕੋਈ ਪਸੰਦ ਆਵੇ ਅਜ਼ੀਹਾਂ=ਇਨ੍ਹਾਂ ਰਾਜਿਆਂ ਦੇ ਵਿਚੋਂ ਸੋ ਤੂੰ ਬਜੋਇ=ਢੂੰਢਣਾ ਕਰ ॥੧੫॥

ਐਸੇ ਕਹਿਕੇ ਰਾਜਾ ਨੇ ਲੜਕੀ ਦੇ ਅਗੇ ਅਗੇ—

ਰਵਾਂ ਕਰਦ ਜੁਨਾਰ ਦਾਰਾਨ ਪੇਸ਼ ॥
ਬਿਗੋਯਦ ਕਿ ਈਂ ਰਾਜਹੇ ਉਤਰ ਦੇਸ ॥੧੬॥

ਜੁਨਾਰ=ਜੰਞੂ ਦੇ ਦਾਰਾਨ=ਰਖਣ ਵਾਲੇ ਬ੍ਰਾਹਮਣ ਨੂੰ ਪੇਸ਼ ਰਵਾਂ ਕਰਦ=ਅਗੇ ਰਵਾਨਾ ਕੀਤਾ। ਬ੍ਰਾਹਮਣ ਅਗੇ ਅਗੇ ਸਾਰਿਆਂ ਦੇ ਬਿਗੋਯਦ=ਕਹਿੰਦਾ ਜਾਂਦਾ ਹੈ ਕਿ ਈਂ=ਜੋ ਇਹ ਅਮਕੇ ਦੇਸ਼ ਦਾ ਰਾਜਾ ਹੈ ॥੧੬॥

ਕਿ ਓ ਨਾਮ ਬਸਤਸ਼ ਬਛਤਰਾ ਮਤੀ ॥
ਚੁ ਮਾਹੇ ਫ਼ਲਕ ਆਫ਼ਤਾਬੇ ਮਹੀ ॥੧੭॥

ਕਿ=ਜੋ ਓਹ ਰਾਜਾ ਬਛਿਤ੍ਰਾਂ ਮਤੀ ਨਾਮੇ ਇਸ ਲੜਕੀ ਦਾ ਨਾਮ ਬਸਤਸ਼= ਬੰਨ੍ਹਿਆਂ ਚਾਹੁੰਦਾ ਹੈ ਭਾਵ ਵਿਵਾਹ ਕੀਤਾ ਚਾਹੁੰਦਾ ਹੈ। ਜੋ ਲੜਕੀ ਫਲਕ=ਅਕਾਸ਼ ਦੇ ਮਾਹੇ=ਚੰਦ੍ਰਮਾਂ ਤੇ ਮਹੀ=ਪ੍ਰਿਥਵੀ ਦੇ ਆਫਤਾਬੇ=ਸੂਰਜ ਦੇ ਚੁ=ਮਨਿੰਦ ਹੈ ॥੧੭॥

ਅਜ਼ੀ ਰਾਜਹਾਂ ਕਸ ਨਿਯਾਮਦ ਨਜ਼ਰ ॥
ਵਜ਼ਾਂ ਪਸ ਅਜ਼ੀਹਾਂ ਬੁਬੀਂ ਪੁਰ ਗੁਹਰ ॥੧੮॥

ਦੁਬਾਰਾ ਆਖਦੀਹੈ—ਹੇ ਪਿਤਾਜੀ !ਅਜ਼ ਈਂ ਰਾਜ ਹਾਂ ਅਜ਼=ਇਨ੍ਹਾਂਬਹੁਤਿਆਂ ਰਾਜਿਆਂ ਸੇ ਮੈਨੂੰ ਕਸ=ਕੋਈ ਵੀ ਨਜ਼ਰ ਨਿਯਾਮਦ=ਨਿਗਾਹ ਨਹੀਂ ਆਇਆ। ਭਾਵ ਜੋ ਮੈਂ ਪਸੰਦ ਕੀਤਾ ਸੀ ਓਹ ਇਨ੍ਹਾਂ ਦੇ ਵਿਚ ਨਹੀਂ ਹੈ।

ਇਹ ਗੱਲ ਸੁਣ ਕੇ ਪਿਤਾ ਨੇ ਕਿਹਾ—ਹੇ ਗੁਹਰ ਪੁਰ=ਮੋਤੀਆਂ ਨਾਲ ਪੂਰਨ ਬੇਟੀ ਵਜ਼ਾਂ ਪਸ=ਉਸ ਦੇ ਪਿਛੇ ਫੇਰ ਤੂੰ ਅਜ਼ੀਹਾਂ=ਅਜ਼ ਈਹਾਂ=ਇਨ੍ਹਾਂ ਰਾਜਿਆਂ ਸੇ ਚੰਗੀ ਤਰ੍ਹਾਂ ਬੁਬੀਂ=ਦੇਖ ॥੧੮॥

ਨਜ਼ਰ ਕਰਦ ਬਰ ਰਾਜ ਹਾ ਨਾਜ਼ਨੀਂ ॥
ਪਸੰਦਸ਼ ਨਿਯਾਮਦ ਕਸੇ ਦਿਲ ਨ.ਗੀਂ ॥੧੯॥

ਤਿਸ ਵੇਲੇ ਨਾਜ਼ਨੀ=ਇਸਤ੍ਰੀ ਨੇ ਹਾ=ਬਹੁਤੇ ਰਾਜਿਆਂ ਬਰ=ਉਪਰ ਨਜ਼ਰ ਕਰਦ=ਨਿਗਾਹ ਕੀਤੀ ਪਰ ਦਿਲ ਦਾ ਨਗੀਂ=ਜੜਾਊ ਕਸੇ ਪਸੰਦਸ਼ ਨਿਯਾਮਦ= ਕੋਈ ਭੀ ਪਸੰਦ ਨਾ ਆਇਆ॥੧੯॥

ਸ੍ਵਯੰਬਰ ਵਜ਼ਾਂ ਰੋਜ਼ ਮਉਕੂਫ਼ ਗਸ਼ਤ ॥

ਕਿ ਨਾਜ਼ਮ ਬੁਬਰਖ਼ਾਸਤ ਦਰਵਾਜ਼ਹ ਬਸਤ ॥੨੦॥

ਵਜਾਂ ਰੋਜ਼=ਉਸ ਦਿਨ ਰਾਜਿਆਂ ਦੀ ਇਕੱਤ੍ਰਤਾ ਰੂਪ ਸੁਯੰਬਰ ਮਉਕੂਫ ਗਸ਼ਤ=ਦੂਰ ਹੋ ਗਿਆ । ਭਾਵ ਸਾਰੀ ਰਾਜ ਸਭਾ ਉਠ ਗਈ। ਕਿ=ਜੋ ਬਛਿਤ੍ਰਾਂ ਮਤੀ ਨਾਮੇ ਨਾਜ਼ਮ=ਇਸਤ੍ਰੀ ਵੀ ਬਰਖਾਸਤ=ਉਠ ਕੇ ਚਲੀ ਗਈ ਪਿਛੋਂ ਨੌਕਰਾਂ ਨੇ ਦਰਵਾਜ਼ੇ ਬਸਤ=ਬੰਦ ਕਰ ਦਿਤੇ ॥ ੨੦ ॥

ਕਿ ਰੋਜ਼ੇ ਦਿਗਰ ਸ਼ਾਹਿ ਜ਼ਰਰੀਂ ਸਿਪਹਰ ॥

ਬਰ ਅਉਰੰਗ ਬਰਾਮਦ ਚੁ ਰਉਸ਼ਨ ਗੁਹਰ ॥੨੧॥

ਕਿ=ਜੋ ਦਿਗਰ ਰੋਜ਼ੇ=ਦੂਸਰੇ ਦਿਨ ਜ਼ਰਰੀਂ ਸਿਪਹਰ=ਸੋਨੇ ਦੀ ਢਾਲ ਵਾਲਾ ਸ਼ਾਹਿ=ਬਾਦਸ਼ਾਹ। ਬਰ ਅਉਰੰਗ ਬਰਾਮਦ=ਉਪਰ ਤਖਤ ਦੇ ਆਇਆ ਜਿਸ ਦਾ ਰਉਸ਼ਨ=ਪ੍ਰਕਾਸ਼ ਗੁਹਰ ਚੁ=ਮੋਤੀ ਦੇ ਮਨਿੰਦ ਹੈ॥ ੨੧ ॥

ਦਿਗਰ ਰੋਜ਼ਹੇ ਰਾਜਹਾ ਖਾਸਤੰਦ ॥

ਦਿਗਰ ਗੂਨਹ ਬਾਜ਼ਾਰ ਆਰਾਸਤੰਦ ॥੨੨॥

ਦਿਗਰ ਰੋਜ਼ਹੇ=ਦੂਸਰੇ ਦਿਨ ਰਾਜ ਹਾ=ਰਾਜੇ ਬਹੁਤੇ ਖਾਸਤੰਦ=ਬੁਲਾਏ ਤੇ ਉਸ ਦਿਨ ਦਿਗਰ ਗੂਨਹ=ਦੂਸਰੇ ਰੰਗ ਦੇ ਬਾਜ਼ਾਰ ਆਰਾਸਤੰਦ=ਬਣਾਏ ਭਾਵ ਹੋਰ ਢੰਗ ਦੀ ਸਭਾ ਬਣਾਈ ॥ ੨੨ ॥

ਨਜ਼ਰ ਕੁਨ ਬਰੋਏ ਤੁ ਏ ਦਿਲ ਰੁਬਾਇ ॥

ਕਿਰਾ ਤੋ ਨਜ਼ਰ ਦਰ ਬਿਯਾਯਦ ਬਜਾਇ ॥੨੩॥

ਏ ਦਿਲ ਰੁਬਾਇ=ਹੇ ਦਿਲ ਦੀ ਪਿਆਰੀ ਤੁ ਬਰੋਇ ਨਜ਼ਰ ਕੁਨ=ਤੂੰ ਇਨ੍ਹਾਂ ਰਾਜਿਆਂ ਦੇ ਮੂੰਹ ਉਪਰ ਨਿਗਾਹ ਕਰ। ਕਿਰਾ ਤੋ=ਜਿਸ ਕਿਸ ਦੇ ਤਾਈਂ ਤੂੰ ਨਜ਼ਰ ਦਰ ਬਿਯਾਯਦ=ਨਿਗਾਹ ਦੇ ਅੰਦਰ ਲਿਆਏਂਗੀ ਬਜਾਇ ਕਹੀਏ ਪ੍ਰਗਟ ਉਸ ਦੇ ਨਾਲ ਤੇਰਾ ਵਿਆਹ ਕਰ ਦਿਆਂਗੇ॥ ੨੩ ॥

ਬ ਪਹਿਨ ਅੰਦਰ ਆਮਦ ਗੁਲੇ ਅੰਜਮਨ ॥

ਕਿ ਜ਼ਰ ਆਬ ਰੰਗ ਅਸਤੁ ਸੀਮਾਬ ਤਨ ॥ ੨੪ ॥

ਪਿਤਾ ਦੇ ਬਚਨ ਸੁਣ ਕੇ ਅੰਜਮਨ ਗੁਲੇ=ਬਾਗ ਦਾ ਫੁਲ ਬ ਪਹਿਨ ਅੰਦਰ ਆਮਦ=ਵਿਚ ਮੈਦਾਨ ਦੇ ਅੰਦਰ ਆਇਆ । ਭਾਵ ਸਭਾ ਰੂਪੀ ਬਾਗ ਦਾ ਫੁਲ ਜੋ ਬਛਿਤ੍ਰਾਂ ਮਤੀ ਹੈ ਓਹ ਮੈਦਾਨ ਦੇ ਵਿਚ ਆਈ। ਕਿ ਜ਼ਰ ਆਬ ਰੰਗ=ਜਿਸ ਬਛਿਤ੍ਰਾਂ ਮਤੀ ਦੇ ਸਰੀਰ ਦਾ ਰੰਗ ਜ਼ਰ ਕਹੀਏ ਸੋਨੇ ਦੇ ਆਬ=ਪਾਣੀ ਵਰਗਾ ਭਖ ਰਿਹਾ ਹੈ ਅਤੇ ਸੀਮਾਬ=ਪਾਰੇ ਦੇ ਸਮਾਨ ਤਨ ਚੰਚਲ ਹੈ॥ ੨੪ ॥

ਰਵਾਂ ਗ਼ਸ਼ਤ ਦਰ ਰਾਜਹਾ ਬੇਸ਼ੁਮਾਰ ॥

ਗੁਲੇ ਸੁਰਖ਼ ਚੂੰ ਗੁੰਬਜ਼ੇ ਨਉ ਬਹਾਰ ॥੨੫॥

ਬੇਸ਼ੁਮਾਰ ਰਾਜਹਾ ਦਰ=ਅਨਗਿਣਤ ਰਾਜਿਆਂ ਦੇ ਅੰਦਰ ਓਹ ਰਵਾਂ ਗਸ਼ਤ= ਰਵਾਨਾ ਹੋਈ। ਨਉ ਬਹਾਰ ਗੁੰਬਜ਼ੇ ਗੁਲੇ ਚੂੰ=ਬਸੰਤ ਰੁਤ ਦੇ ਬਾਗ ਦੇ ਫੁਲ ਮਨਿੰਦ ਜਿਸ ਦਾ ਸੁਰਖ=ਲਾਲ ਰੰਗ ਹੈ ॥੨੫॥

ਬਦੁਜ਼ਦੀਦ ਦਿਲ ਰਾਜਹਾ ਬੇਸ਼ੁਮਾਰ ॥
ਬਿਅਫ਼ਤਦ ਜ਼ਿਮੀ ਚੂੰ ਯਲੇ ਕਾਰਜ਼ਾਰ ॥੨੬॥

ਬਛਿਤ੍ਰਾਂ ਮਤੀ ਅਨਗਿਣਤ ਰਾਜਿਆਂ ਦੇ ਦਿਲ ਨੂੰ ਬ ਦੁਜ਼ਦੀਦ=ਚੁਰਾਂਦੀ ਜਾਂਦੀ ਹੈ। ਜਿਸ ਤਰ੍ਹਾਂ ਕਾਰਜ਼ਾਰ=ਰਣਭੂਮੀ ਵਿਚ ਯਲੇ=ਸੂਰਮੇ ਲੜਾਈ ਕਰਕੇ ਡਿਗਦੇ ਹਨ ਤਿਨਾਂ ਦੇ ਚੂੰ=ਕਹੀਏ ਮਨਿੰਦ ਰਾਜੇ ਲੋਕ ਬਛਿਤ੍ਰਾਂਮਤੀ ਨੂੰ ਵੇਖਦਿਆਂ ਹੋਇਆਂ ਜ਼ਮੀਨ ਪਰ ਬਿ ਅਫਤਦ=ਡਿਗਦੇ ਹਨ ॥੨੬॥

ਬਿਜ਼ਦ ਬਾਂਗ ਬਰ ਵੈ ਕਿ ਖ਼ਾਤੂਨ ਖੇਸ਼ ॥
ਕਿ ਈਂ ਉਮਦਹੇ ਰਾਜਹਾ ਉਤਰ ਦੇਸ ॥ ੨੭ ॥

ਜਿਸ ਵੇਲੇ ਰਾਜੇ ਡਿਗੇ ਵੇਖੇ ਤਾਂ ਬ੍ਰਾਹਮਣ ਨੇ ਅਗੇ ਹੋ ਕੇ ਵੈ ਵਰ=ਉਹਨਾਂ ਰਾਜਿਆਂ ਉਪਰ ਬਾਂਗ ਬਿਜ਼ਦ=ਬਾਣੀ ਮਾਰੀ ਅਰਥਾਤ ਆਵਾਜ਼ ਦਿਤੀ ਕਿ ਹੇ ਰਾਜਿਓ! ਉਤਰ ਦੇਸ ਦੇ ਉਮਦਹੇ ਰਾਜਹਾ=ਚੰਗੇ ਰਾਜੇ ਦੀ ਈਂ ਖੇਸ਼ ਖਾਤੂਨ= ਇਹ ਆਪਣੀ ਬੇਟੀ ਹੈ ॥੨੭॥

ਵਜ਼ਾਂ ਦੁਖਤਰ ਹਸਤ ਈਂ ਬਛਤਰਾਮਤੀ ॥
ਚੁ ਮਾਹੇ ਫ਼ਲਕ ਹਮ ਚੁ ਹੂਰੋ ਪਰੀ ॥ ੨੮ ॥

ਈਂ=ਇਹ ਬਛਿਤ੍ਰਾਂ ਮਤੀ ਵਜ਼ਾਂ ਦੁਖਤਰ ਹਸਤ=ਉਸ ਰਾਜੇ ਦੀ ਪੁਤਰੀ ਹੈ। ਜੋ ਫਲਕ=ਅਕਾਸ਼ ਦੇ ਮਾਹੇ ਚੁ=ਚੰਦ੍ਰਮਾਂ ਮਨਿੰਦ ਹਮ ਕਹੀਏ ਭੀ ਅਰਥਾਤ ਪੁਨਾ ਜੋ ਹੂਰਾਂ ਪਰੀਆਂ ਦੇ ਚੁ=ਮਨਿੰਦ ਹੈ ॥ ੨੮ ॥

ਸੁਯੰਬਰ ਦਰਾਮਦ ਚੁ ਮਾਹੇ ਫ਼ਲਕ ॥
ਫਰਿਸ਼ਤਹ ਸਿਫ਼ਤ ਓ ਚੁ ਜ਼ਾਤਸ਼ ਮਲਕ ॥੨੯॥

ਫ਼ਲਕ=ਅਕਾਸ਼ ਵਿਚ ਮਾਹੇ ਚੁ=ਚੰਦ੍ਰਮਾਂ ਮਨਿੰਦ ਸੁਯੰਬਰ ਦੇ ਦਰਾਮਦ= ਅੰਦਰ ਆਈ। ਫਰਿਸ਼ਤਹ=ਦੇਵਤਿਆਂ ਵਰਗੀ ਉਸ ਦੀ ਸਿਫਤ ਹੈ ਅਤੇ ਚੁ ਜ਼ਾਤਸ਼ ਮਲਕ=ਦੇਵਤਿਆਂ ਸਮਾਨ ਹੀ ਸ਼=ਉਸ ਦੀ ਜਾਤੀ ਹੈ ॥੨੯॥

ਉਸ ਵੇਲੇ ਸਾਰੇ ਰਾਜੇ ਉਠ ਕੇ ਆਪਸ ਵਿਚ ਕਹਿੰਦੇ ਹਨ ਕਿ ਦੇਖੋ—

ਕਿਰਾ ਦਉਲਤ ਇਕਬਾਲ ਯਾਰੀ ਦਿਹਦ ॥

ਕਿ ਈਂ ਮਾਹ ਰੋ ਕਾਮ.ਗਾਰੀ ਕੁਨਦ ॥ ੩੦ ॥

ਇਕਬਾਲ ਦਉਲਤ=ਭਾਗਾਂ ਦੀ ਦੌਲਤ ਕਿਰਾਂ ਯਾਰੀ ਦਿਹਦ=ਕਿਸ ਦੇ ਤਾਈਂ ਮਿੱਤ੍ਰਤਾ ਦਿੰਦੀ ਹੈ। ਕਿ ਈਂ ਮਾਹ ਰੋ=ਜੋ ਇਹ ਚੰਦ੍ਰਮਾਂ ਸਮਾਨ ਮੂੰਹ ਵਾਲੀ ਬਛਿਤ੍ਰਾਂ ਮਤੀ ਕਿਸ ਦੀ ਕਾਮਗਾਰੀ ਕਨਦ=ਮੁਰਾਦ ਪੂਰਨ ਕਰਦੀ ਹੈ ॥੩੦॥

ਪਸੰਦ ਆਮਦ ਓ ਰਾਜਹ ਸੁਭਟ ਸਿੰਘ ਨਾਮ ॥
ਕਿ ਰਉਸ਼ਨ ਤਬੀਯਤ ਸਲੀਖਤ ਮੁਦਾਮ ॥੩੧॥

ਫਿਰਦੀ ਹੋਈ ਨੂੰ, ਉਹ ਸੁਭਟ ਸਿੰਘ ਨਾਮੇ ਰਾਜਾ ਹੀ ਪਸੰਦ ਆਇਆ। ਮੁਦਾਮ=ਹਮੇਸ਼ਾਂ ਸਲੀਖਤ ਕਹੀਏ ਪ੍ਰਗਟ ਜਿਸ ਦੀ ਤਬੀਅਤ ਖਸਲਤ ਅਰਥਾਤ ਆਦਤ ਰਉਸ਼ਨ=ਪ੍ਰਕਾਸ਼ ਵਾਲੀ ਹੈ ॥੩੧॥

ਰਵਾਂ ਕਰਦ ਬਰ ਵੈ ਵਕੀਲਸ ਗਿਰਾਂ ॥
ਕਿ ਏ ਸ਼ਾਹ ਸ਼ਾਹਾਨ ਰਉਸ਼ਨ ਜ਼ਮਾਂ ॥ ੩੨ ॥

ਉਸ ਬਛਿਤ੍ਰਾਂ ਮਤੀ ਦੇ ਪਿਤਾ ਨੇ ਵੈ ਬਰ=ਉਸ ਸੁਭਟ ਸਿੰਘ ਦੇ ਉਪਰ ਓਸੇ ਬ੍ਰਾਹਮਣ ਨੂੰ ਗਿਰਾਂ ਵਕੀਲਸ=ਭਾਰੀ ਵਕੀਲ ਬਣਾ ਕੇ ਰਵਾਂ ਕਰਦ=ਰਵਾਨਾ ਕੀਤਾ।

ਬ੍ਰਾਹਮਣ ਜਾ ਕੇ ਕਹਿੰਦਾ ਹੈ—

ਕਿ ਏ ਸ਼ਾਹ ਸ਼ਾਹਾਨ=ਜੋ ਹੇ ਬਾਦਸ਼ਾਹਾਂ ਦੇ ਬਾਦਸ਼ਾਹ ! ਰਉਸ਼ਨ ਜ਼ਮਾ= ਇਸ ਜ਼ਮਾਨੇ ਵਿਚ ਪ੍ਰਕਾਸ਼ਵਾਨ ॥੩੨॥

ਕਿ ਈਂ ਤਰਜ ਲਾਲਾਇ ਬਰਗੇ ਸਮਨ ॥
ਕਿ ਲਾਇਕ ‡ਸੁਮਾਨ ਅਸਤ ਈਂ ਰਾ ਬਕੁਨ ॥ ੩੩ ॥

ਕਿ ਈਂ=ਜੋ ਇਹ ਲੜਕੀ ਲਾਲਾਇ=ਪੋਸਤ ਦੇ ਤਰਜ=ਫੁਲ ਵਾ ਤਰੀ ਸਮਾਨ ਅਤੇ ਸਮਨ=ਚੰਬੇਲੀ ਦੇ ਬਰਗੇ=ਪੱਤਿਆਂ ਵਾਂਗੂ ਕੋਮਲ ਹੈ। ਕਿ ਲਾਇਕ ਸੁਮਾਨ ਅਸਤ=ਜੋ ਸੁਮਾਨ ਕਹੀਏ ਤੇਰੇ ਲਾਇਕ ਦੀ ਹੈ, ਈਂ ਰਾ ਬਕੁਨ=ਇਸਦੇ ਤਾਈਂ ਤੂੰ ਕਰ ਲੈ। ਭਾਵ ਇਹ ਬਹੁਤ ਚੰਗੀ ਹੈ ਇਸ ਨਾਲ ਤੂੰ ਵਿਵਾਹ ਕਰ ਲੈ।੩੩।

‡'ਸੁਮਾਨ ਅਸਤ' ਦੀ ਜਗਾ ਪਾਠਾਂਤ੍ਰ ਪਾਠ 'ਸੁਮਾ ਹਸਤ' ਭੀ ਹੁੰਦਾ ਹੈ ॥੩੩॥

*ਬਿਗੋਯਦ ਯਕੇ ਖਾਨਹ ਬਾਨੂ ਮਰਾਸਤ ॥
ਕਿ ਚਸ਼ਮੇ ਅਜ਼ੋ ਹਰਦੁ ਆਹੂ †ਤਰਾਸਤ ॥ ੩੪ ॥

ਇਹ ਗੱਲ ਸੁਣਕੇ ਸੁਭਟ ਸਿੰਘ ਨੇ ਬਿਗੋਯਦ=ਕਿਹਾ ਯਕੇ ਬਾਨੂੰ=ਇਕ ਔਰਤ ਤਾਂ ਅਗੇ ਮਰਾ ਖਾਨਹ ਅਸਤ=ਮੇਰੇ ਘਰ ਵਿਚ ਹੈ। ਫੇਰ ਓਹ ਔਰਤ ਐਸੀ ਵੈਸੀ ਵੀ ਨਹੀਂ, ਕੈਸੀ ਹੈ ? ਕਿ ਜਿਸਦੇ ਹਰਦੁ ਚਸ਼ਮੇ=ਦੋਨੋਂ ਨੇਤਰ ਆਹੂ ਅਜ਼ੋ=ਹਰਨ ਸੇ ਵੀ ਤਰਾਸਤ=ਚੰਗੇ ਹਨ।੩੪।()ਪਾਠਾਂਤ੍ਰ=ਬਗੁਫਤਾ। †ਪਾਠਾਂਤ੍ਰ–ਬਰਾਸਤ=ਸ੍ਰੇਸ਼ਟ।

ਇਹ ਗੱਲ ਸੁਣ ਕੇ ਬ੍ਰਾਹਮਣ ਵਕੀਲ ਨੇ ਕਿਹਾ–ਹੇ ਰਾਜਨ ! ਜੇ ਇਕ ਇਸਤ੍ਰੀ ਅਗੇ ਹੈ ਤਾਂ ਕੀ ਹੋਇਆ ਰਾਜਿਆਂ ਪਾਸ ਕਈ ਰਾਣੀਆਂ ਹੁੰਦੀਆਂ ਹਨ। ਆਪ ਨੂੰ ਦੋ ਰਾਣੀਆਂ ਕਰਣ ਵਿਚ ਕੀ ਹਰਜ ਹੈ?

ਹੁਣ ਸੁਭਟ ਸਿੰਘ ਕਹਿੰਦਾ ਹੈ–

**ਕਿ ਹਰਗਿਜ਼ ਮਨ ਈਂ ਰਾ ਨ ਕਰਦਮ ਕਬੂਲ ॥**
**ਕਿ ਕਉਲੇ ਕੁਰਾਂ ਅਸਤ ਕਸਮੇ ਰਸੂਲ ॥ ੩੫ ॥**

ਮਨ ਈਂ ਰਾ=ਮੈਂ ਇਸਦੇ ਤਾਈਂ ਹਰਗਿਜ਼=ਕਦਾਚਿਤ ਵੀ ਕਬੂਲ ਨਹੀਂ ਕਰਦਮ=ਕਰਦਾ ਕਿ=ਜੋ ਮੈਨੂੰ ਕੁਰਾਨ ਦੀ ਕਉਲੇ=ਸੁਗੰਦ ਅਤੇ ਰਸੂਲ=ਮੁਹੰਮਦ ਦੀ ਸੌਂਹ=ਅਸਤੁ ਹੈ ॥੩੫॥

**ਬ ਗੋਸ਼ ਅੰਦਰ ਆਮਦ ਅਜ਼ੀ ਨ ਸੁਖਨ ॥**
**ਬਜ਼ੁੰਬਸ਼ ਦਰਾਮਦ ਜ਼ਨੇ ਨੇਕ ਤਨ ॥ ੩੬ ॥**

ਅਜ਼ੀਂ=ਇਸ ਸੁਭਟ ਸਿੰਘ ਨਾਲ ਜਿਸ ਵੇਲੇ ਨਾਹ ਦਾ ਸੁਖਨ=ਬਚਨ ਬਛਿਤ੍ਰਾਂ ਮਤੀ ਦੇ ਗੋਸ਼=ਕੰਨਾਂ ਅੰਦਰ ਆਇਆ ਕਿ ਮੈਂ ਇਸ ਲੜਕੀ ਨੂੰ ਆਪਣੀ ਇਸਤ੍ਰੀ ਨਹੀਂ ਕਰਦਾ। ਤਾਂ ਨੇਕ ਤਨ ਜ਼ਨੇ=ਚੰਗੇ ਤਨ ਵਾਲੀ ਔਰਤ ਦਾ ਮਨ ਬਜ਼ੁੰਬਸ਼ ਦਰਾਮਦ=ਗੁਸੇ ਦੇ ਅੰਦਰ ਆਇਆ ॥੩੬॥

ਗੁਸੇ ਵਿਚ ਆ ਕੇ ਐਸੇ ਕਹਿੰਦੀ ਹੈ–

**ਕਸੇ ਫ਼ਤਹ ਮਾਰਾ ਕੁਨਦ ਵਕਤ ਕਾਰ ॥**
**ਵਜ਼ਾਂ ਸ਼ਾਹਿ ਮਾਰਾ ਸ਼ਵਦ ਈਂ ਦਿਯਾਰ ॥ ੩੭ ॥**

ਕਸੇ=ਜੋ ਕੋਈ ਮਾਰਾ=ਮੇਰੇ ਤਾਈਂ ਵਕਤ ਕਾਰ=ਵੇਲੇ ਜੁਧ ਦੇ ਫਤਹ ਕੁਨਦ=ਜਿਤਣਾ ਕਰੇ। ਵਜ਼ਾਂ ਮਾਰਾ ਸ਼ਾਹਿ ਸ਼ਵਦ=ਓਹ ਮੇਰਾ ਪਤੀ ਹੋਵੇਗਾ, ਈਂ ਦਿਯਾਰ=ਇਸ ਵਲੈਤ ਭਾਵ ਗੰਗਾ ਦੇ ਕਿਨਾਰੇ ਪਰ ॥੩੭॥

**ਬਕੋਸ਼ੀਦ ਮੈਦਾਨ ਜੋਸ਼ੀਦ ਜੰਗ ॥**
**ਬਖੋਸ਼ੀਦ ਖ਼ੁਫ਼ਤਾਨ ਪੋਲਾਦ ਰੰਗ ॥ ੩੮ ॥**

ਐਸੇ ਕਹਿ ਕੇ ਮੈਦਾਨ ਦੇ ਵਿਚ ਆਉਣ ਦੀ ਕੋਸ਼ੀਦ=ਚਲਾਕੀ ਕੀਤੀ ਅਤੇ ਜੰਗ ਦਾ ਜੋਸ਼ੀਦ=ਜੋਸ਼ ਚੜ੍ਹ ਗਿਆ। ਪੋਲਾਦ=ਫ਼ੁਲਾਦੀ ਰੰਗ ਦਾ ਖ਼ੁਫ਼ਤਾਨ=ਚਿਲਤਾ ਭਾਵ ਸੰਜੋਅ ਬਖੋਸ਼ੀਦ=ਪਹਿਨਦੀ ਹੋਈ ॥੩੮॥

**ਨਿਸ਼ਸਤਹ ਬਰ ਆਂ ਰਥ ਚੁ ਮਾਹੇ ਮੁਨੀਰ ॥**
**ਬੁਬਸਤੰਦ ਸ਼ਮਸ਼ੇਰ ਜੁਸਤੰਦ ਤੀਰ ॥ ੩੯ ॥**

ਮੁਨੀਰ=ਅਕਾਸ਼ ਵਿਚ ਮਾਹੇ ਚੁ=ਚੰਦ੍ਰਮਾਂ ਦੇ ਮਨਿੰਦ ਜੋ ਬਛਿਤ੍ਰਾਂ ਮਤੀ ਹੈ। ਆਂ=ਓਹ ਰਥ ਦੇ ਉਪਰ ਨਿਸ਼ਸਤਹ=ਬੈਠੀ ਤੇ ਸ਼ਮਸ਼ੇਰ=ਤਲਵਾਰ ਲਕ ਨਾਲ ਬੁ ਬਸਤੰਦ=ਬੰਨ੍ਹ ਲਈ ਅਤੇ ਚੰਗੇ ਚੰਗੇ ਤੀਰ ਜੁਸਤੰਦ=ਚੁਣ ਲੀਤੇ ॥੩੯॥

ਬ ਮੈਦਾਂ ਦਰਾਮਦ ਜੁ ਗੁਰਰੀਦ ਸ਼ੇਰ ॥
ਚੁ ਸ਼ੇਰ ਅਸਤ ਸ਼ੇਰ ਅਫ਼ਕਨੋ ਦਿਲ ਦਲੇਰ ॥੪੦॥

ਜੋ ਗੁਰਰੀਦ=ਗੱਜਣ ਵਾਲੇ ਸ਼ੇਰ ਦੇ ਮਨਿੰਦ ਹੈ ਸੋ ਬ ਮੈਦਾਂ ਦਰਾਂਮਦ=ਮੈਦਾਨ ਦੇ ਅੰਦਰ ਆਈ। ਜੋ ਸ਼ੇਰ ਦੇ ਚੁ ਅਸਤ=ਮਨਿੰਦ ਹੈ ਅਤੇ ਸ਼ੇਰ ਨੂੰ ਅਫਕਨੋ=ਫੈਕਣ ਵਾਲੀ ਤੇ ਦਿਲ ਦੀ ਦਿਲਾਵਰ ਹੈ ॥੪੦॥

ਬਪੋਸ਼ੀਦ ਖ਼ੁਫ਼ਤਾਨ ਜੋਸ਼ੀਦ ਜੰਗ ॥
†ਬਕੋਸ਼ੀਦ ਮੈਦਾਨ ਤੀਰੋ ਤੁਫ਼ੰਗ ॥੪੧॥

ਸਰੀਰ ਉਪਰ ਸੰਜੋਅ ਰੂਪੀ ਖੁਫਤਾਨ=ਚਿਲਤੇ ਨੂੰ ਬਪੋਸ਼ੀਦ=ਪਹਿਨ ਕੇ ਜੰਗ ਦਾ ਜੋਸ਼ੀਦ=ਜੋਸ਼ ਕੀਤਾ। ਮੈਦਾਨ=ਜੰਗ ਭੂਮੀ ਦੇ ਵਿਚ ਤੀਰਾਂ ਤੇ ਤਫੰਗਾਂ ਦੀ ਬਕੋਸ਼ੀਦ=ਚਲਾਕੀ ਕੀਤੀ॥੪੧॥ (†ਪਾਠਾਂਤ੍ਰ—ਬਕੋਸ਼ੀਦ ਮੈਦਾਂ ਬਤੀਰੋ ਤੁਫੰਗ।)

ਚੁਨਾ ਤੀਰ ਬਾਰਾ ਕੁਨਦ ਕਾਰਜ਼ਾਰ ॥
ਕਿ ਲਸ਼ਕਰ ਬਕਾਰ ਆਮਦਸ਼ ਬੇਸ਼ੁਮਾਰ ॥੪੨॥

ਕਾਰਜ਼ਾਰ=ਜੁਧ ਦੇ ਅੰਦਰ ਤੀਰਾਂ ਦੀ ਚੁਨਾ=ਐਸੀ ਬਾਰਾ ਕੁਨਦ=ਬਰਖਾ ਕੀਤੀ। ਕਿ ਬੇਸ਼ੁਮਾਰ=ਜੋ ਅਨਗਿਣਤ ਹੀ ਦਲ ਬਕਾਰ ਆਮਦਸ਼=ਵਿਚ ਕੰਮ ਦੇ ਆਇਆ ਭਾਵ ਮਰ ਗਿਆ॥੪੨॥

ਚੁਨਾ ਬਾਨ ਬਾਰੀਦ ਤੀਰੋ ਤੁਫ਼ੰਗ ॥
ਬਸੇ ਮਰਦਮਾਂ ਮੁਰਦਹ ਸ਼ੁਦ ਜਾਇ ਜੰਗ ॥੪੩॥

ਫੇਰ ਚੁਨਾ=ਐਸੇ ਹੀ ਬਾਣਾਂ ਦੀ ਬਾਰੀਦ=ਵਰਖਾ ਹੋਈ ਅਰ ਤੁਫੰਗਾਂ ਨਾਲ ਤੀਰੋ=ਗੋਲੀਆਂ ਵਰਸੀਆਂ। ਜਿਨ੍ਹਾਂ ਨਾਲ ਬਸੇ ਮਰਦਮਾਂ=ਬਹੁਤ ਹੀ ਸੂਰਮੇ ਜੰਗ ਦੀ ਜਾਇ=ਜਗਾ ਵਿਚ ਮਰ ਕੇ ਮੁਰਦਹ ਸ਼ੁਦ=ਮੁਰਦੇ ਹੋ ਗਏ॥੪੩॥

ਸਹੇ ਨਾਮ ਗਜ ਸਿੰਘ ਦਰਾਮਦ ਬਜੰਗ ॥
ਚੁ ਕੈਬਰ ਕਮਾ ਹਮ ਚੁ ਤੀਰੋ ਤੁਫੰਗ ॥੪੪॥

ਗਜ ਸਿੰਘ ਨਾਮੇ ਸਹੇ=ਸੂਰਮਾ ਵਾ ਬਾਦਸ਼ਾਹ ਬ ਜੰਗ ਦਰਾਮਦ=ਵਿਚ ਜੰਗ ਦੇ ਆਇਆ। ਕਮਾ=ਧਨੁਖਾਂ ਵਿਚੋਂ ਕੈਬਰ ਚੁ=ਬਾਣਾ ਦੇ ਮਨਿੰਦ ਤੇ ਹਮ=ਭੀ ਤੁਫੰਗਾਂ ਵਿਚੋਂ ਤੀਰੋ ਚੁ=ਗੋਲੀਆਂ ਦੇ ਮਨਿੰਦ ਛੇਤੀ ਆਇਆ॥੪੪॥

ਬਜ਼ੁੰਬਸ਼ ਦਰਾਮਦ ਚੁ ਅਫ਼ਰੀਤ ਮਸਤ ॥
ਯਕੇ ਗੁਰਜ਼ ਅਜ਼ ਫੀਲ ਪੈਕਰ ਬ ਦਸਤ ॥੪੫॥

ਬਜ਼ੁੰਬਸ਼ ਦਰਾਮਦ=ਸਾਥ ਗੁਸੇ ਦੇ ਆਇਆ ਮਸਤ ਅਫਰੀਤ=ਦੈਂਤ ਦੇ ਚੁ= ਕਹੀਏ ਮਨਿੰਦ। ਫੀਲ ਪੈਕਰ=ਹਾਥੀ ਦੇ ਅਕਾਰ ਸਮਾਨ ਯਕੇ ਗੁਰਜ਼=ਇਕ ਭਾਰੀ ਗੁਰਜ ਨਾਮੇ ਸ਼ਸਤ੍ਰ ਉਸ ਦੇ ਬਦਸਤ=ਵਿਚ ਹੱਥ ਦੇ ਹੈ ॥੪੫॥

ਯਕੇ ਤੀਰ ਜ਼ਦ ਬਾਨੂਏ ਪਾਕ ਮਰਦ ॥
ਕਿ ਗਜ ਸਿੰਘ ਅਜ਼ ਅਸਪ ਆਮਦ ਬ ਗਰਦ ॥੪੬॥

ਜਿਸ ਵੇਲੇ ਬਾਨੂਏ=ਔਰਤ ਨੇ ਯਕੇ ਤੀਰ=ਇਕ ਬਾਨ ਪਾਕ ਮਰਦ=ਪਵਿਤ੍ਰ ਮਰਦ ਨੂੰ ਜ਼ਦ=ਮਾਰਿਆ। ਉਸੀ ਵੇਲੇ ਕਿ=ਜੋ ਗਜ ਸਿੰਘ ਅਸਪ ਅਜ਼=ਘੋੜੇ ਤੋਂ ਡਿਗ ਕੇ ਬ ਗਰਦ ਆਮਦ=ਵਿਚ ਘਟੇ ਦੇ ਆਇਆ ॥੪੬॥

ਦਿਗਰ ਰਾਜਹਾ ਰਨ ਸਿੰਘ ਦਰਾਮਦ ਬ ਰੋਸ਼ ॥
ਕਿ ਪਰਵਾਨਹੇ ਚੂੰ ਦਰਾਮਦ ਬਜੋਸ਼ ॥੪੭॥

ਫੇਰ ਰਣ ਸਿੰਘ ਨਾਮੇ ਦਿਗਰ=ਦੂਸਰਾ ਰਾਜਾ ਬ ਰੋਸ਼ ਦਰਾਂਮਦ=ਵਿਚ ਗੁਸੇ ਦੇ ਆਇਆ ਕਿ ਪਰਵਾਨਹੇ ਚੂੰ=ਜੋ ਪਤੰਗਿਆਂ ਦੇ ਮਨਿੰਦ ਬਜੋਸ਼ ਦਰਾਮਦ=ਵਿਚ ਗੁਸੇ ਦੇ ਆਇਆ। ਜਿਸ ਤਰਾਂ ਪਤੰਗੇ ਜੋਸ਼ ਵਿਚ ਦੀਵੇ ਉਪਰ ਔਂਦੇ ਹਨ ॥੪੭॥

ਚੁਨਾ ਤੇਗ ਜ਼ਦ ਬਾਨੂਏ ਸ਼ੇਰ ਤਨ ॥
ਬਿਅਫ਼ਤਾਦ ਰਨ ਸਿੰਘ ਚੁ ਸਰਵੇ ਚਮਨ ॥੪੮॥

ਸ਼ੇਰ ਤਨ ਵਾਲੀ ਬਾਨੂਏ=ਔਰਤ ਨੇ ਚੁਨਾ ਤੇਗ ਜ਼ਦ=ਐਸੇ ਤਲਵਾਰ ਮਾਰੀ ਜੋ ਚਮਨ=ਬਾਗ ਦੇ ਸਰਵੋ ਚੁ=ਸਰੂ ਦੇ ਮਨਿੰਦ ਰਣਸਿੰਘ ਨਾਮੇ ਸੂਰਮਾ ਬਿਅਫ਼ਤਾਦ= ਡਿਗ ਪਿਆ ॥੪੮॥

ਯਕੇ ਸ਼ਹਿਰ ਅੰਬੇਰ ਦਿਗਰ ਜੋਧਪੁਰ ॥
ਖਰਾਮੀਦਹ ਬਾਨੋ ਚੁ ਰਖਸਿੰਦਹ ਦੁਰ ॥੪੯॥

ਯਕੇ=ਇਕ ਰਾਜਾ ਅੰਬੇਰ ਸ਼ਹਿਰ ਦਾ ਸੀ, ਦਿਗਰ=ਦੂਸਰਾ ਰਾਜਾ ਜੋਧਪੁਰ ਰਿਆਸਤ ਦਾ ਸੀ। ਇਨ੍ਹਾ ਦੋਹਾਂ ਰਾਜਿਆਂ ਨੂੰ ਮਾਰ ਕੇ ਬਾਨੋ=ਇਸਤ੍ਰੀ ਅਗੇ ਨੂੰ ਖਰਾਮੀਦਹ=ਚਲਦੀ ਹੋਈ। ਜੋ ਰਖਸਿੰਦਹ=ਪ੍ਰਕਾਸ਼ ਵਾਲੇ ਦੁਰ=ਮੋਤੀ ਦੇ ਚੂ= ਮਨਿੰਦ ਹੈ ॥੪੯॥

ਬਿਜ਼ਦ ਤੇਗ ਬਾ ਜ਼ੋਰ ਬਾਨੋ ਸਿਪਰ ॥

ਬਬਰਖੇਜ਼ ਸ਼ੋਲਹ ਬਸੇ ਚੂੰ ਗੁਹਰ ॥ ੫੦ ॥

ਤੀਸਰੇ ਰਾਜਾ ਨੇ ਆਉਂਦਿਆਂ ਹੀ ਬਾਨੋ=ਇਸਤ੍ਰੀ ਦੀ ਸਿਪਰ=ਢਾਲ ਉਪਰ ਜ਼ੋਰ=ਬਲ ਦੇ ਬਾ=ਸਾਥ ਤੇਗ ਬਿਜ਼ਦ=ਤਲਵਾਰ ਮਾਰੀ । ਉਸ ਵੇਲੇ ਗੁਹਰ= ਮੋਤੀਆਂ ਦੇ ਚੂੰ=ਮਨਿੰਦ ਪ੍ਰਕਾਸ਼ ਵਾਲੇ ਬਸੇ=ਬਹੁਤ ਹੀ ਸ਼ੋਲਹ=ਚੰਗਿਆੜੇ ਬ ਬਰਖੇਜ਼=ਉਠੇ ॥੫੦॥

ਸਿਯਮ ਰਾਜਹ ਬੂੰਦੀ ਦਰ ਆਮਦ ਦਲੇਰ ॥
ਚੁ ਬਰ ਬੱਚਹ ਆਹੂ ਚੁ ਗੁਰਰੀਦ ਸ਼ੇਰ ॥ ੫੧ ॥

ਸਿਯਮ=ਤੀਸਰਾ ਰਾਜਾ ਬੂੰਦੀ ਸ਼ਹਿਰ ਦਾ ਦਲੇਰੀ ਦੇ ਦਰ ਆਮਦ=ਅੰਦਰ ਆਇਆ। ਚੁ=ਜੈਸੇ ਆਹੂ=ਹਰਨ ਦੇ ਬੱਚੇ ਬਰ=ਉਪਰ ਚੁ ਗੁਰਰੀਦ=ਪਾੜ ਖਾਣ ਵਾਲਾ ਸ਼ੇਰ ਗੱਜ ਕੇ ਆਉਂਦਾ ਹੈ ॥੫੧॥

ਚੁਨਾ ਤੀਰ ਜ਼ਦ ਹਰਦੋ ਅਬਰੂ ਸਿਕੰਜ ॥
ਬਿਅਫ਼ਤਾਦ ਅਮਰ ਸਿੰਘ ਚੁ ਸ਼ਾਖੇ ਤੁਰੰਜ ॥੫੨॥

ਫੇਰ ਅਮਰ ਸਿੰਘ ਰਾਜੇ ਦੇ ਹਰਦੋ ਅਬਰੂ=ਦੋਹਾਂ ਭਰਵਟਿਆਂ ਦੇ ਸਿਕੰਜ= ਵਿਚ ਬਛਿਤ੍ਰਾਂ ਮਤੀ ਨੇ ਚੁਨਾ ਜ਼ਦ=ਐਸਾ ਤੀਰ ਮਾਰਿਆ ਜੋ ਅਮਰ ਸਿੰਘ ਰਾਜਾ ਇਸ ਤਰਾਂ ਬਿਅਫਤਾਦ=ਡਿਗ ਪਿਆ, ਚੁ ਸਾਖੇ=ਜਿਸ ਤਰਾਂ ਡਾਲੀ ਨਾਲੋਂ ਤੁਰੰਜ=ਖਟਾ ਡਿਗਦਾ ਹੈ ॥੫੨॥

ਚੁਅਮ ਰਾਜਹ ਜੈ ਸਿੰਘ ਦਰਾਮਦ ਮੁਸਾਫ਼ ॥
ਬਜੋਸ਼ ਅੰਦਰੀਂ ਸ਼ੁਦ ਚੁ ਅਜ਼ ਕੋਹ ਕਾਫ਼ ॥ ੫੩ ॥

ਪੁਨਾ ਚੁਅਮ=ਚੌਥਾ ਰਾਜਾ ਜੈ ਸਿੰਘ ਨਾਮੇ ਮੁਸਾਫ ਦਰਾਮਦ=ਜੁਧ ਦੇ ਅੰਦਰ ਆਇਆ। ਬ ਜੋਸ਼ ਅੰਦਰੀਂ ਸ਼ੁਦ=ਗੁਸੇ ਦੇ ਅੰਦਰ ਤਤਪਰ ਹੋਇਆ, ਕਾਫ=ਭਾਰੀ ਕੋਹ=ਪਰਬਤ ਅਜ਼=ਦੇ ਚੁ=ਮਨਿੰਦ ॥੫੩॥

ਹੁਮਾਂ ਖੁਰਦ ਸ਼ਰਬਤ ਕਿ ਯਾਰੇ ਚੁਅਮ ॥
ਜ਼ਿ ਜੈ ਸਿੰਘ ਪਸੇ ਯਕ ਨਿਆਮਦ ਕਦਮ ॥ ੫੪ ॥

ਕਿ ਚੁਅਮ ਯਾਰੇ=ਜੋ ਚੌਥੇ ਯਾਰ ਰਾਜਾ ਜੈ ਸਿੰਘ ਨੂੰ ਭੀ ਹੁਮਾਂ=ਓਹੀ ਸ਼ਰਬਤ ਖੁਰਦ=ਪਿਲਾਇਆ। ਜੇਹੜਾ ਪਹਿਲੇ ਤਿੰਨਾਂ ਰਾਜਿਆਂ ਨੂੰ ਮੌਤ ਰੂਪੀ ਸ਼ਰਬਤ ਪਿਲਾਇਆ ਸੀ ਉਸ ਵੇਲੇ ਰਾਜਾ ਜੈ ਸਿੰਘ ਜ਼ਿ=ਤੋਂ ਯਕ ਕਦਮ ਪਸੇ=ਇਕ ਪੈਰ ਵੀ ਪਿਛੇ ਨਿਆਮਦ=ਨਾ ਆਇਆ ਗਿਆ ॥੫੪॥

ਯਕੇ ਸ਼ਹਿ ਫ਼ਿਰੰਗੋ ਪਿਲੰਦੇ ਦਿਗਰ ॥

**ਬ ਮੈਦਾਂ ਦਰਾਮਦ ਚੁ ਸ਼ੇਰੇ †ਬਬਰ ॥ ੫੫ ॥**

ਫੇਰ ਯਕੇ ਸ਼ਹਿ=ਇਕ ਬਾਦਸ਼ਾਹ ਫਿਰੰਗ ਦੇਸ ਦਾ ਅਤੇ ਦੂਸਰਾ ਬਾਦਸ਼ਾਹ ਪਿਲੰਦ ਦੇਸ ਦਾ ਬਮੈਦਾਂ ਦਰਾਮਦ=ਵਿਚ ਜੁਧ ਭੂਮੀ ਦੇ ਆਇਆ ਜੋ ਬੱਬਰ ਸ਼ੇਰ ਦੇ ਚੁ=ਮਨਿੰਦ ਹੈ ॥੫੫॥ (†ਪਾਠਾਂਤ੍ਰ—ਜਬਰ)

**ਸਿਯਮ ਸ਼ਾਹਿ ਅੰਗਰੇਜ਼ ਚੂੰ ਆਫ਼ਤਾਬ ॥**

**ਚੁਅਮ ਸ਼ਾਹਿ ਹਬਸ਼ੀ ਚੁ ਮ.ਗਰੇ ਦਰਆਬ ॥੫੬॥**

ਸਿਯਮ ਸ਼ਾਹਿ=ਤੀਸਰਾ ਬਾਦਸ਼ਾਹ ਔਰੰਗਜ਼ੇਬ ਜੋ ਆਫਤਾਬ ਚੂੰ=ਸੂਰਜ ਦੇ ਮਨਿੰਦ ਪ੍ਰਕਾਸ਼ ਵਾਲਾ ਹੈ। ਚੁਅਮ ਸ਼ਾਹਿ=ਚੌਥਾ ਬਾਦਸ਼ਾਹ ਹਬਸ਼ ਦੇਸ਼ ਦਾ ਇਸ ਤਰਾਂ ਆਇਆ, ਚੁ=ਜੈਸੇ ਮਗਰਮਛ ਆਬ ਦਰ=ਜਲ ਦੇ ਅੰਦਰ ਸ਼ੀਘਰ ਆਉਂਦਾ ਹੈ ॥੫੬॥

**ਯਕੇ ਰਾ ਬਿਜ਼ਦ ਨੇ.ਜ਼ਹ ਮੁਸ਼ਤੇ ਦਿ.ਗਰ ॥**

**ਸਿਯਮ ਰਾ ਬ ਪਾਓ ਚੁਅਮ ਰਾ ਸਿਪਰ ॥ ੫੭ ॥**

ਯਕੇ ਰਾ=ਇਕ ਦੇ ਤਾਈਂ ਨੇਜ਼ਹ ਬਿਜ਼ਦ=ਨੇਜ਼ਾ ਮਾਰਿਆ ਦਿਗਰ=ਦੂਸਰੇ ਨੂੰ ਮੁਸ਼ਤੇ=ਮੁਠ ਨਾਲ ਮਾਰਨਾ ਕੀਤਾ। ਸਿਯਮ ਰਾ=ਤੀਸਰੇ ਤਾਈਂ ਬ ਪਾਓ=ਨਾਲ ਪੈਰਾਂ ਦੇ ਮਲ ਦਿਤਾ। ਚੁਅਮ ਰਾ=ਚੌਥੇ ਤਾਈਂ ਸਿਪਰ=ਢਾਲ ਮਾਰੀ ॥੫੭॥

**ਚੁਨਾਮੇ ਬਿਅਫ਼ਤਦ ਨ ਬਰਖਾਸਤ ਬਾਜ਼ ॥**

**ਸੂਏ ਆਸਮਾਂ ਜਾਨ ਪਰਵਾਜ਼ ਸਾਜ਼ ॥ ੫੮ ॥**

ਉਹ ਚਾਰੇ ਸੂਰਬੀਰ ਬਾਦਸ਼ਾਹ ਚੁਨਾਮੇ ਬਿਅਫਤਦ=ਐਸੇ ਡਿਗੇ ਜੋ ਬਾਜ= ਫੇਰ ਨਾ ਬਰਖਾਸਤ=ਉਠੇ। ਆਸਮਾਂ=ਅਸਮਾਨ ਦੀ ਸੂਏ=ਤਰਫ ਜਾਣ ਵਾਸਤੇ ਉਹਨਾਂ ਨੇ ਪਰਵਾਜ਼ ਸਾਜ਼=ਉਡਣਾ ਸਾਜਿਆ।

ਭਾਵ—ਸੂਰਮਿਆਂ ਦੇ ਪ੍ਰਾਣ ਸਵਰਗ ਲੋਕ ਵਿਚ ਚਲੇ ਗਏ ॥੫੮॥

**ਦਿਗਰ ਕਸ ਨਿਯਾਮਦ ਤਮੰਨਾਇ ਜੰਗ ॥**

**ਕਿ ਪੇਸ਼ੇ ਨਿਯਾਮਦ ਦਿਲਾਵਰ ਨਿਹੰਗ ॥੫੯॥**

ਫੇਰ ਦਿਗਰ ਕਸ ਨਿਯਾਮਦ=ਦੂਸਰਾ ਕੋਈ ਸੂਰਮਾ ਨਾ ਆਇਆ। ਜੰਗ ਕਰਣ ਦੀ ਤਮੰਨਾਇ=ਇੱਛਾ ਕਰਕੇ। ਜੈਸਾ ਕਿ ਪਾਣੀ ਵਿਚ ਰਹਿਣ ਵਾਲੇ ਨਿਹੰਗ=ਸੰਸਾਰ ਦੇ ਪੇਸ਼ੇ ਦਿਲਾਵਰ=ਅਗੇ ਬਹਾਦਰੀ ਸੇ ਕੋਈ ਜੀਵ ਨਿਯਾਮਦ=ਨਹੀਂ ਔਂਦਾ ॥੫੯॥

**ਸ਼ਬੇ ਸ਼ਹਿ ਸ਼ਬਿਸਤਾ ਚੂੰ ਦਰਆਮਦ ਬਫ਼ਉਜ ॥**

**ਸਿਪਹ ਖ਼ਾਨਹ ਆਮਦ ਹਮਹ ਮਉਜ ਮਉਜ ॥੬੦॥**

ਇਤਨੇ ਨੂੰ ਚੂੰ=ਜੋ ਸ਼ਬਿਸਤਾ=ਰਾਤ ਦਾ ਸ਼ਹਿ=ਬਾਦਸ਼ਾਹ ਚੰਦ੍ਰਮਾਂ

ਆਪਣੀ ਤਾਰਿਆਂ ਰੂਪੀ ਫੌਜ ਦੇ ਬ=ਨਾਲ ਦਰਆਮਦ=ਆ ਗਿਆ ਭਾਵ ਰਾਤ ਹੋ ਗਈ। ਤਿਸ ਵੇਲੇ ਹਮਹ=ਤਮਾਮ ਸਿਪਹ=ਸੂਰਮੇ ਮਉਜ ਮਉਜ=ਤੁੰਮਣਾ ਦੇ ਤੁੰਮਣ ਖਾਨਹ ਆਮਦਹ=ਘਰ ਵਿਚ ਆ ਗਏ। ਜਿਸ ਤਰ੍ਹਾਂ ਮਉਜ=ਲਹਿਰਾਂ ਠਾਠਾਂ ਮਾਰ ਕੇ ਆਉਂਦੀਆਂ ਹਨ॥੬੦॥

**ਬਰੋਜ਼ੇ ਦਿਗਰ ਰਉਸ਼ਨੀਅਤ ਪਨਾਹ॥**

**ਬ ਅਉਰੰਗ ਦਰਆਮਦ ਚੁ ਅਉਰੰਗ ਸ਼ਾਹ॥੬੧॥**

ਬਰੋਜ਼ੇ ਦਿਗਰ=ਦੂਸਰੇ ਦਿਨ ਦੇ ਵਿਚ ਰਉਸ਼ਨੀਅਤ=ਪ੍ਰਕਾਸ਼ ਦਾ ਪਨਾਹ= ਆਸਰਾ ਜੋ ਸੂਰਜ ਹੈ। ਓਹ ਬ=ਉਪਰ ਅਉਰੰਗ=ਤਖਤ ਦੇ ਦਰਆਮਦ=ਆਇਆ ਚੁ=ਜੈਸੇ ਪ੍ਰਤੱਖ ਬਾਦਸ਼ਾਹ ਅਉਰੰਗ=ਤਖਤ ਉਪਰ ਆ ਕੇ ਬੈਠਦਾ ਹੈ।

ਭਾਵ—ਅਕਾਸ਼ ਵਿਚ ਸੂਰਜ ਚੜ੍ਹ ਗਿਆ ਹੈ॥੬੧॥

**ਦੁ ਸੂਏ ਯਲਾਂ ਹਮਹ ਬਸਤੰਦ ਕਮਰ॥**

**ਬ ਮੈਦਾਨ ਜੁਸਤੰਦ ਸਿਪਰ ਬਰ ਸਿਪਰ॥੬੨॥**

ਤਿਸ ਵੇਲੇ ਦੁ ਸੂਏ=ਦੋਹਾਂ ਤਰਫਾਂ ਦੇ ਹਮਹ=ਤਮਾਮ ਯਲਾਂ=ਸੂਰਮਿਆਂ ਨੇ ਕਮਰ ਬਸਤੰਦ=ਲੱਕ ਬੰਨ੍ਹ ਲਏ। ਬ ਮੈਦਾਨ=ਵਿਚ ਜੁਧ ਭੂਮੀ ਦੇ ਜੁਸਤੰਦ=ਕੁਦੇ ਤੇ ਸਿਪਰ ਬਰ=ਢਾਲਾਂ ਉਪਰ ਸਿਪਰ=ਢਾਲਾਂ ਵੱਜੀਆਂ॥੬੨॥

***ਬਗੁਰਰੀਦ ਆਮਦ ਦੁ ਅਬਰੇ ਮੁਸਾਫ਼॥**

**ਯਕੇ ਗਸ਼ਤਹ ਹਾਯਲ ਯਕੇ ਗਸ਼ਤ ਜਾਫ਼॥੬੩॥**

ਮਾਨੋ ਮੁਸਾਫ=ਜੁਧ ਦੇ ਬ=ਬੀਚ ਦੁ ਅਬਰੇ=ਦੋ ਬੱਦਲ ਹੀ ਗੁਰਰੀਦ=ਗੱਜਣ ਵਿਚ ਆਮਦ=ਆਏ ਹਨ। ਯਕੇ ਹਾਯਲ ਗਸ਼ਤ=ਇਕ ਤਾਂ ਜ਼ਖਮੀ ਹੋ ਗਏ ਅਤੇ ਯਕੇ ਜਾਫ਼=ਇਕ ਦਫਾ ਗਸ਼ਤ=ਹੋ ਗਏ॥੬੩॥ (*ਪਾਠਾਂਤ੍ਰ=ਬਗੁਰਰੀਦਨ।)

**ਚਕਾਚਾਕ ਬਰਖਾਸਤ ਤੀਰੋ ਤੁਫ਼ੰਗ॥**

**ਖ਼ਤਾਖ਼ਤ ਦਰਾਮਦ ਹਮਹ ਰੰਗ ਰੰਗ॥੬੪॥**

ਤੀਰਾਂ ਤੁਫ਼ੰਗਾਂ ਦੀ ਚਕਾ ਚਾਕ=ਕੜਾ ਕੜੀ ਬਰਖਾਸਤ=ਉਠੀ। ਹਮਹ ਰੰਗ ਰੰਗ=ਤਮਾਮ ਤਰਾਂ ਤਰਾਂ ਦੇ ਸੂਰਮੇ ਤਰ੍ਹਾਂ ਤਰ੍ਹਾਂ ਦੇ ਖਤਾ ਖਤ=ਜ਼ਖਮਾਂ ਹੀ ਜ਼ਖਮਾਂ ਵਿਚ ਦਰਾਮਦ=ਆਏ॥੬੪॥

**ਜ਼ਿ ਤੀਰੋ ਜ਼ਿ ਤੋਪੋ ਜ਼ਿ ਤੇਗੋ ਤਬਰ॥**

**ਜ਼ਿ ਨੇਜ਼ਹ ਵ ਨਾਚਖ ਵ ਨਾਵਕ ਸਿਪਰ॥੬੫॥**

ਤੀਰਾਂ ਸੇ, ਤੋਪਾਂ ਸੇ, ਤਲਵਾਰਾਂ ਸੇ, ਤਬਰ=ਕੁਹਾੜਿਆਂ ਸੇ, ਨੇਜਿਆਂ ਸੇ ਅਤੇ ਨਾਚਖ=ਬਰਛਿਆਂ ਸੇ, ਤੇ ਨਾਵਕ=ਬਾਨਾਂ ਸੇ ਸਿਪਰ=ਢਾਲਾਂ ਸੇ, ਜੰਗ

ਹੋਇਆ ॥ ੫ ॥

ਯਕੇ ਦੇਵ ਆਮਦ ਕਿ ਜ਼ਾਗੋ ਨਿਸਾਂ ॥
ਚੁ ਗੁਰਰੀਦ ਸ਼ੇਰ ਹਮ ਚੁ ਪੀਲੇ ਦਮਾਂ ॥ ੬੬ ॥

ਯਕੇ ਦੇਵ ਆਮਦ=ਇਕ ਰਾਖਸ਼ ਆਇਆ ਕਿ=ਜੋ ਜ਼ਾਗੋ=ਕਊਏ ਦੇ ਮਨਿੰਦ ਨਿਸਾਂ=ਕਾਲਾ ਹੈ। ਪੁਨਾ ਗੁਰਰੀਦ=ਗੱਜਣ ਵਾਲੇ ਸ਼ੇਰ ਦੇ ਚੁ=ਮਨਿੰਦ ਅਤੇ ਹਮ=ਭੀ ਦਮਾਂ ਪੀਲੇ=ਮਸਤ ਹਾਥੀ ਦੇ ਚੁ=ਮਨਿੰਦ ਹੈ ॥੬੬॥

ਕੁਨਦ ਤੀਰੋ ਬਾਰਾਂ ਚੁ ਬਾਰਾਂਨ ਮੇਗ ॥
ਬਰਖਸ਼ ਅੰਦਰਾਂ ਅਬਰ ਚੂੰ ਬਰਕ ਤੇਗ ॥ ੬੭ ॥

ਮੇਗ ਬਾਰਾਂਨ ਚੁ=ਬੱਦਲਾਂ ਦੀ ਬਰਖਾ ਦੇ ਮਨਿੰਦ ਤੀਰਾਂ ਦੀ ਬਾਰਾਂ ਕੁਨਦ= ਬਰਖਾ ਕੀਤੀ। ਪੁਨਾ ਤੇਗ ਰਖਸ਼ ਬ=ਤਲਵਾਰਾਂ ਦੇ ਪ੍ਰਕਾਸ਼ ਦੇ ਵਿਚ ਐਸੇ ਆਈਆਂ ਚੂੰ=ਜੈਸੇ ਅਬਰ=ਅਕਾਸ਼ ਵਿਚ ਬਰਕ=ਬਿਜਲੀ ਚਮਕਦੀ ਹੈ ॥੬੭॥

ਬ ਜੋਸ਼ ਅੰਦਰ ਆਮਦ ਦਹਾਨੇ ਢੁਹਲ ॥
ਚੁ ਪੁਰ ਗਸ਼ਤ ਬਾਜ਼ਾਰ ਜਾਏ ਅਜ਼ਲ ॥ ੬੮ ॥

ਢੁਹਲ=ਢੋਲਾਂ ਦੇ ਦਹਾਨੇ=ਮੂੰਹ ਬਜੋਸ਼ ਅੰਦਰ ਆਮਦ=ਜੋਸ਼ ਦੇ ਵਿਚ ਆਏ ਭਾਵ ਢੋਲ ਵਜੇ ਚੁ ਬਾਜ਼ਾਰ ਜਾਏ=ਜੋ ਜੁਧ ਦੀ ਜਗਾ ਅਜ਼ਲ=ਮੌਤਾਂ ਸੇ ਪੁਰ ਗਸ਼ਤ= ਪੂਰਨ ਹੋਈ ॥ ੬੮ ॥

ਹਰਾਂ ਕਸ ਕਿ ਪਰਰਾ ਸ਼ਵਦ ਤੀਰ ਸ਼ਸਤ ॥
ਬਸਦ ਪਹਿਲੂਏ ਪੀਲ ਮਰਦਾਂ ਗੁਜ਼ਸ਼ਤ ॥ ੬੯ ॥

ਬਛਿਤ੍ਰਾਂ ਮਤੀ ਹਰਾਂ ਕਸ ਕਿ=ਜੋ ਕੋਈ ਬਾਨ ਪਰਰਾ ਸ਼ਵਦ=ਉਡਾਂਦੀ ਹੈ ਤਾਂ ਓਹ ਸ਼ਸਤ=ਚੁਟਕੀ ਨਾਲ ਉਡਾਂਦੀ ਹੈ । ਪੀਲ=ਹਾਥੀ ਸਮਾਨ ਅਕਾਰ ਵਾਲੇ ਸਦ ਮਰਦਾਂ=ਸੈਂਕੜਿਆਂ ਹੀ ਸੂਰਮਿਆਂ ਦੀਆਂ ਪਹਿਲੂਏ ਬ=ਵਖੀਆਂ ਵਿਚੋਂ ਓਹ ਬਾਣ ਗੁਜਸ਼ਤ=ਲੰਘਦੇ ਜਾਂਦੇ ਹਨ ॥ ੬੯ ॥

ਹੁਮਾਂਕਸ ਬਸੇ ਤੀਰ ਜ਼ਦ ਬਰ ਕਜ਼ਾਂ ॥
ਬਿਅਫਤਾਦ ਦੇਵੇ ਚੁ ਕਰਖੇ ਗਿਰਾਂ ॥੭੦॥

ਹੁਮਾਂ ਕਸ=ਉਸ ਕਿਸੀ ਭਾਵ ਬਛਿਤ੍ਰਾਂ ਮਤੀ ਨੇ ਬਸੇ ਤੀਰ ਜ਼ਦ=ਬਹੁਤ ਸਾਰੇ ਬਾਣ ਮਾਰਨਾ ਕੀਤੇ ਬਰ ਕਜ਼ਾਂ=ਉਪਰ ਉਸ ਦੈਤ ਦੇ । ਤਾਂ ਉਸੀ ਵੇਲੇ ਗਿਰਾਂ= ਭਾਰੀ ਕਰਖੇ=ਅਟਾਰੀ ਦੇ ਚੁ=ਮਨਿੰਦ ਓਹ ਦੇਵੇ=ਰਾਖਸ਼ ਬਿਅਫਤਾਦ=ਡਿਗ ਪਿਆ ॥ ੭੦ ॥

ਦਿਗਰ ਦੇਵ ਗਰਗਸ਼ਤ ਬਿਯਾਮਦ ਬਜੰਗ ॥
ਚੁ ਸ਼ੇਰੇ ਅਜ਼ੀਮੋ ਹਮ ਚੁ ਪਰਰਾ ਪਿਲੰਗ ॥੭੧॥

ਫੇਰ ਦਿਗਰ ਦੇਵ=ਦੂਸਰਾ ਰਾਖਸ਼ ਬ ਜੰਗ=ਵਿਚ ਜੰਗ ਦੇ ਗਰ ਗਸ਼ਤ= ਇਲੜ ਦੀ ਨਿਆਈਂ ਬਿਯਾਮਦ=ਆਇਆ। ਜੋ ਅਜ਼ੀਮ=ਵਡੇ ਸ਼ੇਰ ਦੇ ਚੁ=ਮਨਿੰਦ ਅਤੇ ਹਮ=ਭੀ ਪਰਰਾ=ਉਡਣ ਵਾਲੇ ਪਿਲੰਗ=ਚਿਤਰੇ ਦੇ ਚੁ=ਮਨਿੰਦ ਹੈ ॥੭੧॥

ਚੁਨਾ ਜ਼ਖਮ ਗੋਪਾਲ ਅੰਦਾਖਤ ਸਖਤ ॥
ਬਿਅਫ਼ਤਾਦ ਦਾਨੋ ਚੁ ਬੇਖ ਅਜ਼ ਦਰਖਤ ॥੭੨॥

ਬਛਿਤ੍ਰਾਂ ਮਤੀ ਨੇ ਗੋਪਾਲ=ਘੁਮਾਣੀ ਦੇ ਨਾਲ ਚੁਨਾ=ਐਸਾ ਸਖਤ ਜ਼ਖਮ ਅੰਦਾਖਤ=ਡਾਲਿਆ ਜਿਸ ਨਾਲ ਓਹ ਦਾਨੋ=ਦੈਂਤ ਬਿਅਫਤਾਦ=ਡਿਗ ਪਿਆ। ਚੁ ਬੇਖ ਅਜ਼=ਜੈਸੇ ਜੜ ਤੋਂ ਪੁਟਿਆ ਹੋਇਆ ਬ੍ਰਿਛ ਡਿਗਦਾ ਹੈ ॥੭੨॥

ਦਿਗਰ ਕਸ ਨਿਯਾਮਦ ਅਜ਼ੋ ਆਰਜ਼ੋ ॥
ਕਿ ਆਯਦ ਬਜੰਗੇ ਚੁਨੀ ਮਾਹਰੋ ॥੭੩॥

ਫੇਰ ਦਿਗਰ=ਦੂਸਰਾ ਕਸ=ਕੋਈ ਭੀ ਸੂਰਮਾ ਨਿਯਾਮਦ=ਨਾ ਆਇਆ ਅਜ਼ੋ=ਉਸ ਸੇ ਜੁਧ ਕਰਣ ਦੀ ਆਰਜ਼ੋ=ਇੱਛਾ ਕਰਕੇ। ਕਿਉਂ ੨ ਕਿ=ਜੋ ਚੁਨੀ= ਐਸੇ ਐਸੇ ਸੂਰਮੇ ਬ ਜੰਗੇ=ਵਿਚ ਜੰਗ ਦੇ ਆਯਦ=ਆਏਹੋਏ ਮਾਹਰੋ=ਚੰਦ੍ਰਮਾਂ ਵਤ ਮੂੰਹ ਵਾਲੀ ਨੇ ਮਾਰ ਦਿਤੇ ॥੭੩॥

ਸ਼ਹੇ ਚੀਨ ਸਰ ਤਾਜ ਰੰਗੀ ਨਿਹਾਦ ॥
ਬਲਾਏ ਗ਼ੁਬਾਰਸ਼ ਦਹਨ ਬਰਕੁਸ਼ਾਦ ॥੭੪॥

ਚੀਨ ਵਲੈਤ ਦੇ ਸ਼ਹੇ=ਬਾਦਸ਼ਾਹ ਨੇ ਸਰ=ਸਿਰ ਦੇ ਉਪਰ ਰੰਗੀ ਤਾਜ ਨਿਹਾਦ= ਰੰਗਦਾਰ ਅਰਥਾਤ ਸੁਨਹਿਰੀ ਛਤ੍ਰ ਰਖਿਆ। ਭਾਵ ਸੂਰਜ ਅਸਤ ਹੋ ਗਿਆ। ਰਾਤ ਰੂਪੀ ਬਲਾ ਨੇ ਗੁਬਾਰਸ਼=ਅੰਧਕਾਰ ਰੂਪੀ ਦਹਨ=ਪੜਦਾ ਬਰਕੁਸ਼ਾਦ=ਖੋਹਲਿਆ ਭਾਵ ਸਾਰੇ ਹਨੇਰਾ ਹੋ ਗਿਆ ॥੭੪॥

ਸ਼ਬ ਆਮਦ ਯਕੇ ਫ਼ਉਜ ਰਾ ਸਾਜ਼ ਕਰਦ ॥
ਜ਼ਿ ਦੀਗਰ ਵਜਹ ਬਾਜ਼ੀ ਆਗ਼ਾਜ਼ ਕਰਦ ॥੭੫॥

ਯਕੇ=ਕੇਵਲ ਤਾਰਿਆਂ ਰੂਪੀ ਫੌਜ ਨੂੰ ਸਾਜ ਕਰਕੇ ਸ਼ਬ ਆਮਦ=ਰਾਤ ਆ ਗਈ। ਦੀਗਰ ਵਜਹ ਜ਼ਿ=ਦੂਸਰੀ ਰੀਤੀ ਸੇ ਬਾਜੀ ਆਗਾਜ਼ ਕਰਦ=ਪ੍ਰਗਟ ਕੀਤੀ ਭਾਵ ਰਾਤ ਹੋਣ ਕਰਕੇ ਸਾਰੇ ਲੋਕ ਸੌਂ ਗਏ ॥੭੫॥

ਕਿ ਅਫ਼ਸੋਸ ਅਫ਼ਸੋਸ ਹੈ ਹਾਤ ਹਾਤ ॥

ਅਜ਼ੀਂ ਉਮਰ ਵਜ਼ੀਂ ਜ਼ਿੰਦਗੀ ਜ਼ੀ ਹਯਾਤ ॥੭੬॥

ਰਾਜੇ ਆਪਣੇ ਡੇਰਿਆਂ ਪਰ ਆ ਕੇ ਐਸੇ ਆਖਦੇ ਹਨ--ਅਜ਼ੀਂ=ਇਸ ਉਮਰ ਨੂੰ ਵੀ ਅਫਸੋਸ=ਅਸਚਰਜ ਭਾਵ ਲਾਹਨਤ ਹੈ। ਵਜ਼ੀਂ=ਪਿਛਲੀ ਜ਼ਿੰਦਗੀ ਨੂੰ ਵੀ ਅਫਸੋਸ=ਅਸਚਰਜ ਭਾਵ ਲਾਹਨਤ ਹੈ। ਜ਼ੀ=ਅਗਲੀ ਹਯਾਤ=ਉਮਰ ਨੂੰ ਵੀ ਹਾਤ ਹਾਤ=ਲਾਹਨਤ ਹੀ ਲਾਹਨਤ ਹੈ। ਜੋ ਅਸੀਂ ਇਸ ਬਛਿਤ੍ਰਾਂ ਮਤੀ ਨੂੰ ਜੈ ਨਾ ਕਰ ਸਕੇ ॥ ੭੬ ॥

ਬ ਰੋਜ਼ੇ ਦਿਗਰ ਰਉਸਨੀਯਤ ਫ਼ਿਕਰ॥
ਬਰ ਉਰੰਗ ਦਰਾਮਦ ਚੁ ਸ਼ਾਹੇ ਦਿਗਰ॥੭੭॥

ਦਿਗਰ ਰੋਜ਼ੇ=ਦੂਸਰੇ ਦਿਨ ਰਉਸ਼ ਨੀਯਤ=ਪ੍ਰਕਾਸ਼ ਦੇ ਫਿਕਰ ਵਾਲਾ ਸੂਰਜ ਬਰ ਉਰੰਗ ਬਰਾਮਦ=ਉਪਰ ਤਖਤ ਦੇ ਆਇਆ। ਚੁ ਦਿਗਰ=ਜਿਸ ਤਰ੍ਹਾਂ ਦੂਸਰਾ ਬਾਦਸ਼ਾਹ ਤਖਤ ਦੇ ਉਪਰ ਆਉਂਦਾ ਹੈ ॥ ੭੭ ॥

ਸਿਪਹਿ ਸੂ ਦੁ ਬਰਖਾਸਤ ਅਜ਼ ਜੋਸ਼ ਜੰਗ ॥
ਰਵਾਂ ਸ਼ੁਦ ਬ ਹਰ ਗੋਸ਼ਹ ਤੀਰੋ ਤੁਫ਼ੰਗ ॥ ੭੮ ॥

ਦੁ ਸੂ ਸਿਪਾਹਿ=ਦੋਹਾਂ ਤਰਫਾਂ ਦੇ ਸੂਰਮੇਂ ਜੰਗਦੇ ਜੋਸ਼ ਅਜ਼=ਸੇ ਬਰਖਾਸਤ= ਉਠੇ ਤੇ ਹਰ ਗੋਸ਼ਹ ਬ=ਧਨੁਖਦੇ ਚਿਲਿਆਂ ਵਿਚੋਂ ਬਾਨ ਅਤੇ ਤੁਫੰਗਾਂ ਵਿਚੋਂ ਤੀਰ= ਗੋਲੀਆਂ ਰਵਾ ਸ਼ੁਦ=ਰਵਾਨਾ ਹੋਈਆਂ ॥ ੭੮ ॥

ਰਵਾਂਰਵ ਸ਼ੁਦਹ ਕੈਬਰੇ ਕੀਨਹ ਕੋਸ਼ ॥
ਕਿ ਬਾਜ਼ੂਏ ਮਰਦਾ ਬਰਾਵੁਰਦ ਜੋਸ਼॥੭੯॥

ਰਵਾਂ ਰਵ ਸ਼ੁਦਹ=ਰਵਾਨਾ ਹੀ ਰਵਾਨਾ ਹੋਏ ਕੈਬਰੇ=ਬਾਨ ਕੀਨਹ ਕੋਸ਼= ਦੁਸ਼ਮਨੀ ਦੀ ਚਲਾਕੀ ਸੇ। ਕਿ ਮਰਦਾਂ=ਜੋ ਸੂਰਮਿਆਂ ਦੇ ਬਾਜ਼ੂਏ=ਮੋਢਿਆਂ ਸੇ ਜੋਸ਼ ਬਰ ਆਵੁਰਦ=ਗੁਸਾ ਬਾਹਰ ਆਉਂਦਾ ਹੋਇਆ॥ ੭੯ ॥

ਚੁ ਲਸ਼ਕਰ ਤਮਾਮੀ ਦਰਾਮਦ ਬ ਕਾਮ ॥
ਯਕੇ ਮਾਂਦ ਓਰਾਸਤ ਸੁਭਟ ਸਿੰਘ ਨਾਮ॥੮੦॥

ਤਮਾਮੀ ਚੁ=ਤਮਾਮ ਜੋ ਲਸ਼ਕਰ ਸੀ ਉਹ ਬ ਕਾਮ ਦਰਾਂਮਦ=ਵਿਚ ਕੰਮ ਦੇ ਆਇਆ ਭਾਵ ਮਰ ਗਿਆ। ਸੁਭਟ ਸਿੰਘ ਨਾਮੇ ਜੋ ਰਾਜਾ ਹੈ ਓਹੀ ਇਕ ਯਕੇ= ਕੇਵਲ ਬਚਿਆ ਅਸਤ=ਹੈ॥ ੮੦॥ ਉਸ ਦੇ ਤਾਈਂ ਬਛਿਤ੍ਰਾਂ ਮਤੀ ਨੇ—

ਬਿਗੋਯਦ ਕਿ ਏ ਸ਼ਾਹ ਰੁਸਤਮ ਜ਼ਮਾਂ ॥
ਤੁ ਮਾਰਾ ਬਿਕੁਨ ਯਾ ਬਿ ਗੀਰੀ ਕਮਾਂ ॥੮੧॥

ਬਿਗੋਯਦ=ਕਿਹਾ ਕਿ ਏ ਸ਼ਾਹ=ਜੋ ਹੇ ਬਾਦਸ਼ਾਹ ! ਜਮਾਂ ਰੁਸਤਮ=ਜ਼ਮਾਨੇ ਦੇ ਪਹਿਲਵਾਨ ਤੂ ਮਾਰਾ ਬਿਕੁਨ=ਤੂੰ ਮੇਰੇ ਤਾਈਂ ਕਰ ਲੈ, ਭਾਵ ਮੈਨੂੰ ਵਿਵਾਹ ਲੈ। ਨਹੀਂ ਤਾਂ ਕਮਾਂ ਬਿਗੀਰੀ=ਧਨਖ ਫੜ ਲੈ, ਭਾਵ ਮੇਰੇ ਨਾਲ ਜੁਧ ਕਰ ॥ ੯੧ ॥

ਬਛਿਤ੍ਰਾਂ ਮਤੀ ਦੀ ਇਹ ਗੱਲ ਸੁਣ ਕੇ ਸੁਭਟ ਸਿੰਘ—

**ਬਜਜ਼ਬ ਅੰਦਰ ਆਮਦ ਚੁ ਸ਼ੇਰੇਜ਼ਿਆਂ ॥**

**ਨ ਪੁਸ਼ਤੇ ਦਿਹਮ ਬਾਨੂਏ ਹਮ ਚੁਨਾ ॥ ੯੨ ॥**

ਜ਼ਿਆਂ=ਪਾੜ ਖਾਣ ਵਾਲੇ ਸ਼ੇਰ ਦੇ ਚੁ=ਮਨਿੰਦ ਬਜਜ਼ਬ ਅੰਦਰ ਆਮਦ=ਗੁਸੇ ਦੇ ਅੰਦਰ ਆਇਆ ਤੇ ਚੁਨਾ=ਐਸੇ ਕਿਹਾ ਹੇ ਬਾਨੂਏ=ਔਰਤ ! ਹਮ=ਭੀ ਮੈਂ ਪੁਸ਼ਤੇ ਨ ਦਿਹਮ=ਪਿਠ ਨਹੀਂ ਦਿਆਂਗਾ, ਤੂੰ ਬੇਸ਼ਕ ਜੁਧ ਕਰ ਲੈ ॥ ੯੨ ॥

**ਬਪੋਸ਼ੀਦ ਖ਼ੁਫ਼ਤਾਨ ਜੋਸ਼ੀਦ ਜੰਗ ॥**

**ਬਕੋਸ਼ੀਦ ਚੂੰ ਸ਼ੇਰ ਮਰਦਾਂ ਨਿਹੰਗ ॥ ੯੩ ॥**

ਜੰਗ ਕਰਣ ਦੇ ਜੋਸ਼ੀਦ=ਜੋਸ਼ਵਿਚ ਆਕੇ ਸੁਭਟਸਿੰਘ ਨੇ ਖੁਫਤਾਨ ਬਪੋਸ਼ੀਦ= ਚਿਲਤਾ ਪਹਿਰਨਾ ਕੀਤਾ। ਪਾਣੀ ਦੇ ਵਿਚ ਰਹਿਣ ਵਾਲੇ ਨਿਹੰਗ=ਸੰਸਾਰ ਦੇ ਚੂੰ= ਕਹੀਏ ਮਨਿੰਦ ਸ਼ੇਰ ਮਰਦਾਂ=ਸੁਭਟ ਸਿੰਘ ਨੇ ਬਕੋਸ਼ੀਦ=ਚਲਾਕੀ ਕੀਤੀ।

ਵਾ—ਨਿਹੰਗ=ਸੂਰਮੇ ਸੁਭਟ ਸਿੰਘ ਨੇ ਮਰਦ ਸ਼ੇਰ=ਬੱਬਰ ਸ਼ੇਰ ਦੇ ਚੂੰ ਕਹੀਏ ਮਨਿੰਦ ਬਕੋਸ਼ੀਦ=ਚਲਾਕੀ ਕੀਤੀ ॥ ੯੩ ॥

**ਬ ਜਾਯਸ਼ ਦਰਾਮਦ ਚੁ ਸ਼ੇਰੇ ਅਜ਼ੀਮ ॥**

**ਬ ਕੈਬਰ ਕਮਾਂ ਕਰਦ ਬਾਰਸ਼ ਕਰੀਮ ॥ ੯੪ ॥**

ਜੰਗ ਦੀ ਜਾਯਸ਼ ਬ=ਜਗਾ ਦੇ ਵਿਚ ਦਰਾਮਦ=ਆਇਆ, ਅਜ਼ੀਮ=ਵਡੇ ਭਾਰੀ ਸ਼ੇਰ ਦੇ ਚੁ=ਮਨਿੰਦ। ਸੁਭਟ ਸਿੰਘ ਨੇ ਕਮਾਂ=ਧਨਖ ਬ=ਵਿਚੋਂ ਕੈਬਰ=ਬਾਣਾ ਦੀ ਕਰੀਮ=ਬੜੀ ਬਾਰਸ਼ ਕਰਦ=ਬਰਖਾ ਕੀਤੀ ॥ ੯੪ ॥

**ਚਪੋ ਰਾਸਤ ਓ ਕਰਦ ਖ਼ਮ ਕਰਦ ਰਾਸਤ ॥**

**ਗਰੇਵੇ ਕਮਾ ਚਰਖ਼ ਚੀਨੀ ਬਖਾਸਤ ॥ ੯੫ ॥**

ਦੂਸਰੇ ਪਾਸਿਓਂ ਓ=ਉਸ ਬਛਿਤ੍ਰਾਂ ਮਤੀ ਨੇ ਆਪਣਾ ਚਪੋ=ਖੱਬਾ ਹੱਥ ਰਾਸਤ=ਸਿਧਾ ਕੀਤਾ ਤੇ ਰਾਸਤ=ਸੱਜਾ ਹਥ ਖਮ ਕਰਦ=ਵਿੰਗਾ ਕੀਤਾ। ਭਾਵ ਦੋਹਾਂ ਹੱਥਾਂ ਨਾਲ ਧਨਖ ਫੜ ਕੇ ਬਾਣ ਚਲਾਏ। ਤਾਂ ਚੀਨ ਵਲੈਤ ਦੀਆਂ ਕਮਾਨਾਂ ਦਾ ਗਰੇਵੇ=ਸ਼ਬਦ ਚਰਖ=ਅਕਾਸ਼ ਤਕ ਬਖਾਸਤ=ਉਠਿਆ ॥ ੯੫ ॥

**ਹਰਾਂਕਸ ਕਿ ਨੇਜ਼ਹ ਬਿਅਫ਼ਤਾਦ ਮੁਸ਼ਤ ॥**

**ਦੁਤਾ ਗਸ਼ਤ ਮੁਸ਼ਤੇ ਹਮੀ ਚਾਰ ਗਸ਼ਤ ॥ ੯੬ ॥**

ਹਰਾਂ ਕਸ ਕਿ=ਜਿਸ ਕਿਸੀ ਨੇ ਭਾਵ ਦੋਹਾਂ ਨੇ ਨੇਜੇ ਮੁਸ਼ਤ=ਮੁਠਾਂ ਨਾਲ ਫੜ ਕੇ ਬਿਅਫਤਾਦ=ਡਾਲੇ । ਮੁਸ਼ਤੇ ਦੁਤਾ ਗਸ਼ਤ=ਮੁਠਾਂ ਦੋਹਰੀਆਂ ਹੋ ਗਈਆਂ ਤੇ ਹਮੀ=ਪੁਨਾ ਚਾਰ ਚਸ਼ਮ ਗਸ਼ਤ=ਹੋ ਗਏ।

ਭਾਵ ਦੋਹਾਂ ਦੇ ਨੇਤਰ ਆਪਸ ਵਿਚ ਮਿਲ ਗਏ ॥ ੮੬ ॥

ਬਿਯਾਵੇਖਤ ਬਾ ਦੀਗਰੇ ਬਾਜ਼ ਪਰ ॥

ਚੁ ਸੁਰਖ ਅਜ਼ਦਹਾ ਬਰ ਹਮੀ ਸ਼ੇਰ ਨਰ ॥੮੭॥

ਬਿਯਾਵੇਖਤ=ਲਿਪਟ ਗਏ ਬਾ ਦੀਗਰੇ=ਨਾਲ ਇਕ ਦੂਸਰੇ ਦੇ, ਜਿਸ ਤਰ੍ਹਾਂ ਬਾਜ ਉਤੇ ਬਾਜ ਲਿਪਟਦਾ ਹੈ ਤੇ ਚੁ=ਜੈਸੇ ਸੁਰਖ ਪਰ ਸੁਰਖ ਤੇ ਅਜ਼ਦਹਾ= ਸਪ ਉਤੇ ਸਪ ਤੇ ਹਮੀ=ਭੀ ਸ਼ੇਰ ਬਰ=ਉਪਰ ਸ਼ੇਰ ਤੇ ਨਰ ਦੇ ਉਪਰ ਨਰ ਲਿਪਟਦਾ ਹੈ ॥ ੮੭ ॥

ਚੁ ਨਾ ਬਾਨ ਅਫ਼ਤਾਦ ਤੀਰੋ ਤੁਫ਼ੰਗ ॥

ਜ਼ਿਮੀ ਕੁਸ਼ਤ ਗਾਨਸ਼ ਸ਼ੁਦਹ ਲਾਲਹ ਰੰਗ ॥੮੮॥

ਚੁਨਾ=ਐਸੇ ਬਾਨ ਅਫਤਾਦ=ਡਾਲੇ ਤੇ ਤੁਫੰਗਾਂ ਵਿਚੋਂ ਤੀਰੋ=ਗੋਲੀਆਂ ਐਸੀਆਂ ਚੱਲੀਆਂ ਜਿਸ ਕਰਕੇ ਜ਼ਿਮੀਂ ਕੁਸ਼ਤ ਗਾਨਸ਼=ਪ੍ਰਿਥਵੀ ਕੋਹਿਆਂ ਹੋਇਆਂ ਨਾਲ ਲਾਲਹ=ਪੋਸਤ ਦੇ ਰੰਗ ਮਨਿੰਦ ਲਾਲ ਸ਼ੁਦਹ=ਹੋ ਗਈ ॥ ੮੮ ॥

ਕੁਨਦ ਤੀਰ ਬਾਰਾਨ ਰੋਜ਼ੇ ਤਮਾਮ ॥

ਕਸੇਰਾ ਨ ਗਸ਼ਤੀਦ ਮਕਸੂਦ ਕਾਮ ॥੮੯॥

ਰੋਜ਼ੇ ਤਮਾਮ=ਸਾਰਾ ਦਿਨ ਤੀਰਾਂ ਦੀ ਬਾਰਾਨ=ਬਰਖਾ ਕੁਨਦ=ਕੀਤੀ, ਪਰੰਤੂ ਕਸੇਰਾ=ਕਿਸੇ ਦਾ ਭੀ ਮਕਸੂਦ=ਨਫੇ ਵਾਲਾ ਕੰਮ ਨ ਗਸਤੀ=ਨਾ ਹੋਇਆ ਭਾਵ ਮਤਲਬ ਕਿਸੇ ਦਾ ਹੱਲ ਨਾ ਹੋਇਆ ਅਰਥਾਤ ਜਿਤ ਹਾਰ ਕਿਸੇ ਦੀ ਨਾ ਹੋਈ ॥ ੮੯ ॥

ਅਜ਼ੋ ਜੰਗ ਜ਼ੋ ਮਾਂਦਗੀ ਮਾਂਦਹ ਗਸ਼ਤ ॥

ਬਿਅਫਤਾਦ ਹਰਦੋ ਦਰ ਆ ਪਹਿਨ ਦਸਤ ॥੯੦॥

ਅਜ਼ੋ=ਉਸ ਜੰਗ ਨਾਲ ਉਨ੍ਹਾਂ ਦੋਹਾਂ ਨੂੰ ਮਾਂਦਗੀ ਮਾਂਦਹ ਗਸ਼ਤ=ਦੁਖ ਹੀ ਦੁਖ ਹੋਇਆ। ਆਖ਼ਿਰਕਾਰ ਆ=ਓਹ ਹਰਦੋ=ਦੋਨੋਂ ਪਹਿਨ=ਜੁਧ ਰੂਪੀ ਦਸਤ ਕਹੀਏ ਜੰਗਲ ਦੇ ਦਰ=ਅੰਦਰ ਬਿਅਫਤਾਦ=ਡਿਗ ਪਏ ॥ ੯੦ ॥

ਸ਼ਹਿਨ ਸ਼ਾਹਿ ਰੂਮੀ ਸਿਪਰ ਦਾਦ ਰੋਇ ॥

ਦਿਗਰ ਸ਼ਾਹਿ ਪੈਦਾ ਸ਼ੁਦਹ ਨੇਕ ਖੋਇ ॥੯੧॥

ਰੂਪ ਵਲੈਤ ਦੇ ਬਾਦਸ਼ਾਹਾਂ ਦੇ ਬਾਦਸ਼ਾਹ ਭਾਵ ਸੂਰਜ ਨੇ ਆਪਣੇ ਰੋਇ=

ਮੁਖ ਉਪਰ ਸਿਪਰ ਦਾਦ=ਢਾਲ ਦੇ ਦਿਤੀ ਭਾਵ ਸੂਰਜ ਅਸਤ ਹੋ ਗਿਆ। ਦਿਗਰ ਸ਼ਾਹਿ=ਦੂਸਰਾ ਬਾਦਸ਼ਾਹ ਜੋ ਨੇਕ ਖੋਇ=ਚੰਗੇਸੁਭਾਵ ਵਾਲਾ ਭਾਵ ਜੋ ਸੀਤਲ ਹੈ ਉਹ ਪੈਦਾ ਸ਼ੁਦਹ=ਹੋਇਆ ਭਾਵ ਚੰਦ੍ਰਮਾਂ ਚੜ੍ਹ ਆਇਆ ॥੯੧॥

ਨ ਦਰ ਜੰਗ ਆਸੂਦਹ ਸ਼ੁਦ ਯਕ ਜ਼ਮਾਂ ॥
ਬਿਅਫ਼ਤਾਦ ਹਰਦੋ ਚੁਨੀ ਕੁਸ਼ਤਗਾਂ ॥੯੨॥

ਜੰਗ ਦੇ ਦਰ=ਅੰਦਰ ਯਕ ਜ਼ਮਾਂ=ਇਕ ਦਮ ਭੀ ਆਸੂਦਹ ਨ ਸ਼ੁਦ=ਸੁਖ ਨਾ ਹੋਇਆ। ਓੜਕ ਨੂੰ ਹਰਦੋ ਬਿਅਫਤਾਦ=ਦੋਨੋਂ ਡਿਗ ਪਏ ਕੁਸ਼ਤਗਾ ਚੁਨੀ=ਕੋਹਿਆਂ ਹੋਇਆਂ ਦੇ ਮਨਿੰਦ ॥੯੨॥

ਦਿਗਰ ਰੋਜ਼ ਬਰਖਾਸਤ ਹਰਦੋ ਬਜੰਗ ॥
ਬਿਆਵੇਖ਼ਤ ਬਾ ਯਕ ਦਿਗਰ ਚੂੰ ਨਿਹੰਗ ॥੯੩॥

ਦਿਗਰ ਰੋਜ਼=ਦੂਸਰੇ ਦਿਨ ਬਰਖਾਸਤ=ਉਠੇ ਹਰਦੋ ਬ ਜੰਗ=ਦੋਨੋਂ ਵਿਚ ਜੰਗ ਦੇ। ਉਠਦਿਆਂ ਸਾਰ ਹੀ ਉਸੀ ਵੇਲੇ ਬਾ ਯਕ ਦਿਗਰ=ਸਾਥ ਇਕ ਦੂਸਰੇ ਦੇ ਬਿਆ ਵੇਖਤ=ਲਿਪਟ ਗਏ ਜੰਗ ਕਰਣ ਨੂੰ ਪਾਣੀ ਵਾਲੇ ਚੂੰ ਨਿਹੰਗ=ਮਨਿੰਦ ਸੰਸਾਰ ਦੇ ॥੯੩॥

ਵਜ਼ਾਂ ਹਰਦੁ ਤਨ ਕੂਜ਼ਹਗਾਨੇ ਸ਼ੁਦਹ ॥
ਕਜ਼ਾ ਸੀਨਹ ਗਾਹੀਨ *ਅਰਵਾ ਸ਼ੁਦਹ ॥੯੪॥

ਵਜ਼ਾਂ=ਉਸ ਜੰਗਦੇ ਕਰਣ ਨਾਲ ਹਰਦੁ=ਦੋਹਾਂ ਦੇ ਸਰੀਰ ਕੂਜ਼ਹ ਗਾਨੇ=ਵਿੰਗੇ ਭਾਵ ਕੁਬੇ ਸ਼ੁਦਹ=ਹੋ ਗਏ।ਕਜ਼ਾਂ=ਉਨ੍ਹਾਂ ਦੇ ਸੀਨਹ=ਛਾਤੀ ਦੀਆਂ ਗਾਹੀਨ=ਜਗਾਂ ਅਰਵਾ ਸ਼ੁਦਹ=ਲਾਲ ਹੋ ਗਈਆਂ ॥੯੪॥

ਬ ਰਖਸ਼ ਅੰਦਰ ਆਮਦ ਚੁ ਮੁਸ਼ਕੀ ਨਿਹੰਗ ॥
ਬਸੇ ਬੰਗਸੀ ਬੋਜ਼ ਬੰਗੋ ਪਿਲੰਗ ॥ ੯੫ ॥

ਚੁ=ਜੋ ਨਿਹੰਗ=ਸੂਰਮਿਆਂ ਦੇ ਮੁਸ਼ਕੀ=ਘੋੜੇ ਬਰਖਸ਼ ਅੰਦਰ ਆਮਦ= ਕੁਦਣੇ ਅੰਦਰ ਆਏ। ਜੋ ਬਸੇ=ਬਹੁਤੇ ਘੋੜੇ ਬੰਗਸੀ=ਬੰਗਸ ਦੇਸ ਦੇ ਹਨ ਅਤੇ ਕਈ ਘੋੜੇ ਬੋਜ਼=ਸੁਤਰ ਅਰਥਾਤ ਊਂਠ ਰੰਗੇ ਬੰਗੋ = ਸਬਜ਼ ਰੰਗੇ ਪਿਲੰਗ = ਚਿਤਰੇ ਰੰਗੇ ਹਨ ॥੯੫॥

ਕਿ ਅਬਲਕ ਸਿਯਾਹ ਅਬਲਕੋ ਬੋਜ਼ ਬੋਰ ॥
ਬ ਰਖਸ਼ ਅੰਦਰ ਆਮਦ ਚੁ ਤਾਊਸ ਮੋਰ ॥੯੬॥

*ਅਰਵਾ ਦੀ ਜਗਾ ਪਾਠਾਂਤ੍ਰ ਪਾਠ 'ਅਰਰਾ ਭੀ ਹੁੰਦਾ ਹੈ।

ਕਿ=ਜੋ ਕਈ ਘੋੜੇ ਅਬਲਕ=ਗਰੜੇ ਰੰਗੇ ਅਰਥਾਤ ਡੱਬ ਖੜੱਬੇ ਸਿਯਾਹ ਅਬਲਕੋ=ਸਯਾਮ ਗਰੜੇ ਬੋਜ਼=ਬਕਰੇ ਰੰਗ ਦੇ ਬੋਰ=ਨੁਕਰੇ ਅਰਥਾਤ ਕੈਲੇ ਘੋੜੇ। ਅਤੇ ਤਾਊਸ ਮੋਰ ਚੁ=ਕਲਹਿਰੀ ਮੋਰ ਦੇ ਮਨਿੰਦ ਘੋੜੇ ਇਹ ਸਭ ਬ ਰਖਸ਼ ਅੰਦਰ ਆਮਦ=ਪ੍ਰਕਾਸ਼ ਵਾ ਕੁਦਣੇ ਅੰਦਰ ਆਏ ॥੯੬॥

ਜ਼ਿਰਹ ਪਾਰਹ ਸ਼ੁਦ ਖੋਦ ਵ ਖ਼ੁਫ਼ਤਾ ਬਜੰਗ॥

ਜ਼ਿ ਬਕਤਰ ਜ਼ਿ ਬਰ.ਗਸ਼ਤਵਾਂ ਬਾ ਖ਼ੁਦੰਗ ॥੯੭॥

ਜ਼ਿਰਹ=ਸੰਜੋਆਂ ਪਾਰਹ=ਪਾੜ੍ਹਚੇ ਪਾੜ੍ਹਚੇ ਸ਼ੁਦ=ਹੋ ਗਈਆਂ, ਸਿਰ ਦੇ ਖੋਦ = ਟੋਪ ਅਤੇ ਖੁਫਤਾ=ਚਿਲਤੇ ਬ ਜੰਗ=ਵਿਚ ਜੰਗ ਦੇ ਟੁਕੜੇ ਟੁਕੜੇ ਹੋ ਗਏ। ਬਕਤਰ= ਸੰਜੋਆਂ ਜ਼ਿ = ਸੇ ਬਰਗਸ਼ਤਵਾ=ਪੇਟੀਆਂ ਜ਼ਿ=ਸੇ ਅਤੇ ਖੁਦੰਗ=ਬਾਨਾ ਦੇ ਬ=ਨਾਲ ਜੁਧ ਹੋਇਆ ॥੯੭॥

ਚੁਨਾ ਤੀਰ ਬਾਰਾਂ ਸ਼ਵਦ ਕਾਰਜ਼ਾਰ ॥

ਜ਼ਿ+ਬਕਤਰ ਜ਼ਿ ਜ਼ਿਰਹਾਂ ਬਰਾਰਦ ਸ਼ਰਾਰ॥੯੮॥

ਕਾਰਜ਼ਾਰ=ਜੁਧ ਵਿਚ ਤੀਰਾਂ ਦੀ ਚੁਨਾ=ਐਸੀ ਬਾਰਾਂ ਸ਼ਵਦ=ਬਰਖਾ ਹੋਈ ਜੋ ਬਕਤਰਾਂ+ਸੇ ਅਤੇ ਜ਼ਿਰਹਿ ਸੇ ਸ਼ਰਾਰ=ਚੰਗਿਆੜੇ ਬਰਾਮਦ=ਬਾਹਰ ਆਏ ॥੯੮॥

ਬ ਰਖ਼ਸ਼ ਅੰਦਰ ਆਮਦ ਚੁ ਸ਼ੇਰੇ ਨਿਹੰਗ ॥

ਜ਼ਿਮੀ ਗਸ਼ਤ ਸੁਮ ਹਮਚੁ ਪੁਸ਼ਤੇ ਪਿਲੰਗ ॥੯੯॥

ਸ਼ੇਰ ਦੇ ਚੁ=ਮਨਿੰਦ ਜੋ ਨਿਹੰਗ=ਸੂਰਮੇ ਹਨ ਉਨ੍ਹਾਂ ਦੇ ਘੋੜੇ ਬ ਰਖਸ਼ ਅੰਦਰ ਆਮਦ=ਪ੍ਰਕਾਸ਼ ਵਾ ਕੁਦਣੇ ਅੰਦਰ ਆਏ। ਘੋੜਿਆਂ ਦੇ ਸੁੰਮਾਂ ਨਾਲ ਜ਼ਿਮੀਂ=ਪ੍ਰਿਥਵੀ ਹਮ=ਭੀ ਪਿਲੰਗ=ਚਿਤਰੇ ਦੀ ਪੁਸ਼ਤੇ=ਪਿਠ ਦੇ ਚੁ=ਮਨਿੰਦ ਡੱਬ ਖੜੱਬੀ ਗਸ਼ਤ=ਹੋ ਗਈ ॥੯੯॥

ਚੁਨਾ ਜ਼ਜਾਦਹ ਸ਼ੁਦ ਆਤਸ਼ੇ ਤੀਰ ਬਾਰ ॥

ਕਿ ਅਕਲ ਅਜ਼ ਮ.ਗਜ਼ ਰ.ਫਤ ਹੋਸ਼ ਅਜ਼ ਦਿਮਾਗ ॥੧੦੦॥

ਤੀਰਾਂ ਦੀ ਬਾਰ=ਬਰਖਾ ਕਰਕੇ ਆਤਸ਼ੇ=ਅਗਨੀ ਚੁਨਾ=ਐਸੇ ਜ਼ਜਾਦਹ ਸ਼ੁਦ ਬਹੁਤੀ ਹੋ ਗਈ । ਕਿ=ਜੋ ਮਗਜ਼ ਅਜ਼=ਹਿਰਦੇ ਸੇ ਅਕਲ ਰਫਤ=ਚਲੀ ਗਈ ਅਤੇ ਦਿਮਾਗ=ਦਸਮ ਦੁਆਰ ਸੇ ਭੀ ਹੋਸ਼ ਚਲੀ ਗਈ ॥੧੦੦॥

ਚੁਨਾ ਆਵੇਖਤ ਹਰਦੋ ਹੁਮਾ ਜਾਇ ਜੰਗ ॥

+ਬਕੱਤਰ ਤੇ 'ਜ਼ਿਰਹਿ' ਦੋਨੋਂ ਸੰਜੋਆ ਦੇ ਬੋਧਕ ਹਨ, ਕਵਚ ਵੀ ਕਹਿੰਦੇ ਹਨ। ਇਹ ਲੋਹੇ ਦੀਆਂ ਕੜੀਆਂ ਦਾ ਜਾਲ ਹੁੰਦਾ ਹੈ, ਜੋ ਸਰੀਰ ਦੀ ਰੱਖਿਆ ਵਾਸਤੇ ਯੋਧੇ ਪਹਿਨਦੇ ਹਨ।

ਕਿ ਤੇਗ ਅਜ਼ ਮਿਯਾਂ ਗਸ਼ਤ ਤਰਕਸ਼ ਖਤੰਗ ॥੧੦੧॥

ਹੁਮਾ ਹਰਦੋ=ਓਹ ਦੋਨੋਂ ਜੰਗ ਦੀ ਜਾਇ=ਜਗਾ ਵਿਚ ਚੁਨਾ ਆਵੇਖਤ=ਐਸੇ ਲਿਪਟੇ ਕਿ ਮਿਯਾਂ=ਜੋ ਮਿਆਨ ਅਜ਼=ਸੇ ਤੇਗ ਗਸ਼ਤ=ਤਲਵਾਰਾਂ ਗਈਆਂ ਤੇ ਤਰਕਸ਼ ਖਤੰਗ=ਭਥਿਆਂ ਸੇ ਬਾਨ ਗਏ ॥ ੧੦੧ ॥

ਚੁਨਾ ਜੰਗ ਕਰਦੰਦ ਸੁਬਹ ਤਾਬ ਸ਼ਾਮ ॥

ਬਿਅਫਤਾਦ ਮੂਰਛਤ ਨ ਖ਼ੁਰਦੰਦ ਤਆਮ ॥੧੦੨॥

ਸੁਬਹ=ਸਵੇਰ ਤੋਂ ਲੈ ਕੇ ਸ਼ਾਮ ਤਾਬ=ਸੰਧਿਆ ਤਕ ਚੁਨਾ ਜੰਗ ਕਰਦੰਦ= ਐਸਾ ਜੰਗ ਕਰਦੇ ਹੋਏ ਜੋ ਤਆਮ=ਭੋਜਨ ਵੀ ਨਹੀਂ ਖੁਰਦੰਦ=ਖਾਧਾ ਓੜਕ ਨੂੰ ਮੁਰਛਤ ਬਿਅਫਤਾਦ=ਮੂਰਛਾ ਹੋ ਕੇ ਡਿਗ ਪਏ ॥ ੧੦੨॥

ਜਿ ਖੁਦ ਮਾਂਦਹ ਸ਼ੁਦ ਹਰਦੁ ਦਰ ਜਾਇ ਜੰਗ ॥

ਚੁ ਸੇਰੋ ਯੀਆਨੋ ਦੁ ਬਾਜਾ ਪਿਲੰਗ ॥੧੦੩ ॥

ਜੰਗ ਦੀ ਜਾਇ=ਜਗਾ ਦੇ ਦਰ=ਅੰਦਰ ਹਰਦੁ=ਦੋਨੋਂ ਹੀ ਖੁਦ=ਆਪ ਮਾਂਦਹ ਸ਼ੁਦ=ਦੁਖੀ ਹੋਏ। ਓਹ ਦੋਨੋਂ ਯੀਆਨੋ=ਪਾੜ ਖਾਣ ਵਾਲੇ ਸ਼ੇਰ ਦੇ ਚੁ=ਮਨਿੰਦ ਹੈਂ, ਕਿ ਦੋਨੋਂ ਬਾਜ ਹਨ ਕਿ ਦੋਨੋਂ ਪਿਲੰਗ=ਚਿਤਰੇ ਹਨ। ਭਾਵ ਪਾੜ ਖਾਣ ਵਾਲੇ ਸ਼ੇਰ ਬਾਜ ਤੇ ਚਿਤਰਿਆਂ ਦੇ ਮਨਿੰਦ ਇਨ੍ਹਾਂ ਦੋਹਾਂ ਨੇ ਜੁਧ ਕੀਤਾ ॥ ੧੦੩ ॥

ਚੁ ਹਬਸ਼ੀ ਬੁਰਦ ਦੁਜ਼ਦ ਦੀਨਾਰ ਜ਼ਰਦ ॥

ਜਹਾਂ ਗਸ਼ਤ ਚੂੰ ਗੁੰਬਜ਼ੇ ਦੂਦ ਗਰਦ ॥੧੦੪॥

ਇਤਨੇ ਵਿਚ ਜ਼ਰਦ=ਪੀਲੇ ਰੰਗ ਦੀ ਦੀਨਾਰ=ਮੋਹਰ ਨੂੰ ਚੁ=ਜੋ ਹਬਸ਼ ਵਲੈਤ† ਦਾ ਕਾਲਾ ਚੋਰ ਦੁਜ਼ਦ=ਚੁਰਾ ਕੇ ਬੁਰਦ=ਲੈ ਗਿਆ ਭਾਵ ਸੂਰਜ ਅਸਤ ਹੋ ਗਿਆ ਤੇ ਰਾਤ ਆ ਗਈ। ਉਸ ਵੇਲੇ ਜਹਾਂ=ਜਹਾਨ = ਧੂੰਏਂ ਤੇ ਗਰਦ = ਘਟੇ ਦੇ ਗੁੰਬਜ਼ੇ = ਮਟ ਦੇ ਚੂੰ = ਮਨਿੰਦ ਗਸ਼ਤ = ਹੋ ਗਿਆ,ਭਾਵਅੰਧਕਾਰਬਹੁਤਸਾਰਾ ਹੋ ਗਿਆ।੧੦੪

ਸਿਯਮ ਰੋਜ਼ ਚੌਗਾਂ ਬਿਬੁਰਦ ਆਫ਼ਤਾਬ ॥

ਜਹਾਂ ਗਸ਼ਤ ਚੂੰ ਰਉਸ਼ਨਸ਼ ਮਾਹਿਤਾਬ ॥੧੦੫॥

ਸਿਯਮ ਰੋਜ਼ = ਤੀਸਰੇ ਦਿਨ ਆਫਤਾਬ = ਸੂਰਜ ਆਪਣੇ ਪ੍ਰਕਾਸ਼ ਰੂਪੀ ਚੋਗਾਂ = ਖੂੰਡੀ ਨਾਲ ਰਾਤ ਰੂਪ ਖਿਦੂ ਨੂੰ ਬਿਬੁਰਦ = ਲੈ ਗਿਆ, ਭਾਵ ਸੂਰਜ ਨੇ ਰਾਤ ਨੂੰ ਦੂਰ

†ਹਬਸ਼ ਵਲੈਤ ਵਿਚ ਹਨੇਰਾ ਬਹੁਤ ਹੁੰਦਾ ਹੈ ਇਸ ਕਰਕੇ ਹਬਸ਼ ਵਲੈਤ ਤੋਂ ਕਾਲਾ ਚੋਰ ਕਿਹਾ ਹੈ।

ਕਰ ਦਿੱਤਾ। ਤਾਂ ਜਹਾਨ ਵਿਚ ਮਾਹਿਤਾਬ ਚੂੰ=ਮਤਾਬੀ ਦੇ ਮਨਿੰਦ ਰਉਸ਼ਨ ਗਸ਼ਤ= ਪ੍ਰਕਾਸ਼ ਹੋ ਗਿਆ ॥੧੦੫॥

ਬੁ ਬਰਖ਼ਾਸਤ ਹਰਦੋ ਅਜ਼ੀ ਜਾਇ ਜੰਗ ॥
ਰਵਾਂ ਕਰਦ ਹਰ ਸੂਇ ਤੀਰੋ ਤੁਫ਼ੰਗ ॥੧੦੬॥

ਫੇਰ ਅਜ਼ੀ=ਇਸ ਜੰਗ ਦੀ ਜਗਾ ਸੇ ਹਰਦੁ ਬੁਬਰਖਾਸਤ=ਦੋਨੋਂ ਉਠੇ। ਹਰ ਸੂਇ=ਹਰ ਤਰਫ ਤੁਫੰਗਾਂ ਵਿਚੋਂ ਤੀਰੋ=ਗੋਲੀਆਂ ਤੇ ਧਨਖਾਂ ਵਿਚੋਂ ਬਾਨਾਂ ਨੂੰ ਰਵਾਨਾ ਕਰਦੇ ਹੋਏ ॥੧੦॥

ਚੁਨਾ ਗਰਮ ਸ਼ੁਦ ਆਤਸ਼ੇ ਕਾਰਜ਼ਾਰ ॥
ਕਿ ਫੀਲੇ ਦੁ ਦਹ ਹਜ਼ਾਰ ਆਮਦ ਬ ਕਾਰ ॥ ੧੦੭ ॥

ਫੇਰ ਕਾਰਜ਼ਾਰ=ਜੁਧ ਦੀ ਆਤਸ਼ੇ=ਅਗਨੀ ਚੁਨਾ=ਐਸੇ ਗਰਮ ਸ਼ੁਦ=ਹੋਈ ਕਿ ਦੁ ਦਹ=ਜੋਬਾਰਾਂ ਹਜ਼ਾਰ ਫੀਲੰ=ਹਾਥੀ ਕੰਮਦੇ ਵਿਚ ਆਏ ਭਾਵ ਮਰ ਗਏ।੧੦੭।

ਬਕਾਰ ਆਮਦਹ ਅਸਪ ਹਫ਼ਤ ਸਦ ਹਜ਼ਾਰ ॥
ਹਮਹ ਜ੍ਵਾਨ ਸ਼ਾਇਸਤਹੇ ਨਾਮਦਾਰ ॥ ੧੦੮ ॥

ਹਫਤ ਸਦ=ਸਤ ਸੋ ਹਜ਼ਾਰ ਅਸਪ=ਘੋੜੇ ਬ ਕਾਰ ਆਮਦਹ=ਵਿਚ ਕੰਮ ਦੇ ਆਏ ਅਤੇ ਹਮਹ=ਤਮਾਮ ਜਵਾਨ ਸੂਰਮੇ ਸ਼ਾਇਸਤਹੇ=ਚੰਗੇ ਚੰਗੇ ਨਾਮਦਾਰ= ਨਾਮਜ਼ਦ ਭਾਵ ਪ੍ਰਸਿਧ ਓਹ ਵੀ ਮਰ ਖਪ ਗਏ ॥੧੦੮॥

ਜ਼ਿ ਸਿੰਧੀ ਵ ਅਰਬੀ ਵ ਐਰਾਕ ਰਾਇ ॥
ਬਕਾਰ ਆਮਦਹ ਅਸਪ ਚੂੰ ਬਾਦੁ ਪਾਇ ॥ ੧੦੯ ॥

ਜੋ ਸਿੰਧ ਦੇਸ਼ ਜ਼ਿ=ਸੇ ਵਾ ਅਰਬ ਦੇਸ ਸੇ ਵਾ ਐਰਾਕ ਦੇਸ ਸੇ ਰਾਇ=ਰਾਜੇ ਆਏ ਸਨ। ਉਹਨਾਂ ਦੇ ਅਸਪ=ਘੋੜੇ ਜੋ ਬਾਦ ਚੂੰ=ਪੌਣ ਦੇ ਮਨਿੰਦ ਪਾਇ=ਪੈਰਾ ਵਾਲੇ ਭਾਵ ਜੋ ਛੇਤੀ ਚਲਣ ਵਾਲੇ ਸਨ ਓਹ ਬ ਕਾਰੇ=ਵਿਚ ਕੰਮ ਦੇ ਆਮਦਹ= ਆ ਗਏ ਭਾਵ ਸਭ ਮਰ ਗਏ ॥੧੦੯॥

ਬਸੇ ਕੁਸ਼ਤਹ ਸਰਹੰਗ ਸ਼ਾਇਸਤਹ ਸ਼ੇਰ ॥
ਬ ਵਕਤੇ ਤਰੱਦਦ ਬਕਾਰੇ ਦਲੇਰ ॥ ੧੧੦ ॥

ਬਸੇ ਸ਼ਾਇਸਤਹ=ਬਹੁਤ ਹੀ ਚੰਗੇ ਚੰਗੇ ਸਰਹੰਗ=ਸਰਦਾਰ ਕੁਸ਼ਤਹ=ਕੋਹਨਾ ਕੀਤੇ ਜੋ ਸ਼ੇਰਾਂ ਦੇ ਮਨਿੰਦ ਸਨ ਅਤੇ ਜੋ ਤਰੱਦਦ=ਜੁਧ ਦੇ ਵਕਤ ਵਿਚ ਤੇ ਹੋਰ ਕਾਰੇ=ਕੰਮਾਂ ਵਿਚ ਬ=ਵਿਚ ਸੂਰਬੀਰ ਹੈ ਸਨ ॥੧੨੦॥

ਬ ਗੁਰਰੀਦਨ ਆਮਦ ਦੁ ਅਬਰੇ ਸਿਯਾਹ ॥

ਨਮੇ ਖ਼ੂਨ ਮਾਹੀ ਲਕੋ ਤੇਗ਼ ਮਾਹ ॥੧੧੧॥

ਮਾਨੋ ਦੁ ਸਿਯਾਹ ਅਬਰੇ=ਦੋ ਕਾਲੇ ਬੱਦਲ ਹੀ ਬ ਗੁਰਰੀਦਨ ਆਮਦ=ਵਿਚ ਗੱਜਣ ਦੇ ਆਏ ਹਨ। ਖ਼ੂਨ ਦੀ ਨਮੇ=ਗਿਲ ਮਾਹੀ=ਮੱਛੀ ਲੋਕ ਭਾਵ ਪਤਾਲ ਤਕ ਪੁਜੀ ਅਤੇ ਤੇਗ=ਤਲਵਾਰ ਦਾ ਲਕੋ=ਪ੍ਰਕਾਸ਼ ਮਾਹ=ਚੰਦ੍ਰਮਾ ਲੋਕ ਭਾਵ ਅਕਾਸ਼ ਤਕ ਪੁਜਾ॥ ੧੧੧ ॥

ਬਜੰਗ ਅੰਦਰੂੰ ਗਉਗ਼ਹੇ ਗ਼ਾਜ਼ੀਯਾਂ ॥

ਜ਼ਿਮੀ ਤੰਗ ਸ਼ੁਦ ਅਜ਼ ਸੁਮੇ ਤਾਜ਼ੀਯਾਂ ॥੧੧੨॥

ਬ ਜੰਗ ਅੰਦਰੂੰ=ਵਿਚ ਜੰਗ ਦੇ ਅੰਦਰ ਗਾਜ਼ੀਯਾਂ=ਸੂਰਮਿਆਂ ਦਾ ਗਉਗਹੇ= ਡੰਡਰੌਲਾ ਹੋਇਆ ਅਤੇ ਤਾਜ਼ੀਆਂ=ਘੋੜਿਆਂ ਦੇ ਸੁਮਾ ਅਜ਼=ਪੈਰਾਂ ਸੇ ਜ਼ਿਮੀਂ= ਜ਼ਮੀਨ ਤੰਗ ਸ਼ੁਦ=ਦੁਖੀ ਹੋਈ।

ਭਾਵ ਘੋੜਿਆਂ ਦੇ ਦੌੜਨ ਕਰਕੇ ਧਰਤੀ ਕੰਬੀ॥ ੧੧੨ ॥

ਸੁਮੇ ਬਾਦ ਪਾਯਾਂਨ ਫੌਲਾਦ ਨਾਲ ॥

ਜ਼ਿਮੀ ਗ਼ਸ਼ਤ ਪੁਸ਼ਤੇ ਪਿਲੰਗੀ ਮਿਸਾਲ ॥੧੧੩॥

ਬਾਦ=ਪੌਣ ਦੀ ਨਿਆਈਂ ਚੱਲਣ ਵਾਲੇ ਜੋ ਪਾਯਾਂਨ=ਘੋੜੇ ਹਨ ਜਿਨ੍ਹਾਂ ਦੇ ਸੁਮੇ=ਪੈਰਾਂ ਵਿਚ ਫੌਲਾਦੀ ਲੋਹੇ ਦੀਆਂ ਨਾਲਾਂ ਲਗੀਆਂ ਹੋਈਆਂ ਹਨ ਉਨ੍ਹਾਂ ਪੈਰ ਨਾਲ ਜ਼ਿਮੀਂ=ਜ਼ਮੀਨ ਪਿਲੰਗੀ=ਚਿਤਰੇ ਦੀ ਪੁਸ਼ਤੇ ਮਿਸਾਲ=ਪਿਠ ਮਨਿੰਦ ਰੰਗ ਬਰੰਗੀ ਗਸ਼ਤ=ਹੋ ਗਈ॥ ੧੧੩ ॥

ਚਰਾਗੇ ਜਹਾਨੇ ਖੁਮੇ ਬਾਦਹ ਖ਼ੁਰਦ ॥

ਸਰੇ ਤਾਜ ਦੀਗਰੇ ਬਿਰਾਦਰ ਸਪੁਰਦ ॥੧੧੪॥

ਇਤਨੇ ਨੂੰ ਜਹਾਨ ਦੇ ਚਰਾਗ=ਸ਼ਮਾਦਾਨ ਦੇ ਖੁਮੇ ਬਾਦਹ=ਸ਼ਰਾਬ ਦਾ ਪਿਆਲਾ ਖੁਰਦ=ਖਾਧਾ ਅਰਥਾਤ ਪੀਣਾ ਕੀਤਾ। ਭਾਵ ਤੇਜ ਤੋਂ ਹੀਣਾ ਹੋ ਕੇ ਸੂਰਜ ਅਸਤ ਹੋ ਗਿਆ। ਸਰੇ=ਸਿਰ ਦਾ ਤਾਜ ਛਤ੍ਰ ਦੀਗਰੇ ਬਿਰਾਦਰ=ਦੂਸਰੇ ਭਾਈ ਦੇ ਸਪੁਰਦ ਕਰ ਦਿਤਾ। ਭਾਵ ਚੰਦ੍ਰਮਾਂ ਚੜ੍ਹ ਆਇਆ॥ ੧੧੪ ॥

ਬਰੋਜ਼ੇ ਚਹਾਰਮ ਤਪੀਦ ਆਫ਼ਤਾਬ ॥

ਬ ਜਿਲਵਹ ਦਰ ਆਵੇਖਤ ਜਰਗੀਂ ਤਨਾਬ॥੧੧੫॥

ਬ ਰੋਜ਼ੇ ਚਹਾਰਮ=ਚੌਥੇ ਦਿਨ ਦੇ ਵਿਚ ਆਫਤਾਬ=ਸੂਰਜ ਤਪੀਦ=ਤਪਦਾ ਹੋਇਆ ਜਰਗੀਂ=ਜ਼ਰੀ ਦੀਆਂ ਭਾਵ ਸੁਨਹਿਰੀ ਤਨਾਬ=ਕਿਰਨਾਂ ਬ ਜਿਲਵਹ= ਪ੍ਰਕਾਸ਼ ਦੇ ਦਰ ਆਵੇਖਤ=ਅੰਦਰ ਲਿਪਟੀਆਂ ਭਾਵ ਕਿਰਨਾ ਬਹੁਤ ਸਾਰੀਆਂ ਫੈਲ ਗਈਆਂ॥ ੧੧੫ ॥

ਦਿਗਰ ਰਵਸ਼ ਮਰਦਾਂਨ ਬਸਤੰਦ ਕਮਰ ॥
ਯਮਾਨੀ ਕਮਰ ਦਾਸਤ ਬਰਰੋ ਸਿਪਰ ॥੧੧੬॥

ਫੇਰ ਦਿਗਰ ਰਵਸ਼=ਦੂਸਰੀ ਤਰਾਂ ਨਾਲ ਮਰਦਾਨ=ਸੂਰਮਿਆਂ ਨੇ ਲਕ ਬਸਤੰਦ=ਬੰਨਣਾ ਕੀਤਾ । ਯਮਾਨੀ=ਯਮਨ ਵਲੈਤ ਦੀਆਂ ਕਮਰ=ਕਮਾਨਾਂ ਲੀਤੀਆਂ ਤੇ ਰੋ=ਮੁਖ ਬਰ=ਉਪਰ ਸਿਪਰ=ਢਾਲਾਂ ਦਾਸਤ=ਰੱਖੀਆਂ ॥ ੧੧੬ ॥

ਚੁ ਹੋਸ਼ ਅੰਦਰ ਆਮਦ ਬ ਜੋਸ਼ੀਦ ਜੰਗ ॥
ਬਰੋਸ਼ ਅੰਦਰ ਆਮਦ ਚ ਕੋਸ਼ਸ਼ ਪਿਲੰਗ ॥੧੧੭॥

ਚੁ=ਜਦ ਹੋਸ਼ ਦੇ ਅੰਦਰ ਆਏ ਤਾਂ ਜੰਗ ਕਰਣ ਦਾ ਜੋਸ਼ੀਦ=ਗੁਸਾ ਚੜ੍ਹ ਗਿਆ । ਪੁਨਾ ਰੋਸ=ਗੁਸੇਦੇ ਅੰਦਰ ਆ ਕੇ ਪਿਲੰਗ=ਚਿਤਰੇ ਦੇ ਚੁ=ਮਨਿੰਦ ਕੋਸ਼ਸ਼= ਚਲਾਕੀ ਕਰਦੇ ਹਨ ॥ ੧੧੭ ॥

ਚੁਅਮ ਰੋਜ਼ ਕੁਸ਼ਤੰਦ ਦਹਿ ਹਜ਼ਾਰ ਫ਼ੀਲ ॥
ਦੁ ਦਹਿ ਹਜ਼ਾਰ ਅਸਪੋ ਚੁ ਦਰਯਾਇ ਨੀਲ ॥੧੧੮॥

ਚੁਅਮ ਰੋਜ਼=ਚੌਥੇ ਦਿਨ ਦਹਿ=ਦਸ ਹਜ਼ਾਰ ਫੀਲ=ਹਾਥੀ ਕੁਸਤੰਦ=ਕੋਹ ਦਿਤੇ ਅਤੇ ਦੁ ਦਹਿ=ਬਾਰਾਂ ਹਜ਼ਾਰ ਅਸਪੋ=ਘੋੜੇ ਜੋ ਨੀਲੇ ਦਰਿਆ ਦੇ ਮਨਿੰਦ ਹੈਂ ਉਹ ਵੀ ਕੋਹ ਦਿਤੇ ॥ ੧੧੮ ॥

ਬਕਾਰ ਆਮਦਹ ਪਿਯਾਦਹ ਸੀ ਸਦ ਹਜ਼ਾਰ ॥
ਜਵਾਂ ਮਰਦ ਸ਼ੇਰਾਨ ਅਜ਼ਮੂਦਹ ਕਾਰ ॥ ੧੧੯ ॥

ਸੀ ਸਦ = ਤਿੰਨ ਸੌ ਹਜ਼ਾਰ ਪੈਦਲ ਸੂਰਮੇ ਬ ਕਾਰ ਆਮਦਹ=ਵਿਚ ਕੰਮ ਦੇ ਆਏ ਜੋ ਜਵਾਂ ਮਰਦ=ਜਵਾਨ ਸੂਰਮੇ ਸ਼ੇਰ ਦੇ ਮਨਿੰਦ ਅਤੇ ਕਾਰ=ਜੁਧ ਕਰਣ ਵਿਚ ਜੋ ਅਜ਼ਮੁਦਹ=ਪੁਖਤਾ ਕਾਰ ਵਾ ਜੋ ਜੁਧ ਕਰਣ ਵਿਚ ਅਜ਼ਮੂਦਹ=ਅਜ਼ਮਾਏ ਹੋਏ ਸਨ ॥੧੧੯॥

ਕੁਨਦ ਜ਼ਰਹੇ ਰਥ ਚਹਾਰੋ ਹਜ਼ਾਰ ॥
ਬਸ਼ੇਰ ਅਫ਼ਕਨੋ ਜੰਗ ਆਮੁਖ਼ਤਹਕਾਰ ॥੧੨੦॥

ਚਹਾਰੋ=ਚਾਰ ਹਜ਼ਾਰ ਰਥ ਵੀ ਜ਼ਰਹੇ=ਰੰਚਕ ਰੰਚਕ ਕੁਨਦ=ਕਰ ਦਿਤੇ। ਜੁਧ ਦੇ ਬ=ਵਿਚ ਜੋ ਸ਼ੇਰਾਂ ਦੇ ਅਫਕਨੋ=ਡਾਲਣ ਵਾਲੇ ਤੇ ਜੰਗ ਵਿਚ ਆਮੁਖਤਹ ਕਾਰ=ਪੁਖਤਾਕਾਰ ਸਨ ॥੧੨੦॥

ਕਿ ਅਜ਼ ਚਾਰ ਤੀਰ ਅਸਪ ਕੁਸ਼ਤਸ਼ ਚਹਾਰ ॥
ਦਿਗਰ ਤੀਰ ਕੁਸ਼ਤਸ਼ ਸਰੇ ਬਹਲਦਾਰ ॥ ੧੨੧ ॥

ਪੁਨਾ ਬਛਿਤ੍ਰਾਂ ਮਤੀ ਨੇ ਕਿ=ਜੋ ਚਾਰ ਤੀਰਾਂ ਅਜ਼=ਸੇ ਰਾਜਾ ਸੁਭਟ ਸਿੰਘ ਦੇ ਚਹਾਰ=ਚਾਰੇ ਹੀ ਅਸਪ=ਘੋੜੇ ਕੁਸ਼ਤਸ਼=ਕੋਹ ਦਿਤੇ ਫੇਰ ਦਿਗਰ=ਦੂਸਰੀ ਵਾਰੀ ਤੀਰ ਚਲਾ ਕੇ ਬਹਿਲਦਾਰ=ਰਥਵਾਹੀ ਦਾ ਸਰੇ=ਸਿਰ ਕੁਸਤਸ਼=ਕੋਹ ਦਿਤਾ ॥੧੧੧॥

ਸਿਯਮ ਤੀਰ ਜ਼ਦ ਹਰਦੋ ਅਬਰੂ ਸ਼ਿਕੰਜ ॥
ਕਿ ਮਾਰੇ ਬਪੇਚੀਦ ਜ਼ਿ ਸਉਦਾਇ ਗੰਜ ॥੧੨੨॥

ਸਿਯਮ=ਤੀਸਰੀ ਵਾਰੀ ਸੁਭਟਸਿੰਘ ਦੇ ਹਰਦੋ=ਦੋਨੋਂ ਅਬਰੂ=ਭਰਵਟਿਆਂ ਦੇ ਸਿਕੰਜ=ਵਿਚ ਤੀਰ ਜ਼ਦ=ਮਾਰਨਾ ਕੀਤਾ। ਓਹ ਤੀਰ ਐਸੇ ਜਾ ਕੇ ਲਗਾ ਕਿ=ਜੋ, ਜਿਸ ਤਰਾਂ ਬਿਪੇਚੀਦ=ਵਲਾਂ ਵਾਲਾ ਮਾਰੇ=ਸਰਪ ਸਉਦਾਇ=ਧਿਆਨ ਜ਼ਿ=ਸੇ ਗੰਜ=ਖਜ਼ਾਨੇ ਉਪਰ ਬੈਠਦਾ ਹੈ ॥੧੨੨॥

ਚਹਾਰਮ ਬਿਜ਼ਦ ਤੀਰ ਖਬਰਸ ਨਿਯਾਫ਼ਤ ॥
ਕਿ ਭਰਮਸ਼ ਬਬਰਖ਼ਾਸਤ ਧਰਮਸ਼ ਨ ਤਾਫ਼ਤ ॥੧੨੩॥

ਚਹਾਰਮ=ਚੌਥੀ ਵਾਰੀ ਫਿਰ ਸੁਭਟ ਸਿੰਘ ਨੂੰ ਇਕ ਹੋਰ ਤੀਰ=ਬਿਜ਼ਦ= ਮਾਰਿਆ ਤਾਂ ਸ=ਉਸ ਸੁਭਟ ਸਿੰਘ ਨੇ ਖਬਰ ਨਿਯਾਫਤ=ਨਾ ਪਾਈ। ਭਾਵ— ਮੂਰਛਾ ਹੋ ਗਿਆ। ਕਿ=ਜੋ ਸ਼=ਉਸ ਸੁਭਟ ਸਿੰਘ ਦਾ ਭਰਮ=ਭਲੱਤਣ ਸੂਰਬੀਰਤਾ ਦਾ ਭਾਵੇਂ ਬਰਖਾਸਤ=ਉਠ ਗਿਆ ਪਰੰਤੂ ਧਰਮ ਸ਼=ਉਸਨੇ ਆਪਣਾ ਨ ਤਾਫਤ= ਫੇਰਿਆ। ਆਪਣੇ ਬਚਨ ਤੇ ਅਟੱਲ ਰਿਹਾ।

ਭਾਵ ਵਿਵਾਹ ਮਨਜ਼ੂਰ ਨਾ ਕੀਤਾ ॥੧੨੩॥

ਬਿਜ਼ਦ ਚੂੰ ਚੁਅਮ ਕੈਬਰੇ ਨਾਜ਼ਨੀਂ ॥
ਬਖੁਰਦੰਦ ਸ਼ਹਿਰਗ ਬਿਅਫ਼ਤਦ ਜ਼ਿਮੀਂ ॥੧੨੪॥

ਬਛਿਤ੍ਰਾਂ ਮਤੀ ਨਾਜ਼ਨੀਂ=ਇਸਤ੍ਰੀ ਨੇ ਚੁ=ਜਦ ਚੁਅਮ=ਚੌਥੀ ਵਾਰ ਕੈਬਰੇ= ਬਾਨ ਬਿਜ਼ਦ=ਮਾਰਿਆ।ਤਾਂ ਓਹ ਬਾਨ ਸ਼ਾਹ ਰਗ ਨੇ ਬਖੁਰਦੰਦ=ਖਾਧਾ ਤਿਸ ਕਰ ਕੇ ਜ਼ਿਮੀਂ=ਜ਼ਮੀਨ ਉਤੇ ਬਿਅਫਤਦ=ਡਿਗ ਪਿਆ ॥੧੨੪॥

ਬਿਦਾਨਿਸਤ ਕਿ ਈਂ ਮਰਦ ਪਯ ਮੁਰਦਹ ਗ਼ਸ਼ਤ ॥
ਬਿਅਫ਼ਤਾਦ ਬੂਮ ਹਮ ਚੁਨੀ ਸ਼ੇਰ ਮਸਤ ॥ ੧੨੫ ॥

ਬਛਿਤ੍ਰਾਂ ਮਤੀ ਨੇ ਬਿਦਾਂ ਦਸਤ=ਪਛਾਨਣਾ ਕੀਤਾ ਕਿ=ਜੋ ਈਂ ਮਰਦ= ਇਹ ਸੁਭਟ ਸਿੰਘ ਸੂਰਮਾ ਮੁਰਦਹ ਪਯ ਗਸ਼ਤ=ਮੁਰਦੇ ਮਨਿੰਦ ਹੋ ਗਿਆ।

ਪੁਨਾ—ਬੂਮ=ਜ਼ਮੀਨ ਉਪਰ ਬਿਯਫਤਾਦ=ਡਿਗ ਪਿਆ ਹਮ=ਭੀ ਚੁਨੀ= ਐਸੇ ਮਸਤ ਸ਼ੇਰ ਦੇ ॥੧੨੫॥

ਕਿ ਅਜ਼ ਰਥ ਬਿਯਾਮਦ ਬਰਾਦਮ ਜ਼ਿਮੀ ॥
ਖਰਾਮੀਦਹ ਸ਼ੁਦ ਪੈਕਰੇ ਨਾਜ਼ਨੀ ॥੧੨੬॥

ਸੁਭਟ ਸਿੰਘ ਨੂੰ ਬੇਹੋਸ਼ ਪਿਆ ਵੇਖ ਕੇ ਕਿ=ਜੋ ਬਛਿਤ੍ਰਾਂ ਮਤੀ ਰਥ ਅਜ਼= ਸੇ ਬਰਾਮਦ=ਬਾਹਰ ਆਈ ਫਿਰ ਉਸ ਜ਼ਿਮੀ=ਪ੍ਰਿਥਵੀ ਪਰ ਬਿਯਾਮਦ=ਆਈ ਜਿਥੇ ਸੁਭਟ ਸਿੰਘ ਪਿਆ ਸੀ।

ਸੁਭਟ ਸਿੰਘ ਨੇ ਜਿਹੜੀ ਪਹਿਲੀ ਔਰਤ ਵਿਆਹੀ ਹੋਈ ਸੀ, ਓਸੇ ਨਾਜ਼ਨੀ= ਔਰਤ ਦਾ ਪੈਕਰੇ=ਅਕਾਰ ਧਾਰ ਕੇ ਬਛਿਤ੍ਰਾਂ ਮਤੀ ਖਰਾਮੀਦਹ ਸ਼ੁਦ=ਚਲਦੀ ਹੋਈ ॥ ੧੨੬ ॥

ਬਯਕ ਦਸਤ ਬਰ ਦਾਸ਼ਤ ਯਕ ਪਯਾਲਹ ਆਬ ॥
ਬਨਿਜ਼ਦੇ ਸ਼ਹਿ ਆਮਦ ਚੁ ਪਰਰਾ ਉਕਾਬ ॥੧੨੭॥

ਬਛਿਤ੍ਰਾਂ ਮਤੀ ਨੇ ਆਪਣੇ ਬਯਕ ਦਸਤ ਬਰ=ਇਕ ਹਥ ਦੇ ਉਪਰ ਯਕ ਆਬ ਪਯਾਲਹ ਦਾਸ਼ਤ=ਇਕ ਜਲ ਦਾ ਪਿਆਲਾ ਰਖ ਕੇ। ਪਰਰਾ ਉਕਾਬ ਚੁ= ਉਡਣ ਵਾਲੇ ਪੰਛੀ ਦੇ ਮਨਿੰਦ ਭਾਵ ਛੇਤੀ ਨਾਲ ਸ਼ਹਿ=ਬਾਦਸ਼ਾਹ ਦੇ ਬਨਿਜ਼ਦੇ ਆਮਦ=ਸਮੀਪ ਆਈ ॥ ੧੨੭ ॥

ਬਿਗੋਯਦ ਕਿ ਏ ਸ਼ਾਹਿ ਆਜ਼ਾਦ ਮਰਦ ॥
ਚਿਰਾ ਖ਼ੁਫ਼ਤਹ ਹਸਤੀ ਤੁ ਦਰ ਖ਼ੂਨ ਗਰਦ ॥੧੨੮॥

ਪਾਸ ਆ ਕੇ ਬਿਗੋਯਦ=ਕਹਿੰਦੀ ਹੈ ਕਿ ਏ ਸ਼ਾਹਿ ਆਜ਼ਾਦ ਮਰਦ=ਜੋ ਹੇ ਬਾਦਸ਼ਾਹ! ਨਿਆਰੇ ਸੂਰਬੀਰ ! ਤੁ ਖ਼ੂਨ ਗਰਦ ਦਰ=ਤੂੰ ਖ਼ੂਨ ਅਤੇ ਘੱਟੇ ਅੰਦਰ ਚਿਰਾ ਖ਼ੁਫ਼ਤਹ ਹਸਤੀ=ਕਿਸ ਵਾਸਤੇ ਸੁਤਾ ਹੋਇਆ ਹੈਂ ?॥ ੧੨੮॥

ਹੁਮਾ ਜਾਨ ਜਾਨੀ ਤੁਅਮ ਨੌ ਜਵਾਂ ॥
ਬਦੀਦਨ ਤੁਰਾਂ ਆਮਦਮ ਈ ਜ਼ਮਾਂ ॥੧੨੯॥

ਨੌਜਵਾਂ ਜਾਨ=ਹੇ ਨੌਜੁਆਨ ਪਿਆਰੇ ! ਮੈਂ ਹੁਮਾ=ਓਹੀ ਤੁਅਮ ਜਾਨੀ= ਤੇਰੀ ਪਿਆਰੀ ਹਾਂ। ਈ ਜ਼ਮਾਂ=ਇਸ ਸਮੇਂ ਮੈਂ ਤੁਰਾ ਬਦੀਦਨ ਆਮਦਮ=ਤੈਨੂੰਵੇਖਣ ਆਈ ਹਾਂ ॥ ੧੨੯ ॥

ਬਿਗੋਯਦ ਕਿ ਏ ਬਾਨੂਏ ਨੇਕ ਬਖ਼ਤ ॥
ਚਿਰਾ ਤੋ ਬਿਯਾਮਦ ਦਰੀਂ ਜਾਇ ਸਖਤ ॥੧੩੦॥

ਇਹ ਗੱਲ ਸੁਣ ਕੇ ਰਾਜਾ ਸੁਭਟ ਸਿੰਘ ਬਿਗੋਯਦ=ਕਹਿੰਦਾ ਹੈ ਕਿ ਏ ਨੇਕ ਬਖਤ ਬਾਨੂਏ=ਜੋ ਹੇ ਚੰਗੇ ਭਾਗਾਂ ਵਾਲੀ ਇਸਤ੍ਰੀਏ ! ਦਰੀਂ ਜਾਇ ਸਖਤ= ਇਸ ਕਰੜੀ ਭਿਆਨਕ ਜਗਾ ਦੇ ਅੰਦਰ ਤੋਂ ਚਿਰਾ ਬਿਯਾਮਦ=ਤੂੰ ਕਿਸ ਵਾਸਤੇ

ਆਈ ਹੈਂ ? ॥ ੧੩੦ ॥ ਬਛਿਤ੍ਰਾਂ ਮਤੀ ਵਾਕ--ਮੈਂ ਇਸ ਵਾਸਤੇ ਆਈ ਹਾਂ ਕਿ--

ਅਗਰ ਮੁਰਦਹ ਬਾਸ਼ੀ ਬਿਯਾਰੇਮ ਲਾਸ ॥

ਵ.ਗਰ ਜ਼ਿੰਦਹ ਹਸਤੀ ਬ ਯਜ਼ਦਾਂ ਸੁਪਾਸ ॥੧੩੧॥

ਅਗਰ ਮੁਰਦਹ ਬਾਸ਼ੀ=ਜੇਕਰ ਮੇਰਾ ਪਤੀ ਮੁਰਦਾ ਹੋਇਆ ਹੋਵੇ ਤਾਂ ਮੈਂ ਉਸ ਦੀ ਲਾਸ ਬਿਯਾਰੇਮ=ਲਾਸ਼ ਲਿਆਵਾਂਗੀ। ਵਗਰ ਜ਼ਿੰਦਹ ਹਸਤੀ=ਅਗਰ ਜੇਕਰ ਓਹ ਜਿਊਂਦਾ ਹੋਇਆ ਹੋਵੇ ਤਾਂ ਮੈਂ ਆਪਣੇ ਪ੍ਰੇਮ ਦੇ ਬ=ਨਾਲ ਯਜ਼ਦਾਂ ਸੁਪਾਸ=ਵਾਹਿਗੁਰੂ ਦਾ ਧੰਨਵਾਦ ਕਰਾਂਗੀ ॥ ੧੩੧ ॥

ਅਜ਼ਾਂ ਗੁਫ਼ਤਨੀਹਾਂ ਖੁਸ਼ ਆਮਦ ਸੁਖਨ ॥

ਬਿਗੋਯਦ ਕਿ ਏ ਨਾਜ਼ਨੀ ਸੀਮ ਤਨ ॥੧੩੨॥

ਅਜ਼ਾਂ ਸੁਖਨ ਗੁਫਤਨੀਹਾਂ=ਇਸ ਤਰ੍ਹਾਂ ਦੇ ਬਚਨ ਕਹਿਣ ਨਾਲ ਓਹ ਇਸਤ੍ਰੀ ਸੁਭਟ ਸਿੰਘ ਨੂੰ ਬਹੁਤ ਹੀ ਖੁਸ਼ ਆਮਦ=ਪਸੰਦ ਆਈ ਤੇ ਬਿਗੋਯਦ=ਕਹਿੰਦਾ ਹੈ ਕਿ ਏ ਨਾਜ਼ਨੀ ਸੀਮ ਤਨ=ਜੇ ਹੇ ਇਸਤ੍ਰੀ ਚਾਂਦੀ ਵਰਗੇ ਸਰੀਰ ਵਾਲੀ ! ॥ ੧੩੨ ॥

ਹਰਾਂਕਸ ਕਿ ਖ਼ਾਹੀ ਬਿਗੋ ਮਨ ਦਿਹਮ ॥

ਕਿ ਏ ਸ਼ੇਰ ਦਿਲ ਮਨ ਗੁਲਾਮੇ ਤੁਅਮ ॥੧੩੩॥

ਹਰਾਂਕਸ ਕਿ=ਜੋ ਕੁਝ ਵੀ ਤੇਰੀ ਖਾਹੀ=ਇੱਛਾ ਹੈ ਸੋ ਤੂੰ ਬਗੋ=ਕਹੋ ਮਨ ਦਿਹਮ=ਮੈ ਤੈਨੂੰ ਦਿੰਦਾ ਹਾਂ। ਕਿ ਏ ਸ਼ੇਰ ਦਿਲ=ਜੋ ਹੇ ਸ਼ੇਰ ਵਤ ਦਿਲ ਵਾਲੀ ਇਸਤ੍ਰੀ ! ਅਜ ਤੋਂ ਲੈ ਕੇ ਮਨ ਤੁਅਮ ਗੁਲਾਮੇ=ਮੈਂ ਤੇਰਾ ਦਾਸ ਹਾਂ ॥ ੧੩੩ ॥

ਹੁਣ ਬਛਿਤ੍ਰਾਂ ਮਤੀ ਕਹਿੰਦੀ ਹੈ--

ਖੁਦਾਵੰਦ ਬਾਸੀ ਤੁ ਏ ਕਾਰ ਸਖ਼ਤ ॥

ਕਿ ਮਾਰਾ ਬਯਕ ਬਾਰ ਕੁਨ ਨੇਕ ਬਖਤ ॥੧੩੪॥

ਏ ਕਾਰ ਸਖਤ=ਹੇ ਜੁਧ ਰੂਪੀ ਸਖਤ ਕਾਰ ਦੇ ਕਰਣ ਵਾਲੇ ਸੁਆਮੀ ! ਆਪ ਇਸ ਭਿਆਨਕ ਜੁਧ ਵਿਚੋਂ ਮਸਾਂ ਬਚੇ ਹੋ ਆਪ ਦਾ ਹੁਣ ਨਵਾਂ ਜਨਮ ਹੋਇਆ ਹੈ ਇਸ ਤੇ ਆਪ ਮੁੜ ਕੇ ਲਾਵਾਂ ਫੇਰੇ ਲੈ ਕੇ ਮੇਰੇ ਖੁਦਾਵੰਦ ਬਾਸੀ=ਪਤੀ ਹੋਵੋ। ਕਿ=ਜੋ ਆਪ ਉਠ ਕੇ ਮਾਰਾ ਬਯਕ ਬਾਰ=ਮੇਰੇ ਤਾਈਂ ਇਕ ਵਾਰੀ ਨੇਕ ਬਖਤ ਕੁਨ= ਚੰਗਿਆਂ ਭਾਗਾਂ ਵਾਲੀ ਕਰੋ ॥ ੧੩੪ ॥

ਜਿਸਵੇਲੇ ਬਛਿਤ੍ਰਾਂਮਤੀ ਦਾ ਕਹਿਣਾ ਮੰਨਕੇ ਰਾਜੇਨੇ ਹਾਂ ਕੀਤੀ ਤਾਂ ਬਛਿਤ੍ਰਾਂਮਤੀ ਨੇ--

ਬਿਜ਼ਦ ਪੁਸ਼ਤ ਪਾਓ ਕੁਸ਼ਾਦਸ਼ ਬਚਸ਼ਮ ॥

ਹਮਹ ਰਵਸ਼ ਸ਼ਾਹਾਨ ਪੇਸ਼ੀਨ ਰਸ਼ਮ ॥੧੩੫॥

ਪਾਓ=ਪੈਰਾਂ ਤੋਂ ਫੜਕੇ ਆਪਣੇ ਪੁਸ਼ਤ ਬਿਜ਼ਦ=ਪਿਠ ਉਪਰ ਮਾਰਿਆ

ਤਾਂ ਰਾਜੇ ਨੇ ਆਪਣੇ ਬਚਸ਼ਮ ਕੁਸ਼ਾਦਸ਼=ਨੇਤਰ ਖੋਹਲੇ ਉਸ ਵੇਲੇ ਬਛਿਤ੍ਰਾਂ ਮਤੀ ਨੇ ਸ਼ਾਹਾਨ ਪੇਸ਼ੀਨ ਰਸ਼ਮ=ਜੋ ਬਾਦਸ਼ਾਹਾਂ ਦੀ ਪ੍ਰਾਚੀਨ ਮ੍ਰਯਾਦਾ ਸੀ ਓਹ ਹਮਹ ਰਵਸ਼=ਤਮਾਮ ਰੀਤੀ ਕੀਤੀ।

ਭਾਵ ਅਗਨੀ ਬਾਲ ਕੇ ਉਸੀ ਜਗਾ ਪਰ ਲਾਵਾਂ ਫੇਰੇ ਲੈ ਲੀਤੇ॥ ੧੩੫॥

ਬਿਅਫ਼ਤਾਦ ਬਰ ਰਥ ਬਿਆਵੁਰਦ ਜਾਂ॥
ਬਿਜ਼ਦ ਨਉਬਤਸ਼ ਸ਼ਾਹ ਸ਼ਾਹੇ ਜ਼ਮਾਂ॥੧੩੬॥

ਫੇਰ ਆਪਣੇ ਰਥ ਦੇ ਬਰ=ਉਪਰ ਬਿਅਫਤਾਦ=ਡਾਲ ਕੇ ਸੁਭਟ ਸਿੰਘ ਰਾਜੇ ਨੂੰ ਆਪਣੇ ਘਰ ਦੀ ਜਾਂ=ਜਗਾ ਪਰ ਬਿਆਵੁਰਦ=ਲਿਆਉਂਦੀ ਹੋਈ। ਜੋ ਸ਼ਾਹ ਸ਼ਾਹੇ=ਬਾਦਸ਼ਾਹਾਂਦੀ ਬਾਦਸ਼ਾਹਣੀਹੈ ਅਤੇ ਉਸਜ਼ਮਾਂ=ਸਮੇਂ ਨਉਬਤਸ਼=ਨਗਾਰਿਆਂ ਉਪਰ ਜੈ ਦੀ ਚੋਟ ਬਿਜ਼ਦ=ਮਰਵਾਂਦੀ ਹੋਈ॥ ੧੩੬॥

ਬਹੋਸ਼ ਅੰਦਰ ਆਮਦ ਦੁ ਚਸ਼ਮਸ਼ ਕੁਸ਼ਾਦ॥
ਬਿਗੋਯਦ ਕਿਰਾ ਜਾਇ ਮਾਰਾ ਨਿਹਾਦ॥੧੩੭॥

ਜਿਸ ਵੇਲੇ ਵਾਜਿਆਂ ਦੀ ਧੁਨ ਸੁਣ ਕੇ ਰਾਜਾ ਸੁਭਟ ਸਿੰਘ ਹੋਸ਼ ਅੰਦਰ ਆਇਆ ਤਾਂ ਉਸ ਨੇ ਆਪਣੇ ਦੋਨੋਂ ਨੇਤਰ ਕੁਸ਼ਾਦ=ਖੋਹਲੇ ਤੇ ਓਪਰੀ ਜਗਾ ਵੇਖ ਕੇ ਬਿਗੋਯਦ=ਕਹਿੰਦਾ ਹੈ ਮਾਰਾ ਕਿਰਾ ਜਾਇ ਨਿਹਾਦ=ਮੈਨੂੰ ਕਿਸ ਜਗਾ ਤੂੰ ਲਿਆ ਕੇ ਰਖਿਆ ਹੈ?॥ ੧੩੭॥

ਬਿਗੋਯਦ ਤੁਰਾ ਜ਼ਫ਼ਰ ਜੰਗ ਯਾਫ਼ਤਮ॥
ਬ ਕਾਰੇ ਸੁਮਾ ਕਤ ਖ਼ੁਦਾ ਯਾਫ਼ਤਮ॥੧੩੮॥

ਬਛਿਤ੍ਰਾਂ ਮਤੀ ਨੇ ਬਿਗੋਯਦ=ਕਿਹਾ—ਸੁਆਮੀ ਜੀ! ਮੈਂ ਜੰਗ ਦੇ ਵਿਚ ਜ਼ਫਰ=ਫਤਹਿ ਕਰਕੇ ਤੁਰਾ ਯਾਫਤਮ=ਤੁਹਾਨੂੰ ਪਾਇਆ ਹੈ। ਐਵੇਂ ਕਿਵੇਂ ਨਹੀਂ ਪਾਇਆ।

ਬ ਕਾਰੇ=ਵਿਚ ਜੰਗ ਦੇ ਹੀ ਕਤ=ਫੇਰੇ ਲੈ ਕੇ ਸੁਮਾ=ਆਪ ਨੂੰ ਖ਼ੁਦਾ ਯਾਫਤਮ=ਖਾਵੰਦ ਅਰਥਾਤ ਪਤੀ ਪਾਇਆ ਹੈ॥ ੧੩੮॥

ਪਸ਼ੇਮਾਂ ਸ਼ਵਦ ਸੁਖਨ ਗੁਫਤਨ ਫ਼ਜ਼ੂਲ॥
ਹਰਾਂਕਸ ਤੁ ਗੋਈ ਕਿ ਬਰ ਮਨ ਕਬੂਲ॥੧੩੯॥

ਉਸ ਵੇਲੇ ਸੁਭਟ ਸਿੰਘ ਰਾਜਾ ਫਜ਼ੂਲ ਸੁਖਨ=ਵਧੀਕੀ ਦੇ ਬਚਨ ਗੁਫਤਨ=ਕਹਿਣ ਤੋਂ ਪਸੇਮਾਂ ਸ਼ਵਦ=ਸ਼ਰਮਿੰਦਾ ਹੋਇਆ ਤੇ ਸੋਚਾਂ ਸੋਚਦਾ ਹੈ ਕਿ ਮੇਰਾ ਜੋ ਪ੍ਰਣ ਕੀਤਾ ਹੋਇਆ ਸੀ ਕਿ ਬਛਿਤ੍ਰਾਂ ਮਤੀ ਨੂੰ ਨਹੀਂ ਵਰਨਾ ਓਹ ਹੁਣ ਵਿਅਰਥ ਚਲਿਆ ਗਿਆ ਹੈ। ਹੁਣ ਤਾਂ ਲਾਵਾਂ ਫੇਰੇ ਹੋ ਚੁਕੇ ਹਨ ਹੁਣ ਭਲਾ ਕੀ ਹੋ ਸਕਦਾ ਹੈ। ਤਿਸ ਵੇਲੇ ਬਛਿਤ੍ਰਾਂਮਤੀ ਨੂੰ ਕਿਹਾ ਹੇ ਬਖਤਾ ਵਰ ਖੁਸ਼ ਨਸੀਬ

ਹਰਾਂ ਕਸ ਤੁ ਗੋਈ=ਜੋ ਕੁਝ ਵੀ ਤੂੰ ਕਹੇਂ ਸੋ ਮਨ ਬਰ ਕਬੂਲ=ਮੇਰੇ ਉਪਰ ਮਨਜ਼ੂਰ ਹੈ ॥ ੧੩੯ ॥

ਤਿਸ ਪਰ ਗੁਰੂ ਸਾਹਿਬ ਜੀ ਆਖਦੇ ਹਨ—ਹੇ ਔਰੰਗਜ਼ੇਬ ! ਦੇਖ,ਤੇਰੇ ਨਾਲੋਂ ਓਹ ਬਛਿਤ੍ਰਾਂ ਮਤੀ ਔਰਤ ਚੰਗੀ ਹੈ ਜਿਸ ਨੇ ਸੂਰਬੀਰਤਾ ਨਾਲ ਬਿਅੰਤ ਜੰਗ ਕੀਤਾ ਤੇ ਆਪਣੇ ਸਰੀਰ ਪਰ ਅਨੇਕਾਂ ਹੀ ਕਸ਼ਟ ਸਹਾਰੇ ਹਨ ਪਰ ਆਪਣੇ ਬਚਨ ਤੋਂ ਝੂਠੀ ਨਹੀਂ ਹੋਈ ਤੇ ਸੁਭਟ ਸਿੰਘ ਰਾਜਾ ਆਪਣੇਕੌਲ ਪਰ ਨਹੀਂ ਰਿਹਾਇਸ ਕਰਕੇ ਓਹ ਬਹੁਤ ਸ਼ਰਮਿੰਦਾ ਹੋਇਆ ਤੇ ਤੂੰ ਉਨ੍ਹਾਂ ਦੋਹਾਂ ਨਾਲੋਂ ਭੈੜਾ ਨਿਕਲਿਆ ਹੈਂ ਜੋ ਆਪ ਬਚਨ ਕਰਕੇ ਫਿਰ ਗਿਆ ਹੈਂ ਤੇ ਸ਼ਰਮ ਬਿਲਕੁਲ ਨਹੀਂ ਆਈ। ਤੇਰੇ ਨਾਲੋਂ ਸੁਭਟ ਸਿੰਘ ਤਾਂ ਫਿਰ ਵੀ ਹਛਾ ਹੈ, ਕਿਉਂਕਿ ਉਸ ਨੇ ਹੋਸ਼ ਵਿਚ ਆਪਣਾ ਬਚਨ ਝੂਠਾ ਨਹੀਂ ਹੋਣ ਦਿਤਾ, ਬੇਹੋਸ਼ੀ ਵਿਚ ਔਰਤ ਦਾ ਕਿਹਾ ਮੰਨਿਆਂ ਹੈ। ਲੇਕਨ ਜਿਸ ਵੇਲੇ ਉਸ ਨੂੰ ਹੋਸ਼ ਆਈ ਤੇ ਆਪਣਾ ਬਚਨ ਝੂਠ ਹੋਇਆ ਸਮਝ ਕੇ ਬੜਾ ਪਛਤਾਇਆ ਤੇ ਸ਼ਰਨ ਪੈ ਗਿਆ ਜਿਸ ਕਰਕੇ ਉਸ ਨੂੰ ਸਾਰੇ ਸੁਖ ਬਣੇ ਰਹੇ। ਐਸੇ ਤੂੰ ਭੀ ਜੇਕਰ ਸੁਖ ਪਾਵਣਾ ਚਾਹੁੰਦਾ ਹੈਂ ਤਾਂ ਵਾਹਿਗੁਰੂ ਦੀ ਸ਼ਰਨ ਗ੍ਰਹਿਣ ਕਰ।

ਹੁਣ ਹਿਕਾਯਤ ਦੀ ਸਮਾਪਤੀ ਕਰਦੇ ਹੋਏ ਦਸਮੇਸ਼ ਪਿਤਾ ਜੀ ਗੁਰੂ ਸਾਹਿਬ ਜੀ ਅਗੇ ਆਪਣੀ ਪ੍ਰਾਰਥਨਾ ਕਰਦੇ ਹਨ-

ਬਿਦਿਹ ਸਾਕੀਯਾ ਜਾਮ ਫੇਰੋਜ਼ਹ ਫਾਮ ॥
ਕਿ ਮਾਰਾ ਬਕਾਰ ਅਸਤ ਰੋਜ਼ੇ ਤਮਾਮ ॥੧੪੦॥

ਹੇ ਸਾਕੀਯਾ=ਗੁਰੋ ! ਨਾਮ ਰੂਪੀ ਫਰੋਜ਼ੇ ਫਾਮ=ਰੰਗ ਦਾ ਜਾਮ=ਪਿਆਲਾ ਬਿਦਿਹ=ਦਿਓ । ਕਿ ਮਾਰਾ=ਜੋ ਮੇਰੇ ਤਾਈਂ ਤਮਾਮ ਰੋਜ਼ੇ=ਸਭ ਦਿਨਾਂ ਵਿਚ ਬਕਾਰ ਅਸਤ=ਲਾਇਕ ਹੈ। ਭਾਵ ਇਹ ਨਾਮ ਰੂਪੀ ਪਿਆਲਾ ਮੇਰੇ ਪਾਸ ਹਮੇਸ਼ਾਂ ਹੋਣਾ ਚਾਹੀਦਾ ਹੈ॥ ੧੪੦ ॥

ਤੁ ਮਾਰਾ ਬਿਦਿਹ ਤਾ ਸ਼ਵਮ ਤਾਜ਼ਹ ਦਿਲ ॥
ਕਿ ਗੌਹਰ ਬਿਆਰੇਮ ਆਲੂਦਹ ਗਿਲ ॥੧੪੧॥੪॥

ਤੁ ਮਾਰਾ=ਆਪ ਮੇਰੇ ਤਾਈਂ ਇਹ ਨਾਮ ਰੂਪੀ ਪਿਆਲਾ ਜ਼ਰੂਰ ਬਿਦਿਹ= ਦੇਣਾ ਕਰੋ ਜਿਸ ਤੇ ਮੇਰਾ ਦਿਲ ਤਾਜ਼ਹ ਸ਼ਵਮ=ਪ੍ਰਸੰਨ ਹੋਵੇ ਅਤੇ ਜਿਸ ਨਾਮ ਦੀ ਸਹਾਇਤਾ ਨਾਲ ਪੰਜਾਂ ਕੋਸ਼ਾਂ ਰੂਪੀ ਆਲੂਦਹ ਗਿਲ=ਗੰਦੇ ਚਿੱਕੜ ਵਿਚੋਂ ਆਤਮ ਸਰੂਪ ਰੂਪੀ ਗੌਹਰ=ਮੋਤੀ ਨੂੰ ਬਿਆਰੇਮ=ਲਿਆਵਾਂ॥ ੧੪੧ ॥ ੪ ॥

॥ ਚੌਥੀ ਹਿਕਾਯਤ ਸੰਪੂਰਣ ॥

# ਹਿਕਾਯਤ ਪੰਜਵੀਂ

੧ ਓ ਵਾਹਿਗੁਰੂ ਜੀ ਕੀ ਫਤਹ ॥

ਤੁਈ ਰਹਿਨੁਮਾਓ ਤੁਈ ਦਿਲ ਕੁਸ਼ਾਇ ॥
ਤੁਈ ਦਸਤਗੀਰ ਅੰਦਰ ਹਰਦੋ ਸਰਾਇ ॥ ੧ ॥

ਹੇ ਪ੍ਰਮਾਤਮਾ ! ਤੁਈ=ਤੂੰ ਹੀ ਰਹਿਨੁਮਾਓ=ਰਸਤੇ ਦੇ ਵਿਖਾਣ ਵਾਲਾ ਹੈਂ, ਤੂੰ ਹੀ ਦਿਲ ਦੇ ਕੁਸ਼ਾਇ=ਖੋਹਲਣ ਵਾਲਾ ਹੈਂ ਅਤੇ ਹਰਦੋ ਸਰਾਇ=ਦੋਹਾਂ ਲੋਕਾਂ ਵਿਚ ਤੂੰ ਹੀ ਦਸਤਗੀਰ=ਹਥ ਦੇ ਫੜਨ ਵਾਲਾ ਭਾਵ ਸਹਾਇਤਾ ਦੇ ਕਰਣ ਵਾਲਾ ਹੈਂ॥੧।

ਤੁਈ ਰਾਜ਼ ਰੋਜ਼ੀ ਦਿਹੋ ਦਸਤਗੀਰ ॥
ਕਰੀਮੇ ਖਤਾ ਬਖਸ਼ ਦਾਨਸ਼ ਪਜ਼ੀਰ ॥ ੨ ॥

ਹੇ ਵਾਹਿਗੁਰੂ ! ਤੂੰ ਹੀ ਸਾਰੇ ਰਾਜ਼=ਭੇਦ ਜਾਨਣ ਵਾਲਾ ਹੈਂ, ਰੋਜ਼ੀ ਦੇਣ ਵਾਲਾ ਹੈਂ ਅਤੇ ਦਸਤਗੀਰ=ਹੱਥ ਦੇ ਫੜਨ ਵਾਲਾ ਹੈਂ । ਕਰੀਮੇ=ਕ੍ਰਿਪਾਲੂ ਖਤਾ= ਗੁਨਾਹਾਂ ਦੇ ਬਖਸ਼ਣ ਵਾਲਾ ਹੈਂ,ਦਾਨਸ਼=ਦਾਨਾਈ ਦੇ ਪਜ਼ੀਰ=ਪ੍ਰਗਟ ਕਰਣ ਵਾਲਾ ਵਾ ਦਨਾਈ ਦੇ ਪਜ਼ੀਰ=ਪਕੜਨ ਵਾਲਾ ਹੈਂ ॥੨॥

ਇਤਨਾਕੁ ਮੰਗਲ ਕਥਨ ਕਰਕੇ ਪੰਜਵੀਂ ਹਿਕਾਯਤ ਆਰੰਭ ਕਰਦੇ ਹੋਏ ਆਖਦੇ ਹਨ—

ਹਿਕਾਯਤ ਸ਼ੁਨੀਦਮ ਯਕੇ ਕਾਜ਼ੀਅਸ਼ ॥
ਕਿ ਬਰਤਰ ਨ ਦੀਦਮ ਕਜ਼ੋ ਦੀਗਰਸ਼ ॥੩॥

ਹੇ ਔਰੰਗਜ਼ੇਬ ! ਅਸਾਂ ਨੇ ਯਕੇ ਕਾਜ਼ੀਅਸ਼=ਇਕ ਕਾਜ਼ੀ ਦੀ ਹਿਕਾਯਤ= ਕਥਾ ਸੁਣੀ ਹੈ ਤੂੰ ਸੁਨਣਾ ਕਰ। ਕਿ ਕਜ਼ੋ=ਜੋ ਉਸ ਤੋਂ ਬਰਤਰ=ਬੁਲੰਦਗੀ ਵਾਲਾ ਦੀਗਰਸ਼=ਦੂਸਰਾ ਕੋਈ ਨਹੀਂ ਦੀਦਮ=ਵੇਖਿਆ ॥੩॥

ਯਕੇ ਖਾਨਹ ਓ ਬਾਨੂਏ ਨਉ ਜਵਾਂ ॥
ਕਿ ਕੁਰਬਾਂ ਸ਼ਵਦ ਹਰਕਸੇ ਨਾਜ਼ਦਾਂ ॥੪॥

ਓ ਖਾਨਹ=ਉਸ ਕਾਜ਼ੀ ਦੇ ਘਰ ਵਿਚ ਯਕੇ=ਇਕ ਨੌਜਵਾਨ ਬਾਨੂਏ= ਇਸਤ੍ਰੀ ਸੀ। ਕਿ=ਜੋ ਉਸ ਨੂੰ ਵੇਖਕੇ ਹਰਕਸ਼ੇ ਨਾਜ਼ਦਾਂ=ਹਰ ਇਕ ਇਸਤ੍ਰੀਆਂ ਕੁਰਬਾਂ ਸ਼ਵਦ=ਕੁਰਬਾਨ ਹੁੰਦੀਆਂ ਸਨ ॥੪॥

ਕਿ ਸੋਸਨ ਸਰੇ ਰਾ ਫ਼ਰੋ ਮੇਜ਼ਦਹ ॥

ਗੁਲੇ ਲਾਲਹ ਰਾ ਦਾਗ ਬਰ ਦਿਲ ਸ਼ੁਦਹ ॥੫॥

ਕਿ=ਜੋ ਉਸ ਦੇ ਰੂਪ ਨੂੰ ਦੇਖਕੇ ਸੋਸਨ=ਸ਼ੋਸ਼ਣੀ ਰੰਗ ਸਰੇ ਰਾ=ਸਿਰ ਦੇ ਤਾਈਂ ਫਰੋ ਮੇਜ਼ਦਹ=ਨੀਚੇ ਮਾਰਦਾ ਹੈ ਕਿ ਮੈਂ ਭੀ ਐਸਾ ਸੁੰਦਰ ਨਹੀਂ ਹਾਂ, ਵਾ ਸੋਸਨ ਇਕ ਕਿਸਮ ਦਾ ਫੁਲ ਵੀ ਹੁੰਦਾ ਹੈ ਰੰਗ ਤਾਂ ਇਸ ਦੇ ਬਹੁਤ ਹਨ ਪਰ ਖਾਸ ਕਰਕੇ ਚਿੱਟਾ ਪੀਲਾ ਅਤੇ ਨੀਲਾ ਬਹੁਤ ਪ੍ਰਸਿਧ ਹੈ ਓਹ ਵੀ ਸਿਰ ਦੇ ਤਾਈਂ ਨੀਚੇ ਮਾਰਦਾ ਹੈ ਅਤੇ ਲਾਲਹ ਰਾ=ਪੋਸਤ ਦਾ ਜੋ ਗੁਲੇ=ਫੁਲ ਹੈ ਉਸ ਦੇ ਦਿਲ ਬਰ=ਉਪਰ ਵੀ ਦਾਗ=ਥਿੰਮ ਹੋ ਜਾਂਦਾ ਸ਼ੁਦਹ=ਹੈ ॥੫॥

ਕਜ਼ਾਂ ਸੂਰਤੇ ਮਾਹਿ ਰਾ ਬੀਮ ਸ਼ੁਦ ॥
ਰਸ਼ਕ ਸੋਖਤਹ ਅਜ਼ ਮਿਯਾਂ ਨੀਮ ਸ਼ੁਦ ॥੬॥

ਕਜ਼ਾਂ ਸੂਰਤੇ=ਉਸ ਦੀ ਸ਼ਕਲ ਨੂੰ ਵੇਖਕੇ ਮਾਹਿ ਰਾ=ਚੰਦ੍ਰਮਾਂ ਤਾਈਂ ਬੀਮ ਸ਼ੁਦ=ਖੌਫ ਹੋਇਆ ਤੇ ਰਸ਼ਕ=ਈਰਖਾ ਨਾਲ ਸੋਖਤਹ=ਜਲ ਕਰਕੇ ਮਿਆਂ ਅਜ਼= ਵਿਚ ਸੇ ਨੀਮ ਸ਼ੁਦ=ਅੱਧਾ ਹੋ ਗਿਆ ਭਾਵ ਮੱਧਮ ਹੋ ਗਿਆ ॥੬॥

ਬਕਾਰ ਅਜ਼ ਸੂਏ ਖਾਨਹ ਬੇਰੂੰ ਰਵਦ ॥
ਬਦੋਸ਼ੇ ਜ਼ੁਲਫ਼ ਸ਼ੋਰ ਸੁੰਬਲ ਸ਼ਵਦ ॥ ੭ ॥

ਜਿਸ ਵੇਲੇ ਵੀ ਕਿਸੇ ਕੰਮ ਦੇ ਬ=ਵਾਸਤੇ ਬਾਨਹ ਸੂਏ ਅਜ਼=ਘਰ ਦੀ ਤਰਫ ਸੇ ਬੇਰੂੰ ਰਵਦ=ਬਾਹਰ ਜਾਂਦੀ ਹੈ ਤਾਂ ਦੋਸ਼=ਮੋਢਿਆਂ ਬ=ਉਪਰ ਜ਼ੁਲਫਾਂ ਪਈਆਂ ਹੋਈਆਂ ਵੇਖ ਕੇ ਸੁੰਬਲ=ਇਸ਼ਕ ਪੇਚਾ†ਵੀ ਸ਼ੋਰ ਸ਼ਰਾਬਾ ਕਰਦਾ ਸ਼ਵਮ=ਹੈ ॥੭॥

ਗਰ ਆਬੇ ਬਦਰੀਯਾ ਬਸ਼ੋਯਦ ਰੁਖ਼ਸ਼ ॥
ਹਮਹ ਖਾਰ ਮਾਹੀ ਸ਼ਵਦ ਗੁਲ ਰੁਖ਼ਸ਼ ॥੮॥

ਅਗਰ=ਜੇਕਰ ਦਰੀਆ ਦੇ ਆਬੇ=ਜਲ ਬ=ਨਾਲ ਸ=ਓਹ ਆਪਣੇ ਰੁਖ= ਮੂੰਹ ਨੂੰ ਬਸ਼ੋਯਦ=ਧੋਂਦੀ ਹੈ ਤਾਂ ਉਸ ਜਲ ਸੇ ਮਾਹੀ ਰੁਖਸ਼=ਮੱਛੀਆਂ ਦੇ ਮੂੰਹ ਦੇ ਹਮਹ ਖਾਰ=ਸਾਰੇ ਕੰਡੇ ਗੁਲ ਸ਼ਵਦ=ਫੁਲ ਵਾਂਗੂੰ ਹੋ ਜਾਂਦੇ ਹਨ ॥੮॥

ਬਖੁਮ ਓ ਫ਼ਿਤਾਦਹ ਹੁਮਾ ਸਾਯਹ ਆਬ ॥
ਜ਼ਿ ਮਸਤੀ ਸ਼ੁਦਹ ਨਾਮ ਨਰਗਸ਼ ਸ਼ਰਾਬ ॥੯॥

ਪੁਨਾ ਓਹ ਜਿਸ ਵੇਲੇ ਵੀ ਬਖੁਮ=ਮਟ ਦੇ ਆਬ=ਜਲ ਉਪਰ ਆਪਣੀ ਸਾਯਹ=ਛਾਇਆ ਭਾਵ ਪ੍ਰਛਾਵੇਂ ਨੂੰ ਫਿਤਾਦਹ=ਡਾਲਦੀ ਹੈ ਤਾਂ ਉਸ ਦੀ ਮਸਤੀ

†ਇਸ਼ਕ ਪੇਚਾ ਇਕ ਕਿਸਮ ਦਾ ਲੰਬਾ ਲੰਬਾ ਘਾਹ ਹੁੰਦਾ ਹੈ।

ਜ਼ਿ=ਸੇ ਓਹ ਜਲ ਨਰਗਸ ਨਾਮੇ ਸ਼ਰਾਬ ਸ਼ੁਦਹ=ਹੋ ਜਾਂਦੀ ਹੈ ॥੯॥

ਐਸੀ ਨੌਜਵਾਨ ਖ਼ੂਬਸੂਰਤ ਕਾਜ਼ੀ ਦੀ ਇਸਤ੍ਰੀ ਨੇ—

ਬਦੀਦਸ਼ ਯਕੇ ਰਾਜਹੇ ਨਉ ਜਵਾਂ ॥
ਕਿ ਹੁਸਨਲ ਜਮਾਲ ਅਸਤੁ ਜ਼ਾਹਰ ਜਹਾਂ ॥੧੦॥

ਯਕੇ ਨਉ ਜਵਾਂ=ਇਕ ਨੌਜਵਾਨ ਰਾਜਾ ਬਦੀਦਸ਼=ਵੇਖਿਆ ਕਿ=ਜੋ ਰਾਜਾ ਜ਼ਾਹਰ ਜਹਾਂ=ਪ੍ਰਸਿਧ ਹੀ ਸੰਸਾਰ ਵਿਚ ਹੁਸਨਲ ਜਮਾਲ ਅਸਤੂ=ਪ੍ਰਕਾਸ਼ ਵਾਲੇ ਚੇਹਰੇ ਵਾਲਾ ਹੈ ॥੧੦॥

ਬਗੁਫ਼ਤਾ ਕਿ ਏ ਰਾਜਹੇ ਨੇਕ ਬਖ਼ਤ ॥
ਤੁ ਮਾਰਾ ਬਿਦਿਹ ਜਾਇ ਨਜ਼ਦੀਕ ਤਖਤ ॥੧੧॥

ਕਾਜ਼ੀ ਦੀ ਇਸਤ੍ਰੀ ਨੇ ਬਗੁਫ਼ਤਾ=ਕਿਹਾ ਕਿ ਨੇਕ ਬਖਤ ਰਾਜਹੇ=ਚੰਗੇ ਭਾਗਾਂ ਵਾਲੇ ਰਾਜੇ ਮਾਰਾ ਤੂ=ਮੇਰੇ ਤਾਈਂ ਤੂੰ ਆਪਣੇ ਤਖਤ ਦੇ ਨਜ਼ਦੀਕ ਜਾਇ ਬਿਦਹ=ਜਗਾ ਦੇਹ। ਭਾਵ ਤੂੰ ਮੈਨੂੰ ਆਪਣੀ ਬੇਗਮ ਕਰ ਲੈ ॥੧੧॥

ਨਖੁਸ਼ਤੀ ਸਰੇ ਕਾਜ਼ੀ ਆਵਰਤੁ ਰਾਸਤ ॥
ਵਜ਼ਾਂ ਪਸ ਕਿ ਈਂ ਖ਼ਾਨਹ ਮਾ ਅਜ਼ ਤੁਰਾਸਤ ॥੧੨॥

ਤਾਂ ਰਾਜਾ ਨੇ ਕਿਹਾ ਹੇ ਕਜ਼ਿਆਨੀ ! ਨਖੁਸ਼ਤੀ=ਪਹਿਲੇ ਤੂੰ ਆਪਣੇ ਪਤੀ ਕਾਜ਼ੀ ਦਾ ਸਰੇ=ਸਿਰ ਰਾਸਤ ਆਵਰਤੁ=ਕੱਟ ਕੇ ਲਿਆ ਦੇਹ। ਵਜ਼ਾਂ=ਉਸ ਤੋਂ ਪਸ=ਪਿਛੇ ਕਿ=ਜੋ ਈਂ ਮਾ ਖਾਨਹ=ਇਹ ਮੇਰਾ ਘਰ ਤੁਰਾਸਤ=ਤੇਰਾ ਹੀ ਹੈ ॥੧੨॥

ਸ਼ੁਨੀਦ ਈਂ ਸੁਖਨ ਰਾ ਦਿਲ ਅੰਦਰ ਨਿਹਾਦ ॥
ਨ ਰਾਜ਼ੇ ਦਿਗਰ ਪੇਸ਼ ਅਉਰਤ ਕੁਸ਼ਾਦ ॥੧੩॥

ਈਂ ਸੁਖਨ ਰਾ ਸ਼ੁਨੀਦ=ਇਸ ਬਚਨ ਤਾਈਂ ਸੁਣਕੇ ਕਜ਼ਿਆਨੀ ਨੇ ਆਪਣੇ ਦਿਲ ਅੰਦਰ ਹੀ ਨਿਹਾਦ=ਰਖਿਆ। ਕਿਸੀ ਹੋਰ ਦਿਗਰ=ਦੂਸਰੀ ਔਰਤ ਦੇ ਪੇਸ਼= ਅਗੇ ਆਪਣਾ ਰਾਜ਼ੇ ਨ ਕੁਸ਼ਾਦ=ਭੇਦ ਨਹੀਂ ਖੋਹਲਿਆ ॥੧੩॥

ਪੁਨਾ—ਕਜ਼ਿਆਨੀ ਨੇ ਆਪਣੇ ਘਰ ਆ ਕੇ—

ਬ ਵਕਤੇ ਸ਼ੌਹਰ ਰਾ ਚੁ ਖੁਸ਼ ਖ਼ੁਫ਼ਤਹ ਦੀਦ ॥
ਬਿਜ਼ਦ ਤੇਗ ਖੁਦ ਦਸਤ ਸਰ ਓ ਬੁਰੀਦ ॥੧੪॥

ਬ ਵਕਤੇ=ਵਿਚ ਰਾਤ ਦੇ ਵੇਲੇ ਚੁ=ਜਦ ਆਪਣੇ ਸ਼ੌਹਰ ਰਾ=ਪਤੀ ਤਾਈਂ ਖੁਸ਼ ਖੁਫਤਹ=ਚੰਗੀ ਤਰਾਂ ਸੁਤਾ ਹੋਇਆ ਦੀਦ=ਵੇਖਿਆ ਤਾਂ ਉਸ ਨੇ ਖੁਦ ਦਸਤ=ਆਪਣੇ ਹੱਥਾਂ ਹਾਲ ਤਲਵਾਰ ਬਿਜ਼ਦ=ਮਾਰ ਕੇ ਓ ਸਰ ਬੁਰੀਦ=ਉਸ

ਕਾਜ਼ੀ ਦਾ ਸਿਰ ਕਟ ਲਿਆ ॥੧੪॥

ਬੁਰੀਦਹ ਸਰ ਓਰਾ ਰਵਾਂ ਜਾਇ ਗਸ਼ਤ ॥
ਦਰਾਂ ਜਾ ਸਬਲ ਸਿੰਘ ਕਿ ਬਿਨਸ਼ਸਤਹ ਅਸਤ ॥੧੫॥

ਓਰਾ=ਉਸ ਕਾਜ਼ੀ ਦਾ ਸਰ ਬੁਰੀਦਹ=ਸਿਰ ਕਟਕੇ ਉਸ ਜਾਇ=ਜਗਾ ਵਲ ਰਵਾਨਾ ਗਸ਼ਤ=ਹੋਈ ਕਿ=ਜੋ ਸਬਲ ਸਿੰਘ ਨਾਮੇ ਰਾਜਾ ਦਰਾਂ ਜਾ=ਜਿਸ ਜਗਾ ਅੰਦਰ ਬਿਨਸ਼ਸਤਹ=ਬੈਠਾ ਹੋਇਆ ਅਸਤ=ਹੈ ॥੧੫॥

ਰਾਜੇ ਦੇ ਪਾਸ ਪਹੁੰਚ ਕੇ ਕਜ਼ਿਆਨੀ ਆਖਦੀ ਹੈ—

ਤੁ ਗੁਫ਼ਤੀ ਮਰਾਂ ਹਮ ਚੁਨੀ ਕਰਦਹਅਮ ॥
ਬਪੇਸ਼ੇ ਤੁ ਈਂ ਸਰ ਮਨ ਆਵੁਰਦਹਅਮ ॥੧੬॥

ਹੇ ਰਾਜਨ ! ਜੋ ਤੁਮਰਾ=ਤੈਨੇ ਮੇਰੇ ਤਾਈਂ ਗੁਫਤੀ=ਕਿਹਾ ਸੀ, ਅਸਾਂ ਨੇ ਚੁਨੀ=ਐਸੇ ਹੀ ਕਰਦਹਅਮ=ਕੀਤਾ ਹੈ। ਈਂ=ਇਹ ਕਾਜ਼ੀ ਦਾ ਸਰ=ਸਿਰ ਮਨ=ਮੈਂ ਤੁ ਬਪੇਸੇ=ਆਪ ਦੇ ਅਗੇ ਆਵੁਰਦਹਅਮ=ਲਿਆਂਦਾ ਹੈ ॥੧੬॥

ਅਗਰ ਸਰ ਤੁ ਖਾਹੀ ਸਰ ਤੁਮੇ ਦਿਹਮ ॥
ਬ ਜਾਨੋ ਦਿਲੇ ਬਰ ਤੁ ਆਸ਼ਕ ਸ਼ੁਦਮ ॥ ੧੭ ॥

ਅਗਰ ਤੁ=ਜੇਕਰ ਤੂੰ ਮੇਰਾ ਵੀ ਸਰ=ਸਿਰ ਲੈਣਾ ਖਾਹੀ=ਚਾਹਵੇਂ ਤਾਂ ਮੈਂ ਵੀ ਆਪਣਾ ਸਰ=ਸਿਰ ਤੁਮੇ ਦਿਹਮ=ਤੈਨੂੰ ਦਿੰਦੀ ਹਾਂ। ਬ=ਸਾਥ ਜਾਨ ਅਰ ਦਿਲ ਨਾਲ ਮੈਂ ਤੁ ਬਰ=ਤੇਰੇ ਉਪਰ ਆਸ਼ਕ ਸ਼ੁਦਮ=ਹੋਈ ਹਾਂ ॥੧੭॥

ਕਿ ਇਮ ਸ਼ਬ ਕੁਨ ਆਂ ਅਹਿਦ ਤੋ ਬਸਤਈ ॥
ਬ ਗਮਜ਼ਹਿ ਚਸ਼ਮ ਜਾਂਨ ਮਨ ਕੁਸ਼ਤਈ ॥੧੮॥

ਹੇ ਰਾਜਨ ! ਤੋ=ਤੈਨੇ ਜੋ ਅਹਿਦ=ਪ੍ਰਤਿਗਯਾ ਅਰਥਾਤ ਬਚਨ ਬਸਤਈ=ਬਧਾ ਸੀ ਆਂ=ਉਸ ਨੂੰ ਇਮ=ਅਜ ਦੀ ਸ਼ਬ=ਰਾਤ ਪੂਰਾ ਕੁਨ=ਕਰ ਭਾਵ ਆਪਣੀ ਰਾਣੀ ਕਰ ਲੈ ਕਿਉਂਕਿ ਤੇਰੇ ਚਸ਼ਮ=ਨੇਤਰਾਂ ਬ ਗਮਜ਼ਹਿ=ਕਟਾਖਛਾਂ ਬ=ਸਾਥ ਮਨ=ਮੇਰੀ ਜਾਨ ਕੁਸ਼ਤਈ=ਕੋਹੀ ਗਈ ਹੈ ॥੧੮॥

ਚੁਦੀਦਸ਼ ਸਰੇ ਰਾਜਹੇ ਨਉ ਜਵਾਂ ॥
ਬ ਤਰਸੀਦ ਗੁਫ਼ਤਾ ਕਿ ਏ ਬਦ ਨਿਸ਼ਾਂ ॥੧੯॥

ਨਉਜਵਾਂ=ਨੌਜੁਆਨ ਰਾਜੇ ਨੇ ਚੁ=ਜਦ ਓਹ ਸਰੇ ਦੀਦਸ਼=ਸਿਰ ਵੇਖਿਆ ਤਾਂ ਬ ਤਰਸੀਦ=ਨਾਲ ਖੌਫ ਦੇ ਕੰਬਿਆ ਤੇ ਐਸੇ ਗੁਫਤਾ=ਕਿਹਾ ਕਿ ਏ ਬਦ ਨਿਸ਼ਾ=ਜੋ ਹੇ ਖੋਟੇ ਭਾਗਾਂ ਵਾਲੀ ! ॥੧੯॥

ਚੁਨਾ ਬਦ ਤੁ ਕਰਦੀ ਖ਼ੁਦਾਵੰਦ ਖੇਸ਼ ॥

ਕਿ ਮਾਰਾ ਚਿਯਾਰੀ ਅਜ਼ੀਂ ਕਾਰ ਬੇਸ਼ ॥੨੦॥

ਤੁ ਖੇਸ਼ ਖ਼ੁਦਾਵੰਦ=ਤੈ ਨੇ ਆਪਣੇ ਪਤੀ ਨਾਲ ਚੁਨਾ ਬਦ ਕਰਦੀ=ਐਸਾ ਖੋਟਾ ਕਰਤਬ ਕੀਤਾ ਹੈ ਤਾਂ ਮਾਰਾ=ਮੇਰੇ ਨਾਲ ਕਿ=ਜੋ ਅਜ਼ੀਂ ਬੇਸ਼=ਇਸ ਨਾਲੋਂ ਚੰਗਾ ਦੋਸਤੀ ਦਾ ਚਿ ਕਾਰ=ਕੀ ਕੰਮ ਕਰਨਾ ਹੈ।

ਭਾਵ ਓੜਕ ਨੂੰ ਤੂੰ ਮੇਰਾ ਵੀ ਇਹੋ ਹਾਲ ਕਰੇਂਗੀ ॥੨੦॥

ਜ਼ਿ ਤੋ ਦੋਸਤੀ ਮਨ ਬ ਬਾਜ਼ ਆਮਦਮ ॥

ਜ਼ਿ ਕਰਦਹ ਤੁ ਮਨ ਦਰ ਨਿਯਾਜ਼ ਆਮਦਮ ॥੨੧॥

ਤੋ ਦੋਸਤੀ ਜ਼ਿ=ਤੇਰੀ ਯਾਰੀ ਨਾਲ ਮਨ ਬ ਬਾਜ਼=ਮੈਂ ਫਿਰਨੇ ਵਿਚ ਆਮਦਮ= ਆਂਵਦਾ ਹਾਂ। ਭਾਵ ਹੁਣ ਮੈਂ ਤੇਰੀ ਦੋਸਤੀ=ਛੱਡਦਾ ਹਾਂ, ਕਿਉਂਕਿ ਤੁ ਕਰਦਹ ਜ਼ਿ= ਤੇਰੇ ਕਰਤਬਾਂ ਨਾਲ ਭਾਵ ਤੇਰੀਆਂ ਕਰਤੂਤਾਂ ਨਾਲ ਮਨ=ਮੈਂ ਨਿਯਾਜ਼ ਦਰ=ਖੌਫ ਦੇ ਅੰਦਰ ਆਮਦਮ=ਆਇਆ ਹਾਂ ॥੨੧॥

ਚੁਨੀ ਬਦ ਤੁ ਕਰਦੀ ਖ਼ੁਦਾਵੰਦ ਕਾਰ ॥

ਮਰਾ ਕਰਦਹ ਬਾਸ਼ੀ ਚੁਨੀ ਰੋਜ਼ਗਾਰ ॥੨੨॥

ਜਦ ਤੁ ਖ਼ੁਦਾਵੰਦ=ਤੈਨੇ ਆਪਣੇ ਪਤੀ ਨਾਲ ਚੁਨੀ ਬਦ ਕਾਰ=ਐਸਾ ਖੋਟਾ ਕੰਮ ਕੀਤਾ ਹੈ। ਤਾਂ ਮਰਾ=ਮੇਰੇ ਨਾਲ ਵੀ=ਚੁਨੀ ਰੋਜ਼ਗਾਰ=ਐਸਾ ਕੰਮ ਕਰਦਹ ਬਾਸ਼ੀ=ਕਰਨ ਵਾਲੀ ਹੋਵੇਂਗੀ ॥੨੨॥

ਐਸੇ ਬਚਨ ਸੁਣਦਿਆਂ ਸਾਰ ਕਜ਼ਿਆਨੀ ਨੇ—

ਬਿਅੰਦਾਖਤ ਸਰਰਾ ਦਰਾਂ ਜਾ ਜ਼ਿ ਦਸਤ ॥

ਬਰੇ ਸੀਨਹ ਓ ਸਰ ਬਿਜ਼ਦ ਹਰ ਦੁ ਦਸਤ ॥੨੩॥

ਦਰਾਂ ਜਾ=ਉਸ ਜਗਾ ਅੰਦਰ ਆਪਣੇ ਦਸਤ ਜ਼ਿ=ਹੱਥਾਂ ਨਾਲ ਸਰ ਰਾ= ਸਿਰ ਤਾਈਂ ਬਿਅੰਦਾਖਤ=ਡਾਲ ਦਿਤਾ ਭਾਵ ਸੁਟ ਦਿਤਾ ਤੇ ਓ=ਉਸ ਕਜ਼ਿਆਨੀ ਨੇ ਸੀਨੇ ਤੇ ਸਿਰ ਦੇ ਬਰ=ਉਪਰ ਹਰ ਦੁ ਦਸਤ ਬਿਜ਼ਦ=ਦੋਨੋਂ ਹੱਥ ਮਾਰੇ। ਭਾਵ ਪਿੱਟਣ ਲਗ ਪਈ ॥੨੩॥ ਕੁਝ ਕੁ ਚਿਰ ਪਿਟ ਕੇ ਫੇਰ ਕਹਿੰਦੀ ਹੈ—

ਮਰਾ ਪੁਸ਼ਤ ਦਾਦੀ ਤੁਰਾ ਹਕ ਦਿਹਦ ॥

ਵਜ਼ਾਂ ਰੋਜ਼ ਮਉਲਾਇ ਕਾਜ਼ੀ ਸ਼ਵਦ ॥੨੪॥

ਮਰਾ ਪੁਸ਼ਤ ਦਾਦੀ=ਮੇਰੇ ਤਾਈਂ ਤੈਨੇ ਪਿਠ ਦਿਤੀ ਹੈ ਤੇ ਤੁਰਾ ਹਕ= ਤੇਰੇ ਤਾਈਂ ਸੱਚਾ ਵਾਹਿਗੁਰੂ ਪਿਠ ਦਿਹਦ=ਦੇਵੇਗਾ। ਵਜ਼ਾਂ ਰੋਜ਼=ਉਸ ਦਿਨ ਜਿਸ ਦਿਨ ਮਉਲਾਇ=ਪ੍ਰਮਾਤਮਾ ਕਾਜ਼ੀ=ਨਿਆਂ ਦੇ ਕਰਣ ਵਾਲਾ ਸ਼ਵਦ=

ਹੋਵੇਗਾ ।੨੪।

ਬਿਅੰਦਾਖਤ ਸਰ ਖਾਨਹ ਆਮਦ ਬੁਬਾਜ਼ ॥
ਬਆਂ ਲਾਸ਼ ਕਾਜ਼ੀ ਬਖੁਸ਼ਪੀਦ ਦਰਾਜ਼ ॥੨੫॥

ਆਪਣੇ ਪਤੀ ਕਾਜ਼ੀ ਦੇ ਸਰ=ਸਿਰ ਨੂੰ ਰਾਜੇ ਪਾਸ ਬਿਅੰਦਾਖਤ=ਡਾਲ ਕੇ ਭਾਵ ਸੁਟ ਕੇ । ਬੁਬਾਜ਼=ਫਿਰ ਅਰਥਾਤ ਮੁੜਕੇ ਆਪਣੇ ਖਾਨਹ ਆਮਦ=ਘਰ ਵਿਚ ਆਈ ਅਤੇ ਆਂ=ਉਸ ਕਾਜ਼ੀ ਦੀ ਲਾਸ਼=ਲੋਥ ਬ=ਨਾਲ ਦਰਾਜ=ਲੰਮੀ ਪੈ ਕੇ ਬਖੁਸ਼ਪੀਦ=ਸੌਂ ਗਈ ॥੨੫॥

ਬਿਅੰਦਾਖਤ ਬਰ ਸਰ ਜ਼ਿ ਖੁਦ ਦਸਤ ਖਾਕ ॥
ਬਿਗੁਫਤਾ ਕਿ ਖੇਜ਼ੇਦ ਯਾਰਾਨ ਪਾਕ ॥੨੬॥

ਫੇਰ ਉਠ ਕੇ ਖੁਦ ਦਸਤ ਜ਼ਿ=ਆਪਣੇ ਹੱਥਾਂ ਨਾਲ ਆਪਣੇ ਸਰ ਬਰ=ਸਿਰ ਉਪਰ ਖਾਕ ਬਿਅੰਦਾਖਤ=ਮਿੱਟੀ ਡਾਲਦੀ ਹੋਈ ਤੇ ਬਹੁਤ ਉਚੀ ਪੁਕਾਰ ਕੇ ਐਸੇ ਬ ਗੁਫਤਾ=ਕਹਿੰਦੀ ਹੈ ਕਿ ਹੇ ਕਾਜ਼ੀ ਸਾਹਿਬ ਦੇ ਪਾਕ ਯਾਰਾਨ=ਪਵਿੱਤਰ ਦੋਸਤੋ ! ਖੇਜ਼ੇਦ=ਉਠੋ ॥੨੬॥

ਕਜ਼ਿਆਨੀ ਦੀ ਆਵਾਜ਼ ਸੁਣ ਕੇ ਬਹੁਤ ਸਾਰੇ ਲੋਕ ਦੌੜੇ ਆਏ ਤੇ ਆਕੇ ਪੁਛਿਆ ਕੀ ਗੱਲ ਹੈ ? ਤਾਂ ਕਜ਼ਿਆਨੀ ਨੇ ਕਿਹਾ—

ਚਿ ਬਦਕਾਰ ਕਰਦ ਈਂ ਕਸੇ ਸ਼ੋਰ ਬਖ਼ਤ ॥
ਕਿ ਕਾਜ਼ੀ ਬ ਜਾਂ ਕੁਸ਼ਤ ਯਕ ਜ਼ਖਮ ਸਖਤ॥੨੭॥

ਹੇ ਲੋਕੋ ! ਵੇਖੋ, ਈਂ ਕਸੇ ਸ਼ੋਰ ਬਖਤ=ਇਹ ਕਿਸੀ ਖੋਟੇ ਭਾਗਾਂ ਵਾਲੇ ਨੇ ਚਿ ਬਦਕਾਰ ਕਰਦ=ਕੀ ਖੋਟਾ ਕੰਮ ਕੀਤਾ ਹੈ ਕਿ ਕਾਜ਼ੀ ਯਕ ਜ਼ਖਮ ਸਖਤ=ਜੋ ਕਾਜ਼ੀ ਨੂੰ ਇਕ ਕਰੜੇ ਫੱਟ ਸੇ ਬ=ਨਾਲ ਜਾਨ ਦੇ ਕੁਸ਼ਤ=ਕੋਹ ਦਿਤਾ ਹੈ ॥੨੭॥

ਬ ਹਰ ਜਾ ਕਿ ਯਾਬੇਦ ਖ਼ੂੰਨਸ਼ ਨਿਸ਼ਾਂ ॥
ਹੁਮਾ ਰਾਹ ਗੀਰੰਦ ਹਮਹ ਮਰਦੁਮਾਂ ॥੨੮॥

ਇਕ ਦੂਸਰੇ ਦੇ ਬ=ਨਾਲ ਹੋ ਕੇ ਸ਼=ਉਸ ਕਾਜ਼ੀ ਦੇ ਖੂਨ ਦੀਆਂ ਨਿਸ਼ਾਂ=ਨਿਸ਼ਾਨੀਆਂ ਹਰ ਜਾ ਯਾਬੇਦ=ਤਮਾਮ ਜਗ੍ਹਾ ਪਰ ਪਾਵਣਾ ਕਰੋ । ਜਿਥੇ ਕੁਝ ਨਿਸ਼ਾਨੀਆਂ ਦਾ ਪਤਾ ਲਗੇ ਤੁਸੀਂ ਹਮਹ ਮਰਦੁਮਾਂ=ਸਾਰੇ ਸੂਰਮੇ ਹੁਮਾ ਰਾਹ ਗੀਰੰਦ=ਓਹੋ ਰਸਤਾ ਫੜਨਾ ਕਰੋ ॥੨੮॥

ਬ ਆਂ ਜਾ ਜਹਾਂ ਖ਼ਲਕ ਇਸਤਾਦਹ ਕਰਦ ॥
ਬਜਾਏ ਕਿ ਸਰ ਕਾਜ਼ੀ ਅਫ਼ਤਾਦਹ ਕਰਦ ॥੨੯॥

ਆਂ=ਉਸੀ ਜਾ=ਜਗ੍ਹਾ ਬਰ=ਉਪਰ ਜਹਾਂ ਖਲਕ=ਸੰਸਾਰ ਦੀ ਰਚਨਾ

ਇਸਤਾਦਹ ਕਰਦ=ਖੜੀ ਕੀਤੀ। ਕਿ ਬਜਾਏ=ਜੋ ਜਿਸ ਜਗ੍ਹਾ ਪਰ ਕਾਜ਼ੀ ਦਾ ਸਿਰ ਅਫਤਾਦਹ ਕਰਦ=ਸੁਟਣਾ ਕੀਤਾ ਸੀ ॥੨੯॥

ਬਿਦਾਨਿਸ਼ਤ ਹਮਹ ਅਉਰਤੋ ਮਰਦੁਮਾਂ ॥
ਕਿ ਈਂਰਾ ਬਕੁਸ਼ਤ ਅਸਤ ਰਾਜਹ ਹੁਮਾਂ ॥੩੦॥

ਸਿਰ ਨੂੰ ਪਿਆ ਵੇਖ ਕੇ ਹਮਹ ਅਉਰਤੋ ਮਰਦੁਮਾਂ=ਤਮਾਮ ਇਸਤ੍ਰੀਆਂ ਪੁਰਸ਼ਾਂ ਨੇ ਬਿਦਾ ਨਿਸ਼ਤ=ਜਾਣ ਲਿਆ ਕਿ ਈਂਰਾ ਬਕੁਸ਼ਤ ਅਸਤ=ਜੋ ਇਸ ਕਾਜ਼ੀ ਦੇ ਤਾਈਂ ਕੋਹਨਾ ਕੀਤਾ ਹੈ ਤਾਂ ਹੁਮਾਂ ਰਾਜਹ=ਉਸ ਰਾਜੇ ਨੇ ਕੋਹਿਆ ਹੈ ॥੩੦॥

ਗ਼ਿਰਫ਼ਤੰਦ ਓਰਾ ਬੁਬਸਤੰਦ ਸਖ਼ਤ ॥
ਕਿ ਜ਼ਾਏ ਜਹਾਗੀਰ ਬਿਨਸ਼ਸਤਹ ਤਖਤ ॥੩੧॥

ਉਸੀ ਵੇਲੇ ਸੂਰਮਿਆਂ ਨੇ ਓਰਾ ਗਰਿਫ਼ਤੰਦ=ਉਸ ਰਾਜੇ ਤਾਈਂ ਫੜ ਕੇ ਸਖਤ ਬੁਬਸਤੰਦ=ਕਠਨ ਤਾਈ ਨਾਲ ਬੰਨ੍ਹਕੇ ਓਥੇ ਲੈ ਗਏ। ਕਿ ਤਖਤ ਜਾਏ=ਜੋ ਜਿਸ ਤਖਤ ਦੀ ਜਗਾ ਪਰ ਜਹਾਂਗੀਰ ਬਾਦਸ਼ਾਹ ਬਿਨਸ਼ਸਤਹ=ਬੈਠਾ ਸੀ ॥੩੧॥

ਮੁਢ ਤੋਂ ਲੈ ਕੇ ਅਖੀਰ ਤਕ ਸਾਰਾ ਹਾਲ ਬਾਦਸ਼ਾਹ ਨੂੰ ਸੁਣਾਇਆ ਕਿ ਇਸ ਰਾਜੇ ਨੇ ਕਜ਼ਿਆਨੀ ਦੇ ਪਤੀ ਦਾ ਸਿਰ ਵੱਢ ਦਿਤਾ ਹੈ ਹੁਣ ਇਸ ਨੂੰ ਕੀ ਸਜ਼ਾ ਦੇਣੀ ਚਾਹੀਦੀ ਹੈ ?

ਬਿਗ਼ੁਫ਼ਤੰਦ ਕਿ ਈਂਰਾ ਹਵਾਲਹ ਕੁਨਦ ॥
ਬਦਿਲ ਹਰਚਿ ਦਾਰਦ ਸਜ਼ਾਯਸ਼ ਦਿਹਦ ॥੩੨॥

ਬਾਦਸ਼ਾਹ ਨੇ ਫਿਗੁਫ਼ਤੰਦ=ਕਿਹਾ ਕਿ ਈਂਰਾ ਹਵਾਲਹ ਕੁਨਦ=ਜੋ ਇਸ ਰਾਜੇ ਨੂੰ ਇਸ ਕਜ਼ਿਆਨੀ ਦੇ ਹੀ ਸਪੁਰਦ ਕਰ ਦਿਓ। ਹਰਚਿ=ਜੋ ਕੁਝ ਵੀ ਸਜ਼ਾ ਦੇਣੀ ਇਸ ਨੇ ਆਪਣੇ ਬ ਦਿਲ=ਵਿਚ ਦਿਲ ਦੇ ਮਿਥ ਦਾਰਦ=ਰਖੀ ਹੈ ਓਹੀ ਸਜ਼ਾ ਦੇਣੀ ਕਰੇ ॥੯੨॥

ਬਿ ਫ਼ਰਮੂਦ ਜੱਲਾਦਰਾ ਸ਼ੋਰ ਬਖਤ ॥
ਕਿ ਈਂ ਸਰ ਜੁਦਾ ਕੁਨ ਬ ਯਕ ਜ਼ਖ਼ਮ ਸਖ਼ਤ ॥੩੩॥

ਸ਼ੋਰ ਬਖਤ=ਮੰਦ ਭਾਗਾਂ ਵਾਲੀ ਨੇ ਪ੍ਰਾਣ ਦੰਡ ਦੇਣ ਵਾਲੇ ਅਰਥਾਤ ਕਤਲ ਕਰਣ ਵਾਲੇ ਜਲਾਦਾਂ ਤਾਈਂ ਹੁਕਮ ਬਿ ਫਰਮੂਦ=ਫੁਰਮਾਇਆ ਕਿ ਬ ਯਕ ਸਖਤ ਜ਼ਖਮ=ਸਾਥ ਇਕ ਜ਼ਖਮ ਦੇ ਈਂ ਸਰ ਜੁਦਾ ਕੁਨ=ਇਸ ਦਾ ਸਿਰ ਵਖਰਾ ਕਰ ਦਿਓ ॥੩੩॥

ਚੁ ਸ਼ਮਸ਼ੇਰਰਾ ਦੀਦ ਆਂ ਨਉ ਜਵਾਂ ॥

ਬ ਲਰਜ਼ਹ ਦਰਾਮਦ ਚੁ ਸਰਵੇ ਗਿਰਾਂ ॥੩੪॥

ਆਂ ਨਉਜਵਾਂ=ਉਸ ਨੌਜੁਆਨ ਰਾਜੇ ਨੇ ਚੁ ਸ਼ਮਸ਼ੇਰ ਰਾ ਦੀਦ=ਜਿਸ ਵੇਲੇ ਜਲਾਦਾਂ ਦੇ ਹੱਥ ਵਿਚ ਤਲਵਾਰ ਦੇ ਤਾਈਂ ਵੇਖਿਆ ਤਾਂ ਗਿਰਾਂ ਸਰਵੇ ਚੁ=ਭਾਰੀ ਸਰੂ ਦੇ ਮਨਿੰਦ ਓਹ ਰਾਜਾ ਬ ਲਰਜ਼ਹ ਦਰਾਮਦ=ਵਿਚ ਕੰਬਣ ਦੇ ਆਇਆ ॥੩੪॥

ਬਗੁਫ਼ਤਾ ਕਿ ਮਨ ਕਾਰ ਬਦ ਕਰਦਹਅਮ ॥
ਬ ਕਾਰੇ ਸ਼ੁਮਾਂ ਤਉਰ ਖ਼ੁਦ ਕਰਦਹਅਮ ॥ ੩੫ ॥

ਤੇ ਉਸ ਕਜ਼ਿਆਨੀ ਨੂੰ ਬਗੁਫ਼ਤਾ ਕਹਿੰਦਾਹੈ ਕਿ ਮਨ=ਮੈਂ ਬਦਕਾਰ ਕਰਦਹਅਮ= ਬੁਰਾ ਕੰਮ ਕੀਤਾ ਹੈ ਜੋ ਤੇਰਾ ਕਿਹਾ ਨਹੀਂ ਮੰਨਿਆਂ। ਬ ਕਾਰੇ ਸ਼ੁਮਾਂ=ਵਿਚ ਕਾਰ ਤੇਰੀ ਦੇ ਮੈਂ ਖ਼ੁਦ ਤਉਰ ਕਰਦਹਅਮ=ਆਪਣਾ ਸੁਭਾਵ ਕੀਤਾ ਹੈ ਅਰਥਾਤ ਮੈਂ ਆਪਣੀ ਮਰਜ਼ੀ ਕੀਤੀ ਹੈ ॥੩੫॥

ਨਮੂਦਹ ਇਸ਼ਾਰਤ ਬਿ ਚਸ਼ਮੇ ਬਿਆਂ ॥
ਕਿ ਏ ਬਾਨੂਏ ਸਰਵਰੇ ਬਾਨੂਆਂ ॥੩੬॥

ਪੁਨਾ ਉਸ ਰਾਜੇ ਨੇ ਬਿਆਂ=ਉਸ ਕਜ਼ਿਆਣੀ ਵਲ ਬਿ ਚਸ਼ਮੇ=ਨਾਲ ਨੇਤ੍ਰਾਂ ਦੇ ਇਸ਼ਾਰਤ ਨਮੂਦਹ=ਸੈਨਤ ਕੀਤੀ ਕਿ ਏ ਬਾਨੂਏ=ਜੋ ਹੇ ਇਸਤ੍ਰੀ! ਤੂੰ ਸਭ ਬਾਨੂਆਂ ਸਰਵਰੇ=ਇਸਤ੍ਰੀਆਂ ਦੀ ਸਰਦਾਰ ਹੈਂ ॥੩੬॥

ਬ ਹੁਕਮੇ ਸ਼ੁਮਾਂ ਮਨ ਖਤਾ ਕਰਦਹਅਮ ॥
ਕਿ ਕਾਰ ਈਂ ਬਬੇ ਮਸਲਹਤ ਕਰਦਹਅਮ ॥੩੭॥

ਸ਼ੁਮਾ=ਤੇਰੇ ਹੁਕਮ ਤੋਂ ਬ=ਬਾਹਰ ਜੋ ਹੋ ਰਿਹਾ ਹਾਂ ਇਹੋ ਬੜਾ ਭਾਰੀ ਮਨ ਖਤਾ ਕਰਦਹਅਮ=ਮੈਂ ਗੁਨਾਹ ਕੀਤਾ ਹੈ ਕਿ ਈਂ ਕਾਰ=ਜੋ ਇਹ ਕੰਮ ਮੈਂ ਤੇਰੀ ਮਸਲਹਤ ਬਬੇ ਕਰਦਹਅਮ=ਸਲਾਹ ਤੋਂ ਬਿਨਾ ਕੀਤਾ ਹੈ ॥੩੭॥

ਖਲਾਸਮ ਬਿਦਿਹ ਅਹਦ ਕਰਦਮ ਕਬੂਲ ॥
ਕਿ ਅਹਿਦੇ ਖ਼ੁਦਾ ਅਸਤ ਕਸਮੇ ਰਸੂਲ ॥੩੮॥

ਹੁਣ ਤੂੰ ਇਨ੍ਹਾਂ ਜਲਾਦਾਂ ਪਾਸੋਂ ਖਲਾਸਮ ਬਿਦਿਹ=ਖਲਾਸੀ ਅਰਥਾਤ ਛੁਟਕਾਰਾ ਦਿਵਾ, ਮੈਂ ਤੇਰੀ ਅਹਦ=ਪ੍ਰਤਿਗਿਆ ਕਬੂਲ=ਮਨਜ਼ੂਰ ਕਰਦਾ ਹਾਂ ਜੋ ਖ਼ੁਦਾ ਦੀ ਅਹਿਦੇ=ਸਹੁੰ ਹੈ ਅਤੇ ਰਸੂਲ=ਪੈਗੰਬਰ ਦੀ ਕਸਮੇ=ਸੁਗੰਦ ਹੈ ॥੩੮॥

ਗੁਨਹ ਬਖਸ਼ ਤੋ ਮਨ ਖਤਾ ਕਰਦਹਅਮ ॥
ਕਿ ਏ ਜਿਗਰ ਜਾਂ ਮਨ ਗੁਲਾਮੇ ਤੁਅਮ ॥੩੯॥

ਮਨ ਖਤਾ ਕਰਦਹਅਮ=ਮੈਂ ਗੁਨਾਹ ਕੀਤਾ ਹੈ ਤੋ ਗੁਨਹ ਬਖਸ਼=ਤੂੰ ਮੇਰੇ ਔਗੁਣਾਂ ਨੂੰ ਬਖਸ਼ਣਾ ਕਰ ਕਿ ਏ ਜਿਗਰ ਜਾਂ=ਜੋ ਹੇ ਮੇਰੇ ਜਿਗਰ ਦੀ ਜਾਨ ! ਵਾ ਪਿਆਰੀ ! ਹੁਣ ਮਨ ਤੁਅਮ ਗੁਲਾਮੇ=ਮੈਂ ਤੇਰਾ ਦਾਸ ਹੋ ਚੁਕਾ ਹਾਂ ॥੩੯॥

ਰਾਜੇ ਪਾਸੋਂ ਇਸ ਤਰਾਂ ਦੇ ਨਿੰਮ੍ਰਤਾ ਭਰੇ ਬਚਨ ਸੁਣ ਕੇ ਹੁਣ ਓਹ ਕਜ਼ਿਆਣੀ—

ਬ ਗੁਫ਼ਤਾ ਗਰ ਈਂ ਰਾਜਹ ਪਾਂ ਸਦ ਕੁਸ਼ਮ ॥
ਨ ਕਾਜ਼ੀ ਮਰਾ ਜ਼ਿੰਦਹ ਦਸਤ ਆਮਦਮ ॥੪੦॥

ਬ ਗੁਫਤਾ=ਸਾਥ ਜਲਾਦਾਂ ਦੇ ਕਹਿੰਦੀ ਹੈ ਗਰ=ਅਗਰ ਜੇਕਰ ਈਂ ਰਾਜਹ ਪਾਂ ਸਦ ਕੁਸ਼ਮ=ਇਸ ਸ੍ਰੀਖੇ ਰਾਜੇ ਪੰਜ ਸੌ ਵੀ ਕੋਹ ਦੇਵਾਂ ਤਾਂ ਮਰਾ ਕਾਜ਼ੀ=ਮੇਰਾ ਪਤੀ ਕਾਜੀ ਜਿਊਂਦਾ ਮੇਰੇ ਦਸਤ=ਹੱਥਾਂ ਵਿਚ ਨ ਆਮਦਮ=ਨਹੀਂ ਆ ਸਕਦਾ ॥ ੪੦ ॥

ਕਿ ਓ ਕੁਸ਼ਤਹ ਸ਼ੁਦ ਚਰਾ ਈਂ ਕੁਸ਼ਮ ॥
ਕਿ ਖ਼ੂਨੇ ਅਜ਼ੀਂ ਬਰ ਸਰੇ ਖ਼ੁਦ ਕੁਨਮ ॥੪੧॥

ਕਿ ਓ ਕੁਸ਼ਤਹ ਸ਼ੁਦ=ਜੋ ਓਹ ਕਾਜ਼ੀ ਤਾਂ ਕੋਹਿਆ ਗਿਆ ਹੈ, ਈਂ=ਇਸ ਰਾਜੇ ਨੂੰ ਹੁਣ ਚਰਾ ਕੁਸਮ=ਕਿਸ ਵਾਸਤੇ ਕੋਹਨਾ ਹੈ ਕਿ ਅਜ਼ੀਂ=ਜੋ ਇਸ ਦੇ ਖ਼ੂਨ ਦਾ ਭਾਰ ਕਿਸ ਵਾਸਤੇ ਮੈਂ ਖੁਦ ਸਰੇ ਬਰ ਕੁਨਮ=ਆਪਣੇ ਸਿਰ ਉਪਰ ਲੈਣਾ ਕਰਾਂ ॥ ੪੧ ॥

ਚਿ ਖ਼ੁਸ਼ਤਰ ਕਿ ਈਂਰਾ ਖ਼ਲਾਸੀ ਦਿਹਮ ॥
ਵ ਮਨ ਹਜ਼ਰਤੇ ਕਾਬਹ ਅੱਲਹ ਰਵਮ ॥੪੨॥

ਤਾਂ ਤੇ ਚਿ ਖ਼ੁਸ਼ਤਰ=ਕਿਆ ਚੰਗੀ ਗਲ ਹੈ ਕਿ ਈਂਰਾ ਖਲਾਸੀ ਦਿਹਮ=ਜੋ ਇਸ ਦੇ ਤਾਈਂ ਰਿਹਾਈ ਅਰਥਾਤ ਛੁਟਕਾਰਾ ਦੇ ਦੇਵਾਂ ਵ ਮਨ ਹਜ਼ਰਤੇ ਅੱਲਹ= ਅਤੇ ਮੈਂ ਪਾਤਸ਼ਾਹ ਪ੍ਰਮੇਸ਼ਰ ਦੇ ਕਾਬਹ=ਮੱਕੇ ਦੀ ਹਜ ਕਰਣ ਨੂੰ ਰਵਮ=ਰਵਾਨਾ ਹੋ ਜਾਵਾਂ ॥ ੪੨ ॥

ਬਗੁਫ਼ਤ ਈਂ ਸੁਖ਼ਨ ਰਾਵ ਕਰਦਸ਼ ਖਲਾਸ ॥
ਬ ਖਾਨਹ ਖੁਦ ਆਮਦ ਜਮੈ ਕਰਦ ਖਾਸ ॥੪੩॥

ਈਂ ਸੁਖਨ ਰਾ ਬਗੁਫਤ=ਇਸ ਤਰਾਂ ਦੇ ਬਚਨਾਂ ਤਾਈਂ ਕਹਿ ਕੇ ਬ ਖਲਾਸ ਕਰਦਸ਼=ਉਸ ਰਾਜੇ ਨੂੰ ਰਿਹਾਈ ਕਰ ਦਿਤਾ ਅਤੇ ਖੁਦ ਖਾਨਹ=ਆਪਣੇ ਘਰ ਦੇ ਬ=ਵਿਚ ਆਮਦ=ਆ ਕੇ ਖਾਸ ਜਮੈ ਕਰਦ=ਚੰਗੀਆਂ ਚੰਗੀਆਂ ਚੀਜ਼ਾਂ ਇਕੱਠੀਆਂ ਕੀਤੀਆਂ ॥ ੪੩ ॥

ਬੁਬਸਤੰਦ ਬਾਰੋ ਤਯਾਰੀ ਕੁਨਦ ॥
ਕਿ ਏਜ਼ਦ ਮਰਾ ਕਾਮਗਾਰੀ ਦਿਹਦ ॥੪੪॥

ਸਭ ਚੀਜ਼ਾਂ ਦੇ ਬਾਰੋ ਬੁਬਸਤੰਦ=ਭਾਰ ਬੰਨ੍ਹ ਕੇ ਤਿਆਰੀ ਕਰ ਦਿਤੀ ਤੇ ਦਿਲ ਵਿਚ ਇਸ ਤਰਾਂ ਆਖਦੀ ਹੈ ਕਿ ਏਜ਼ਦ=ਜੇ ਪ੍ਰਮਾਤਮਾਂ ਮਰਾ ਕਾਮਗਾਰੀ ਦਿਹਦ=ਮੇਰੀ ਮੁਰਾਦ ਪੂਰੀ ਕਰ ਦੇਵੇ ॥੪੪॥

ਦਰੇਗ਼ ਅਜ਼ ਕਬਾਯਲ ਜੁਦਾ ਮੇ ਸ਼ਵਮ ॥
ਅਗਰ ਜ਼ਿੰਦਹ ਬਾਸ਼ਮ ਬੁਬਾਜ਼ ਆਮਦਮ ॥੪੫॥

ਪਰੰਤੂ ਇਕ ਗੱਲ ਦਾ ਦਰੇਗ=ਅਫਸੋਸ ਹੈ ਜੋ ਕਬਾਯਲ ਅਜ਼=ਕਬੀਲੇ ਅਰਥਾਤ ਕੁਟੰਬ ਸੇ ਮੇ ਜੁਦਾ ਸ਼ਵਮ=ਮੈਂ ਵਖਰੀ ਹੋਣ ਲਗੀ ਹਾਂ । ਅਗਰ ਜ਼ਿੰਦਹ ਬਾਸ਼ਮ=ਜੇਕਰ ਮੈਂ ਜਿਊਂਦੀ ਰਹੀ ਤਾਂ ਮੈਂ ਬੁਬਾਜ਼ ਆਮਦਮ=ਫਿਰ ਆਵਾਂਗੀ ॥੪੫॥

ਮਤਾਏ ਨਕਦ ਜਿਨਸ ਰਾ ਬਾਰ ਬਸਤ ॥
ਰਵਾਨਹ ਸੂਏ ਕਾਬਹ ਅਲਹ ਸ਼ੁਦ ਅਸਤ ॥੪੬॥

ਮਤਾਏ=ਧਨ ਵਾ ਸੌਦਾਗਰੀ ਮਾਲ ਨਕਦ=ਰੋਕੜ ਰੁਪਏ ਅਤੇ ਜਿਨਸ ਰਾ= ਵਸਤੂਆਂ ਦੇ ਬਾਰ ਬਸਤ=ਭਾਰ ਬੰਨ ਕੇ ਖੁਦਾ ਦੇ ਮੱਕੇ ਦੀ ਸੂਏ=ਤਰਫ ਰਵਾਨਹ ਸ਼ੁਦ ਅਸਤ=ਚਲਦੀ ਹੋਈ ॥੪੬॥

ਚੁ ਬੇਰੂੰ ਬਰਾਮਦ ਦੁ ਸੇ ਮੰਜ਼ਲਸ਼ ॥
ਬਯਾਦ ਆਮਦਹ ਖਾਨਹ ਜ਼ਾ ਦੋਸਤਸ਼ ॥੪੭॥

ਚੁ=ਜਿਸ ਵੇਲੇ ਦੁ ਸੇ ਮੰਜ਼ਲਸ਼=ਦੋ ਤਿੰਨ† ਪੜਾਉ ਸ਼ਹਿਰ ਤੋਂ ਬੇਰੂੰ=ਬਾਹਰ ਬਰਾਮਦ=ਆਈ ਤਾਂ ਜ਼ਾ ਦੋਸਤਸ਼=ਉਸ ਮਿੱਤਰ ਦਾ ਖਾਨਹ=ਘਰ ਬ ਯਾਦ ਆਮਦਹ=ਯਾਦ ਫਿਰ ਆਇਆ ॥੪੭॥

ਬੁਬਾਜ਼ ਆਮਦਹ ਨੀਮ ਸ਼ਬ ਖ਼ਾਨਹ ਆਂ ॥
ਚਿ ਨਿਆਮਤ ਅਜ਼ੀਮੋ ਚਿ ਦਉਲਤ ਗਿਰਾਂ ॥੪੮॥

ਤਾਂ ਉਸੀ ਵੇਲੇ ਬੁਬਾਜ਼=ਫਿਰ ਮੁੜ ਕੇ ਨੀਮ ਸ਼ਬ=ਅੱਧੀ ਰਾਤ ਨੂੰ ਆਂ ਖਾਨਹ ਆਮਦ=ਉਸੀ ਰਾਜੇ ਦੇ ਘਰ ਆਈ। ਚਿ ਅਜ਼ੀਮੋ ਨਿਆਮਤ=ਜੋ ਬੜੀਆਂ ਬੜੀਆਂ ਚੰਗੀਆਂ ਚੀਜ਼ਾਂ ਅਤੇ ਚਿ ਗਿਰਾਂ=ਜੋ ਬਹੁਤ ਭਾਰੀ ਦਉਲਤ=ਧਨ ਲੈਕੇ ਆਈ ।੪੮।

ਬਿਦਾਨਿਸਤ ਆਲਮ ਕੁਜ਼ਾਂ ਜਾਇ ਗਸ਼ਤ ॥

†ਇਕ ਦਿਨ ਦੇ ਸਫਰ ਨੂੰ ਭੀ ਮੰਜ਼ਲ ਕਹਿੰਦੇ ਹਨ ਅਤੇ ਵਿਸਰਾਮ ਦੇ ਅਸਥਾਨ ਭਾਵ ਠਹਿਰਨ ਦੀ ਥਾਂ ਨੂੰ ਪੜਾਉ ਆਖਦੇ ਹਨ ।

ਚਿ ਦਾਨਦ ਕਿ ਕਸ ਹਾਲ ਬਰ ਸਰ ਗੁਜ਼ਸ਼ਤ ॥੪੯॥

ਆਲਮ=ਸੰਸਾਰੀ ਲੋਕ ਵਿਚਾਰੇ ਬਿਦਾ ਨਿਸਤ=ਕੀ ਜਾਣਦੇ ਹਨ, ਜੋ ਇਹ ਇਸਤ੍ਰੀ ਕੁਜ਼ਾਂ ਜਾਇ ਗਸ਼ਤ=ਕਿਸ ਜਗਾ ਚਲੀ ਗਈ ਹੈ ਅਤੇ ਲੋਕ ਚਿ ਦਾਨਦ=ਕੀ ਜਾਣਦੇ ਹਨ ਕਿ ਸਰ ਬਰ ਕਸ ਹਾਲ ਗੁਜ਼ਸ਼ਤ=ਜੋ ਉਸ ਦੇ ਸਿਰ ਉਪਰ ਕੈਸਾ ਹਾਲ ਗੁਜ਼ਰ ਰਿਹਾ ਹੈ ॥੪੯॥

ਨੋਟ—ਮਾਸ਼ੂਕ ਨੂੰ ਆਪਣਾ ਦੋਸਤ ਹੀ ਮਕੇ ਦੀ ਹਜ ਹੈ ਅਤੇ ਦੋਸਤ ਦਾ ਮਿਲਣਾ ਹੀ ਸਵਰਗ ਸੁਖ ਹੈ। ਇਸ ਕਰਕੇ ਓਹ ਜੁਗਤੀ ਨਾਲ ਘਰ ਵਿਚੋਂ ਨਿਕਲ ਕੇ ਕੁਝ ਕੁ ਪੈਂਡਾ ਕਰਕੇ ਫਿਰ ਰਾਹ ਵਿਚੋਂ ਮੁੜ ਕੇ ਆਪਣੇ ਮਿਤਰ ਦੇ ਘਰ ਆ ਪਹੁੰਚੀ।

ਗੁਰੂ ਸਾਹਿਬ ਜੀ ਹੁਣ ਸਾਰੀ ਹਿਕਾਯਤ ਦਾ ਭਾਵ ਕਥਨ ਕਰਦੇ ਹਨ—ਹੇ ਔਰੰਗਜ਼ੇਬ! ਤੇਰੇ ਨਾਲੋਂ ਇਹ ਇਸਤ੍ਰੀ ਚੰਗੀ ਹੈ ਜਿਸ ਨੇ ਕਈ ਤਰਾਂ ਦੇ ਕਸ਼ਟ ਅਤੇ ਸ਼ਰਮਿੰਦਗੀ ਵਗੈਰਾ ਸਹਾਰ ਕੇ ਆਪਣੇ ਬਚਨ ਨੂੰ ਪੂਰਾ ਕੀਤਾ ਹੈ ਤੇ ਰਾਜਾ ਆਪਣੇ ਕੀਤੇ ਇਕਰਾਰ ਪਰ ਨਹੀਂ ਠਹਿਰਿਆ ਇਸ ਕਰਕੇ ਉਸਨੇ ਬੜਾ ਭਾਰੀ ਦੁਖ ਪਾਇਆ ਤੂੰ ਭੀ ਮੁਹੰਮਦ ਆਦਿਕਾਂ ਦੀ ਕਸਮ ਖਾ ਕੇ ਆਪਣੇ ਬਚਨ ਨੂੰ ਪੂਰਾ ਨਹੀਂ ਕੀਤਾ ਇਸ ਤੇ ਤੂੰ ਭੀ ਦੁਖ ਪਾਵੇਂਗਾ।

ਇਤਨਾ ਉਪਦੇਸ਼ ਦੇ ਕੇ ਹੁਣ ਪੰਜਵੀਂ ਹਿਕਾਯਤ ਦੀ ਸਮਾਪਤੀ ਕਰਦੇ ਹੋਏ ਦਸਮੇਸ਼ ਪਿਤਾ ਜੀ ਗੁਰੂ ਸਾਹਿਬ ਜੀ ਅਗੇ ਬੇਨਤੀ ਕਰਦੇ ਹਨ—

ਬਿਦਿਹ ਸਾਕੀਯਾ ਪਯਾਲਹ ਫ਼ੇਰੋਜ਼ ਫ਼ਾਮ ॥
ਕਿ ਮਾਰਾ ਬਕਾਰ ਅਸਤ ਦਰ ਵਕਤ ਤੁਆਮ ॥੫੦॥

ਹੇ ਸਾਕੀਯਾ=ਗੁਰੋ ! ਨਾਮ ਰੂਪ ਫੇਰੋਜ਼ ਫਾਮ=ਫਰੋਜ਼ੇ ਰੰਗ ਦਾ ਪਿਆਲਾ ਮੈਨੂੰ ਦਿਓ ਕਿ ਮਾਰਾ ਬਕਾਰ ਅਸਤ=ਜੋ ਮੇਰੇ ਤਾਈਂ ਪ੍ਰਾਪਤ ਹੋਣਾ ਲਾਇਕ ਹੈ, ਗਿਆਨ ਰੂਪੀ ਤੁਆਮ=ਭੋਜਨ ਦੇ ਵੇਲੇ ਅੰਦਰ। ਕਿਉਂਕਿ ਨਾਮ ਦੁਆਰੇ ਹੀ ਗਿਆਨ ਦੀ ਪ੍ਰਾਪਤੀ ਹੋਣੀ ਹੈ ॥੫੦॥

ਬਮਨ ਦਿਹ ਕਿ ਖ਼ੁਸ਼ਤਰ ਦਿਮਾਗ਼ੇ ਕੁਨਮ ॥
ਕਿ ਰਉਸ਼ਨ ਤਬੈ ਚੂੰ ਚਰਾਗ਼ੇ ਕੁਨਮ ॥੫॥੧੫॥

ਨਾਮ ਰੂਪੀ ਪਿਆਲਾ ਬ ਮਨ ਦਿਹ=ਸਾਥ ਮੇਰੇ ਦਿਓ ਕਿ ਦਿਮਾਗੀ ਖੁਸ਼ਤਰ ਕੁਨਮ=ਜੋ ਆਪਣੇ ਮਗਜ਼ ਨੂੰ ਅਤਸੇ ਕਰਕੇ ਖੁਸ਼ ਚੰਗਾ ਕਰਾਂ। ਅਤੇ ਕਿ=ਜੋ ਆਪਣੀ ਤਬੈ=ਤਬੀਅਤ ਅਰਥਾਤ ਖਸਲਤ ਨੂੰ ਚਰਾਗੇ ਚੂੰ=ਚੰਦ੍ਰਮਾਂ ਦੇ ਮਨਿੰਦ ਰਉਸ਼ਨ ਕੁਨਮ=ਪ੍ਰਕਾਸ਼ ਵਾਲੀ ਕਰਾਂ ॥੫॥੧੫॥

ਪੰਜਵੀਂ ਹਿਕਾਯਤ ਸੰਪੂਰਣ ॥



# ਹਿਕਾਯਤ ਛੇਵੀਂ



ੴ ਵਾਹਿਗੁਰੂ ਜੀ ਕੀ ਫਤਹ ॥

ਖੁਦਾਵੰਦ ਬਖਸ਼ਿੰਦਏ ਦਿਲ ਕੁਸ਼ਾਇ ॥
ਰਜ਼ਾ ਬਖ਼ਸ਼ ਰੋਜ਼ੀ ਦਿਹੋ ਰਹਿਨੁਮਾਇ ॥੧॥

ਓਹ ਖੁਦਾਵੰਦ=ਪ੍ਰਮਾਤਮਾਂ ਔਗੁਣਾਂ ਦੇ ਬਖਸ਼ਣ ਵਾਲਾ, ਦਿਲ ਦੇ ਕੁਸ਼ਾਇ=ਖੋਹਲਣ ਵਾਲਾ ਰਜ਼ਾ=ਭਾਣੇ ਦੇ ਬਖਸ਼ਣ ਵਾਲਾ ਰੋਜ਼ੀ ਦਿਹੋ=ਅੰਨ ਦਾ ਦਾਤਾ ਅਤੇ ਸ੍ਰੇਸ਼ਟ ਰਹਿਨੁਮਾਇ=ਰਸਤੇ ਦੇ ਵਿਖਾਣ ਵਾਲਾ ਹੈ ॥ ੧ ॥

ਨ ਫ਼ਉਜੋ ਨ ਫ਼ਰਸ਼ੋ ਨ ਫ਼ਰਰੋ ਨ ਫ਼ੂਰ ॥
ਖੁਦਾਵੰਦ ਬਖ਼ਸ਼ਿੰਦਹ ਜ਼ਾਹਰ ਜ਼ਹੂਰ ॥੨॥

ਜਿਸ ਨਿਰਗੁਣ ਬ੍ਰਹਮ ਦੇ ਪਾਸ ਨਾ ਫੌਜਾਂ ਹਨ ਨਾ ਫਰਸ਼ੋ=ਗਲੀਚੇ ਹਨ, ਨਾ ਹੀ ਫਰਰੋ=ਧੌਂਸੇ ਵਾ ਨਿਸ਼ਾਨ ਹਨ ਅਤੇ ਨਾ ਹੀ ਕੋਈ ਫੂਰ=ਨਫਰ ਅਰਥਾਤ ਦਾਸ ਹੈ।

ਵਾ—ਜਿਸ ਪੁਰਸ਼ ਦੇ ਪਾਸ ਇਹ ਫੌਜਾਂ ਗਲੀਚੇ ਧੌਂਸੇ ਅਤੇ ਦਾਸ ਆਦੀ ਵਸਤੂਆਂ ਨਹੀਂ ਹਨ ਜੇਕਰ ਖੁਦਾਵੰਦ ਪ੍ਰਮਾਤਮਾ ਚਾਹਵੇ ਤਾਂ ਜ਼ਹੂਰ=ਸੰਸਾਰ ਵਿਚ ਜ਼ਾਹਰ=ਪ੍ਰਸਿਧ ਹੀ ਇਹ ਸਭ ਚੀਜ਼ਾਂ ਬਖਸ਼ ਦਿੰਦਾ ਹੈ ॥ ੨ ॥

ਇਤਨਾਕੁ ਮੰਗਲ ਕਥਨ ਕਰਕੇ ਛੇਵੀਂ ਹਿਕਾਯਤ ਕਥਨ ਕਰਦੇ ਹਨ—

ਹਿਕਾਯਤ ਸ਼ੁਨੀਦੇਮ ਦੁਖਤਰ ਵਜ਼ੀਰ ॥
ਕਿ ਹੁਸਨਲ ਜਮਾਲ ਅਸਤ ਰਉਸ਼ਨ ਜ਼ਮੀਰ ॥੩॥

ਹੇ ਔਰੰਗਜ਼ੇਬ! ਇਕ ਵਜ਼ੀਰ ਦੀ ਦੁਖਤਰ=ਬੇਟੀ ਦੀ ਹਿਕਾਯਤ ਸ਼ੁਨੀਦੇਮ=ਕਹਾਣੀ ਅਸਾਂ ਨੇ ਸੁਣੀ ਹੈ ਤੂੰ ਸੁਨਣਾ ਕਰ। ਹੁਸਨਲ ਜਮਾਲ ਅਸਤ=ਜੋ ਉਸ ਦਾ ਪ੍ਰਕਾਸ਼ ਵਾਲਾ ਚੇਹਰਾ ਹੈ ਅਤੇ ਜ਼ਮੀਰ=ਦਿਲ ਦੀ ਵੀ ਰਉਸ਼ਨ=ਪ੍ਰਕਾਸ਼ ਵਾਲੀ ਹੈ।੩।

ਵਜ਼ਾਂ ਕੈਸਰੋ ਸ਼ਾਹਿ ਰੂਮੀ ਕੁਲਾਹ ॥
ਦਰਖ਼ਸਿੰਦਹ ਸ਼ਮਸ਼ੋ ਚੁ ਰਖ਼ਸਿੰਦਹ ਮਾਹ ॥ ੪ ॥

ਵਜ਼ਾਂ=ਉਸ ਲੜਕੀ ਦੇ ਸ਼ਾਹਿ=ਬਾਦਸ਼ਾਹ ਦਾ ਨਾਮ 'ਕੈਸਰੋ' ਹੈ ਜੋ ਰੂਮ

ਵਲੈਤ ਦੀ ਕੁਲਾਹ=ਟੋਪੀ ਰਖਦਾ ਸੀ। ਸ਼ਮਸ਼ੇ=ਸੂਰਜ ਵਾਂਗੂੰ ਉਸਦਾ ਦਰਖਸ਼ਿੰਦਹ= ਤੇਜ ਹੈ ਅਤੇ ਮਾਹ ਚੁ=ਚੰਦ੍ਰਮਾਂ ਮਨਿੰਦ ਰਖਸ਼ਿੰਦਹ=ਪ੍ਰਕਾਸ਼ ਹੈ ॥ ੪ ॥

ਯਕੇ ਰੋਜ਼ ਰਉਸ਼ਨ ਬਰਾਮਦ ਸ਼ਿਕਾਰ ॥
ਹਮਹ ਯੂਜ਼ ਅਜ਼ ਬਾਜ਼ ਵ ਬਹਰੀ ਹਜ਼ਾਰ ॥੫॥

ਉਹ ਬਾਦਸ਼ਾਹ ਯਕੇ ਰੋਜ਼=ਇਕ ਦਿਨ ਸੂਰਜ ਦੇ ਰਉਸ਼ਨ=ਪ੍ਰਕਾਸ਼ ਹੋਣ ਨਾਲ ਹੀ ਸ਼ਿਕਾਰ ਖੇਡਣ ਵਾਸਤੇ ਬਰਾਮਦ=ਬਾਹਰ ਆਇਆ। ਹਮਹ=ਤਮਾਮ ਯੂਜ਼ ਅਜ਼= ਚਿਤਰਿਆਂ ਨੂੰ ਵ=ਅਤੇ ਹਜ਼ਾਰਾਂ ਹੀ ਬਾਜ਼ ਤੇ †ਬਹਿਰੀਆਂ ਨੂੰ ਨਾਲ ਲੈਕੇ ॥੫॥

ਬ ਪਹਿਨ ਅੰਦਰ ਆਮਦ ਬਨਖ਼ਜ਼ੀਰ ਗਾਹ ॥
ਬਿਜ਼ਦ ਗੋਰ ਆਹੂ ਬਸੇ ਸ਼ੇਰ ਸ਼ਾਹ ॥੬॥

ਬ ਪਹਿਨ=ਮੈਦਾਨ ਦੇ ਅੰਦਰ ਜੋ ਬਨਖਜ਼ੀਰ=ਸ਼ਿਕਾਰ ਖੇਡਣ ਦੀ ਗਾਹ= ਜਗਾ ਹੈ ਉਸ ਦੇ ਬ ਆਮਦ=ਵਿਚ ਆਇਆ। ਉਸ ਸ਼ਾਹ=ਬਾਦਸ਼ਾਹ ਨੇ ਬਸੇ= ਬਹੁਤ ਸਾਰੇ ਗੋਰ=ਬਾਰਾਂਸਿੰਗੇ ਆਹੂ=ਹਰਨ ਅਤੇ ਸ਼ੇਰ ਬਿਜ਼ਦ=ਮਾਰਨਾ ਕੀਤੇ ॥੬॥

ਦਿਗਰ ਸ਼ਾਹ ਮਗਰਬ ਦਰਆਂਮਦ ਦਲੇਰ ॥
ਚੁ ਰਖ਼ਸ਼ਿੰਦਹ ਮਾਹੋ ਚੁ ਗ਼ੁਰਰਿੰਦਹ ਸ਼ੇਰ ॥੭॥

ਇਤਨੇ ਨੂੰ ਦਿਗਰ ਸ਼ਾਹ=ਦੂਸਰਾ ਬਾਦਸ਼ਾਹ ਮਗਰਬ ਦੇਸ ਦਾ ਬੜੀ ਦਲੇਰ= ਬਹਾਦਰੀ ਨਾਲ ਦਰਆਮਦ=ਆਇਆ ਜੋ ਮਾਹੋ ਚੁ ਰਖਸ਼ਿੰਦਹ=ਚੰਦ੍ਰਮਾਂ ਮਨਿੰਦ ਪ੍ਰਕਾਸ਼ ਵਾਲਾ ਹੈ ਅਤੇ ਗੁਰਰਿੰਦਹ=ਪਾੜ ਖਾਣ ਵਾਲੇ ਸ਼ੇਰ ਦੇ ਚੁ=ਮਨਿੰਦ ਬਲੀ ਹੈ ॥੭॥

ਦੁ ਸ਼ਾਹੇ ਦਰਾਮਦ ਯਕੇ ਜਾਇ ਸਖਤ ॥
ਕਿਰਾ ਤੇਗ਼ ਯਾਰੀ ਦਿਹਦ ਨੇਕ ਬਖਤ ॥ ੮ ॥

ਦੁ ਸ਼ਾਹੇ=ਦੋਨੋਂ ਬਾਦਸ਼ਾਹ ਯਕੇ ਜਾਇ ਸਖਤ ਦਰਾਮਦ=ਇਕ ਹੀ ਜਗਾ ਪਰ ਬੜੀ ਸਖਤੀ ਨਾਲ ਆ ਗਏ। ਹੁਣ ਵੇਖੀਏ ਕਿਰਾ ਨੇਕ ਬਖਤ=ਕਿਸ ਚੰਗੀ ਭਾਗਾਂ ਵਾਲੇ ਦੇ ਤਾਈਂ ਤੇਗ ਯਾਰੀ ਦਿਹਦ=ਤਲਵਾਰ ਮਿੱਤ੍ਰਤਾ ਦਿੰਦੀ ਹੈ ॥੮॥

ਕਿਰਾ ਰੋਜ਼ ਇਕਬਾਲ ਯਾਰੀ ਦਿਹਦ ॥
ਕਿ ਯਜ਼ਦਾਂ ਕਿਰਾ ਕਾਮਗਾਰੀ ਦਿਹਦ ॥੯॥

---

†ਬਹਿਰੀ ਵੀ ਬਾਜ਼ ਦੀ ਜਾਤ ਹੈ।

ਇਕਬਾਲ ਰੋਜ਼=ਤੇਜ ਪ੍ਰਤਾਪ ਦਾ ਦਿਨ ਕਿਰਾ ਯਾਰੀ ਦਿਹਦ=ਕਿਸ ਨੂੰ ਮਿਤ੍ਰਤਾ ਦਿੰਦਾ ਹੈ ਕਿ ਯਜ਼ਦਾ=ਜੋ ਪ੍ਰਮਾਤਮਾ ਕਿਰਾ=ਕਿਸ ਦੇ ਤਾਈਂ ਕਾਮਗਾਰੀ ਦਿਹਦ=ਮੁਰਾਦ ਦਿੰਦਾ ਹੈ ॥ ੯ ॥

**ਬਜ਼ੁੰਬਸ਼ ਦਰਾਮਦ ਦੁ ਸਾਹੇ ਦਲੇਰ ॥**

**ਕਿ ਬਰ ਆਹੂਏ ਯਕ ਬਰਾਮਦ ਦੁ ਸ਼ੇਰ ॥੧੦॥**

ਓਹ ਦੋਨੋਂ ਬਾਦਸ਼ਾਹ ਬੜੀ ਦਲੇਰ=ਬਹਾਦਰੀ ਨਾਲ ਬ ਜ਼ੁੰਬਸ਼ ਦਰਾਮਦ= ਵਿਚ ਗੁਸੇ ਦੇ ਆਏ । ਕਿ=ਜੈਸੇ ਯਕ ਆਹੂਏ ਬਰ=ਇਕ ਹਰਨ ਉਪਰ ਦੋ ਸ਼ੇਰ ਬਰਾਮਦ=ਆਉਂਦੇ ਹਨ ॥ ੧੦ ॥

**ਬਗੁਰਰੀਦਨ ਆਮਦ ਦੁ ਅਬਰੇ ਸਿਯਾਹ ॥**

**ਸਨਾਨੇ ਬਿਅੰਦਾਖਤ ਨੇਜ਼ਹ ਚੁ ਕਾਹ ॥ ੧੧ ॥**

ਓਹ ਬਾਦਸ਼ਾਹ ਆਹਮੋ ਸਾਹਮਣੇ ਐਸੇ ਬੋਲੇ—ਮਾਨੋ ਦੁ ਸਿਆਹ ਅਬਰੇ= ਦੋ ਕਾਲੇ ਬੱਦਲ ਹੀ ਬਗੁਰਰੀਦਨ ਆਮਦ=ਵਿਚ ਗੱਜਣ ਦੇ ਆਏ ਹਨ । ਜਿਸ ਵੇਲੇ ਆਪਸ ਵਿਚ ਨੇਜ਼ੇ ਬਿਅੰਦਾਖਤ=ਡਾਲਦੇ ਰਨ ਭਾਵ ਮਾਰਦੇ ਹਨ ਤਾਂ ਨੇਜ਼ੇ ਦੀਆਂ ਸਨਾਨੇ=ਨੋਕਾਂ ਕਾਹ=ਘਾਹ ਦੇ ਚੁ=ਮਨਿੰਦ ਲਾਲ ਹੋ ਜਾਂਦੀਆਂ ਹਨ ।

ਭਾਵ ਜਿਸ ਤਰਾਂ ਘਾਹ ਜ਼ਮੀਨ ਤੋਂ ਬਾਹਰ ਨਿਕਲਦਾ ਹੈ ਤਾਂ ਉਸ ਦਾ ਮੂੰਹ ਲਾਲ ਹੁੰਦਾ ਹੈ ਐਸੇ ਨੋਕਾਂ ਲਹੂ ਲਿਬੜ ਕੇ ਲਾਲ ਹੋ ਗਈਆਂ ਹਨ ॥ ੧੧ ॥

**ਚੁਨਾ ਤੀਰ ਬਾਰਾਮ ਪੱਰਰਾ ਸ਼ੁਦਹ ॥**

**ਜ਼ਿਮੀ ਆਸਮਾਂ ਪਰ ਜ਼ਿ ਕਰ.ਗਸ਼ ਸ਼ੁਦਹ ॥੧੨॥**

ਤੀਰ ਬਾਰਾਨ=ਬਾਣਾਂ ਦੀ ਵਰਖਾ ਚੁਨਾ=ਐਸੇ ਪਰਰਾ ਸ਼ੁਦਹ=ਉਡਦੀ ਹੋਈ। ਜੋ ਜ਼ਿਮੀ ਆਸਮਾਂ=ਪ੍ਰਿਥਵੀ ਤੇ ਅਕਾਸ਼ ਕਰਗਸ਼ ਜ਼ਿ=ਇਲੜ੍ਹਾ ਸੇ ਪੁਰ ਸ਼ੁਦਹ= ਪੂਰਨ ਹੋਇਆ ॥ ੧੨ ॥

**ਚਕਾ ਚਾਕ ਬਰਖਾਸਤ ਨੋਕੇ ਸਿਨਾਂ ॥**

**ਯਕੇ ਰੁਸਤ ਖ਼ੇਜ਼ ਅਜ਼ ਬਰਾਂਮਦ ਜਹਾਂ ॥ ੧੩ ॥**

ਸਿਨਾਂ=ਬਰਛਿਆਂ ਦੀਆਂ ਨੋਕਾਂ ਸੇ ਚਕਾ ਚਾਕ ਬਰਖਾਸਤ=ਕੜ੍ਹਾ ਕੜੀ ਉਠੀ । ਜਹਾਂ ਅਜ਼=ਜਹਾਨ ਤੋਂ ਖੇਜ਼=ਉਠ ਕੇ ਯਕੇ ਰੁਸਤ=ਕੇਵਲ ਡੰਡਰੌਲੀ ਬਰਾਂਮਦ=ਬਾਹਰ ਆਈ ॥ ੧੩ ॥

**ਚੁ ਸੂਰੇ ਸ਼ਰਾਫ਼ੀਲ ਦਮ ਮੇਜ਼ਦਹ ॥**

**ਕਿ ਰੋਜ਼ੇ ਕਿਯਾਮਤ ਬਹਮ ਮੇਜ਼ਦਹ ॥ ੧੪ ॥**

ਚੁ ਸਰਾਫੀਲ=ਜੈਸੇ ਸ਼ਿਵਜੀ ਮਹਾਰਾਜ ਜੀ ਕਿਆਂਮਤ ਵੇਲੇ ਸੂਰੇ=ਕਰਾਨੈਲ

ਅਰਥਾਤ ਨਰਸਿੰਗੇ ਵਿਚ ਦਮ ਮੇਜ਼ਦਹ=ਫੂਕ ਮਾਰਦਾ ਹੈ ਤਾਂ ਉਸ ਕਿਆਮਤ ਦੇ ਰੋਜ਼ ਕਿ=ਜੋ ਜੀਵ ਬਹਮ=ਆਪਸ ਵਿਚ ਲੜ ਲੜ ਕੇ ਮੇਜ਼ਦਹ=ਮਰ ਜਾਂਦੇ ਹਨ ॥ ੧੪ ॥

ਗੁਰੇਜ਼ਸ਼ ਦਰਾਮਦ ਬ ਅਰਬੀ ਸਿਪਾਹ ॥

ਬ ਗ਼ਾਲਬ ਦਰਾਮਦ ਹੁਮਾਂ ਗਰਬ ਸ਼ਾਹ ॥ ੧੫ ॥

ਓੜਕ ਨੂੰ ਅਰਬ ਵਲੈਤ ਦੇ ਬਾਦਸ਼ਾਹ ਦੇ ਸਿਪਾਹ=ਸੂਰਮੇ ਗੁਰੇਜਸ਼ ਦਰਾਮਦ=ਦੌੜਨ ਦੇ ਅੰਦਰ ਆਏ ਤਾਂ ਮਗਰਬ ਵਲੈਤ ਦਾ ਜੋ ਬਾਦਸ਼ਾਹ ਹੈ,ਹੁਮਾਂ ਗਾਲਬ=ਓਹ ਪ੍ਰਤਾਪ ਦੇ ਬ ਦਰਾਂਮਦ=ਵਿਚ ਆਇਆ ॥ ੧੫ ॥

ਕਿ ਤਨਹਾ ਬਿਮਾਦਅਸਤ ਸ਼ਾਹੇ ਅਰਬ ॥

ਬਵਕਤੇ ਚੁ ਪੇਸ਼ਾਨ ਸ਼ਮਸ਼ ਚੂੰ ਗਰਬ ॥ ੧੬ ॥

ਅਰਬ ਵਲੈਤ ਦਾ ਸਾਹੇ=ਬਾਦਸ਼ਾਹ 'ਕੈਸਰੋ' ਨਾਮ ਕਰਕੇ ਕਿ ਤਨਹਾ=ਜੋ ਇਕੱਲਾ ਬਿਮਾਂਦਅਸਤ=ਰਹਿ ਗਿਆ ਹੈ । ਚੁ ਪੇਸ਼ੀਨ=ਜੈਸੇ ਪੇਸ਼ੀ ਭਾਵ ਸੰਧਿਆ ਦੇ ਬ ਵਕਤੇ=ਵੇਲੇ ਸ਼ਮਸ਼ ਗਰਬ=ਸੂਰਜ ਛੁਪ ਜਾਂਦਾ ਹੈ। ਤੈਸੇ ਹੀ ਅਰਬ ਵਲੈਤ ਦੇ ਬਾਦਸ਼ਾਹ ਦਾ ਤੇਜ ਘਟ ਗਿਆ ॥ ੧੬ ॥

ਚੁ ਤਾਬਸ਼ ਨੁਮਾਨਦ ਸ਼ਵਦ ਦਸਤਗੀਰ ॥

ਚੁ ਦੁਜ਼ਬੇ ਸ਼ਵਦ ਵਕਤ ਸ਼ਬ ਰਾ ਅਸੀਰ ॥ ੧੭ ॥

ਚੁ ਤਾਬਸ਼=ਜਦ ਤੇਜੀ ਨੁ ਮਾਨਦ=ਨਾ ਰਹੀ ਤਾਂ ਦੂਜਿਆਂ ਦੇ ਦਸਤਗੀਰ ਸ਼ਵਦ=ਹੱਥਾਂ ਨਾਲ ਫੜਨ ਵਾਲਾ ਹੋਇਆ। ਚੁ ਸ਼ਬ ਰਾ=ਜੈਸੇ ਰਾਤ ਦੇ ਵਕਤ ਦਾ ਦੁਜਦੇ=ਚੋਰ ਅਸੀਰ ਸ਼ਵਦ=ਕੈਦ ਹੁੰਦਾ ਹੈ ਤੈਸੇ ਹੀ ਰੂਮ ਵਲੈਤ ਦੇ 'ਕੈਸਰੋ' ਬਾਦਸ਼ਾਹ ਨੂੰ ਫੜ ਕੇ ਕੈਦ ਕਰ ਲਿਆ ॥ ੧੭ ॥

ਬ ਬਸਤੰਦ ਬੁਰਦੰਦ ਸ਼ਹਿ ਨਿਜ਼ਦ ਸ਼ਾਹ ॥

ਚੁ ਮਾਹ ਅਫਕਨੋ ਹਮ ਚੁ ਬੁਰਦੰਦ ਮਾਹ॥੧੮॥

ਸ਼ਹਿ ਬਬਸਤੰਦ=ਬਾਦਸ਼ਾਹ ਨੂੰ ਬੰਨ ਕੇ ਬੁਰਦੰਦ=ਲੈ ਗਏ ਆਪਣੇ ਸ਼ਾਹ ਨਿਜ਼ਦ=ਬਾਦਸ਼ਾਹ ਦੇ ਨਜ਼ਦੀਕ ਕਿਸ ਤਰ੍ਹਾਂ ਬੰਨ੍ਹ ਕੇ ਲੈ ਗਏ ? ਚੁ=ਜੈਸੇ ਮਾਹ ਅਫਕਨੋ=ਚੰਦ੍ਰਮਾਂ ਦੇ ਡਾਲਣ ਵਾਲਾ ਰਾਹੂ ਹਮ=ਭੀ ਮਾਹ=ਚੰਦ੍ਰਮਾਂ ਨੂੰ ਬੁਰਦੰਦ=ਲੈ ਜਾਂਦਾ ਹੈ . ਤਿਸਦੇ ਚੁ=ਮਨਿੰਦ ਪਾਤਿਸ਼ਾਹ ਨੂੰ ਬੰਨ੍ਹ ਕੇ ਲੈ ਗਏ ॥ ੧੮ ॥

ਨੋਟ='ਮਾਹ ਅਫਕਨੋ' ਇਕੱਠੇ ਪਦ ਦਾ ਅਰਥ 'ਰਾਹੂ' ਹੈ।

ਬਖ਼ਾਨਹ ਖਬਰ ਆਂਮਦਹ ਸ਼ਾਹਿ ਬਸਤ ॥

ਹਮਹ ਕਾਰ ਦੁਜ਼ਦੀ ਵ ਮਰਦੀ ਗੁਜ਼ਸ਼ਤ ॥ ੧੯ ॥

'ਕੈਸਰੋ' ਨਾਮੇ ਸ਼ਾਹਿ ਬਸਤ=ਬਾਦਸ਼ਾਹ ਦੇ ਬਝ ਜਾਣ ਦੀ ਖਬਰ ਉਸ ਦੇ ਆਪਣੇ ਖ਼ਾਨਹ ਬ ਆਂਮਦਹ=ਘਰ ਦੇ ਵਿਚ ਆਈ ਪਰ ਉਸ ਵੇਲੇ ਛੁਟਣ ਦੀ ਹਮਹ ਕਾਰ=ਤਮਾਮ ਕਾਰ ਦੁਜ਼ਦੀ=ਚੋਰੀ ਅਤੇ ਮਰਦੀ=ਮਰਦਾਨਗੀ ਨਾਲ ਗੁਜ਼ਸ਼ਤ=ਲੰਘ ਗਈ ਹੈ ਭਾਵ ਹੁਣ ਚੋਰੀ ਅਤੇ ਸੂਰਬੀਰਤਾ ਨਾਲ ਛੁਟਕਾਰਾ ਨਹੀਂ ਹੋ ਸਕਦਾ ॥੧੯॥

ਨਿਸ਼ਸਤੰਦ ਬ ਮਜਲਸ ਜ਼ਿ ਦਾਨਾਇ ਦਿਲ ॥
ਸੁਖਨ ਰਾਂਦ ਪਿਨਹਾਂ ਵਜ਼ਾਂ ਸ਼ਹਿ ਖ਼ਿਜ਼ਲ ॥੨੦॥

ਇਹ ਗੱਲ ਸੁਣਦਿਆਂ ਸਾਰ ਜੋ ਦਾਨਾਇ=ਆਪਣੇ ਦਿਲ ਵਾਲੇ ਆਦਮੀ ਜ਼ਿ=ਸੇ ਉਨ੍ਹਾਂ ਦੀ ਬ ਮਜਲਸ ਨਿਸ਼ਸਤੰਦ=ਸਭਾ ਇਕੱਠੀ ਹੋ ਕੇ ਬੈਠੀ। ਪਿਨਹਾ= ਛਿਪ ਕੇ ਸੁਖਨ ਰਾਂਦ=ਬਚਨਾਂ ਨੂੰ ਚਲਾਂਵਦੇ ਹਨ। ਵਜ਼ਾਂ ਸ਼ਾਹ=ਉਸ ਬਾਦਸ਼ਾਹ ਦੀ ਖ਼ਿਜ਼ਲ=ਸ਼ਰਮਿੰਦਗੀ ਤੋਂ। ਭਾਵ ਲੋਕ ਸਾਨੂੰ ਕੀ ਕਹੇਗਾ ਕਿ ਇਨ੍ਹਾਂ ਦਾ ਬਾਦਸ਼ਾਹ ਕੈਦ ਹੋ ਗਿਆ ਹੈ ਤੇ ਇਨ੍ਹਾਂ ਪਾਸੋਂ ਕੁਝ ਵੀ ਨਹੀਂ ਹੋ ਸਕਦਾ ॥੨੦॥

ਚੁ ਬਿਸਨੀਦ ਈਂ ਖਬਰ ਦੁਖਤਰ ਵਜੀਰ ॥
ਬ ਬਸਤੰਦ ਸ਼ਮਸ਼ੇਰ ਜੁਸਤੰਦ ਤੀਰ ॥੨੧॥

ਵਜ਼ੀਰ ਦੀ ਦੁਖਤਰ=ਬੇਟੀ ਨੇ ਚੁ ਈਂ=ਜਦ ਇਸ ਖਬਰ ਨੂੰ ਬਿਸਨੀਦ= ਸੁਣਿਆਂ ਤਾਂ ਸ਼ਮਸ਼ੇਰ ਬ ਬਸਤੰਦ=ਤਲਵਾਰ ਨੂੰ ਬੰਨ੍ਹ ਲਿਆ ਤੇ ਤੀਰਾਂ ਨੂੰ ਜੁਸਤੰਦ= ਚੁਣ ਲੀਤਾ ॥੨੧॥

ਬਪੋਸ਼ੀਦ ਜ਼ਰ ਬਫ਼ਤ ਰੂਮੀ ਕਬਾਇ ॥
ਬਜ਼ੀਂ ਬਰ ਨਸ਼ਸਤੇ ਬਿਆਮਦ ਬਜਾਇ ॥੨੨॥

ਜ਼ਰ ਬਫਤ=ਜ਼ਰੀ ਬਾਫਤੇ ਦੀ ਪੁਸ਼ਾਕ ਅਤੇ ਰੂਮ ਵਲੈਤ ਦੀ ਕਬਾਇ= ਬਖਤਨੀ ਭਾਵ ਸੰਜੋਅ ਬਪੋਸ਼ੀਦ=ਪਹਿਨ ਲਈ ਤੇ ਮੰਦਰ ਤੋਂ ਉਤਰ ਕੇ ਬਲੇ ਬਿਆਂਮਦ=ਆਈ ਤੇ ਘੋੜੇ ਦੀ ਬਜ਼ੀਂ=ਕਾਠੀ ਬਰ=ਉਪਰ ਨਸ਼ਸਤੇ=ਬੈਠੀ ਬਜਾਇ=ਪ੍ਰਗਟ ਹੀ ॥੨੨॥

ਰਵਾਂ ਸ਼ੁਦ ਸੂਏ ਸ਼ਾਹਿ ਮਗਰਬ ਚੁ ਬਾਦ ॥
ਕਸਾਨੇ ਕਿਯਾਨੀ ਬ ਤਰਕਸ਼ ਨਿਹਾਦ ॥੨੩॥

ਮਗਰਬ ਦੇ ਸ਼ਾਹਿ=ਬਾਦਸ਼ਾਹ ਦੇ ਸੂਏ=ਤਰਫ ਰਵਾਂ ਸ਼ੁਦ=ਰਵਾਨਾ ਹੋਈ ਚੁ ਬਾਦ=ਮਨਿੰਦ ਪੌਣ ਦੇ। ਕਿਯਾਨੀ=ਕਿਆਨ ਵਲੈਤ ਦੀਆਂ ਕਮਾਨਾਂ ਬ ਤਰਕਸ਼= ਸਾਥ ਭਥਿਆਂ ਦੇ ਆਪਣੀ ਪਿਠ ਉਪਰ ਨਿਹਾਦ=ਰੱਖੀਆਂ ॥੨੩॥

ਬਪੇਸ਼ੇ ਸ਼ਹੇ ਮਗਰਬ ਆਮਦ ਦਲੇਰ ॥

ਚੁ ਗੁਰਰੀਦਹ ਬਬਰੋ ਚੁ ਦਰਰਿੰਦਹ ਸ਼ੇਰ ॥੨੪॥

ਮਗਰਬ ਦੇਸ ਦੇ ਸ਼ਹੇ=ਬਾਦਸ਼ਾਹ ਦੇ ਬਪੇਸ਼ਿ ਆਮਦ=ਅਗੇ ਆਈ ਬੜੀ ਦਲੇਰੀ ਨਾਲ। ਗੁਰਰੀਦਹ=ਗੱਜਣ ਵਾਲੇ ਬਬਰੋ=ਬੱਦਲ ਦੇ ਚੁ=ਮਨਿੰਦ ਅਤੇ ਦਰਰਿੰਦਹ=ਪਾੜ ਖਾਣ ਵਾਲੇ ਸ਼ੇਰ ਦੇ ਚੁ=ਮਨਿੰਦ ਓਹ ਆਈ॥ ੨੪॥

ਨੋਟ--'ਬਬਰੋ' ਦੀ ਜਗਾ 'ਅਬਰੋ' ਪਾਠ ਵੀ ਹੁੰਦਾ ਹੈ ਦੋਹਾਂ ਪਦਾਂ ਦਾ ਅਰਥ ਇਕ ਬੱਦਲ ਹੀ ਹੈ॥

ਦੁਆ ਕਰਦ ਕਿ ਏ ਸ਼ਾਹਿ ਆਜ਼ਾਦ ਬਖਤ ॥

ਸਜ਼ਾਵਾਰ ਦੇਹੀਮੁ ਸਾਯਾਨ ਤਖ਼ਤ ॥੨੫॥

ਓਹ ਲੜਕੀ ਆਉਂਦਿਆਂ ਹੀ ਦੁਆ ਕਰਦ=ਅਸ਼ੀਰਵਾਦ ਕਰਦੀ ਹੈ—ਉਮਰ ਬਰਕਤ ਦੌਲਤ ਜ਼ਿਆਦਾ। ਕਿ ਏ ਸ਼ਾਹਿ ਆਜ਼ਾਦ ਬਖਤ=ਜੋ ਹੇ ਬਾਦਸ਼ਾਹ ! ਨਿਆਰੇ ਭਾਗਾਂ ਵਾਲੇ ! ਆਪ ਦੇਹੀਮੁ=ਛਤ੍ਰ ਦੇ ਸਜ਼ਾਵਾਰ=ਲਾਇਕ ਹੋ ਅਤੇ ਤਖਤ ਦੇ ਵੀ ਸਾਯਾਨ=ਲਾਇਕ ਹੋ॥ ੨੫॥

ਮਰਾ ਕਾਹੀਯਾ ਆਮਦ ਅਜ਼ ਬਹਰ ਕਾਹ ॥

ਦੋ ਸੇ ਸਦ ਸਵਾਰੇ ਯਕ ਅਜ਼ ਸਕਲ ਸ਼ਾਹਿ ॥੨੬॥

ਮਰਾ ਕਾਹੀਯਾ ਆਮਦ ਅਜ਼=ਮੇਰੇ ਘਾਹੀ ਆਏ ਸੇ ਬਹਰ ਕਾਹ=ਵਾਸਤੇ ਘਾਹ ਦੇ।ਦੋ ਸੇ ਸਦ ਸਵਾਰੇ=ਦੋ ਅਤੇ ਤਿੰਨ ਅਰਥਾਤ ਪੰਜ ਸੌ ਅਸਵਾਰ ਸੀ ਯਕ ਅਜ਼ ਸਕਲ ਸ਼ਾਹਿ=ਜਿਨ੍ਹਾਂ ਨਾਲ ਇਕ ਅਸਵਾਰ ਬਾਦਸ਼ਾਹ ਦੀ ਸ਼ਕਲ ਦਾ ਸੀ॥ ੨੬॥

ਕਿ ਬਿਹਤਰ ਹੁਮਾਨਸਤ ਆਂ ਰਾ ਬਿਦਿਹ ॥

ਵਗਰ ਨਹ ਖੁਦਸ਼ ਮਉਤ ਬਰ ਸਰ ਬਿਨਿਹ ॥੨੭॥

ਕਿ ਆਂ ਰਾ ਬਿਦਿਹ=ਜੋ ਉਨ੍ਹਾਂ ਤਾਈਂ ਆਪ ਦੇ ਦੇਵੋਂ ਤਾਂ ਹੁਮਾ=ਓਹ ਗਲ ਬਿਹਤਰ ਨਸਤ=ਚੰਗੀ ਹੈ। ਵਗਰ ਨਹ=ਅਗਰ ਨਹੀਂ ਤਾਂ ਖੁਦਸ਼ ਸਰ ਬਰ ਮਉਤ ਬਿਨਿਹ=ਆਪਣੇ ਸਿਰ ਦੇ ਉਪਰ ਮੌਤ ਨੂੰ ਰੱਖ ਲੈ॥ ੨੭॥

ਸ਼ੁਨੀਦੇ ਜ਼ਿ ਮਨ ਸ਼ਾਹਿ ਗਰ ਈਂ ਸੁਖਨ ॥

ਹੁਮਾਨਾ ਤੁਰਾ ਬੇਖ ਬਰਕੰਦ ਬੁਨ ॥੨੮॥

ਗਰ ਮਨ ਸ਼ਾਹਿ=ਅਗਰ ਜੇਕਰ ਮੇਰੇ ਬਾਦਸ਼ਾਹ ਨੇ ਈਂ ਸੁਖਨ ਸ਼ੁਨੀਦੇ=ਇਸ ਬਚਨ ਨੂੰ ਸੁਣ ਲਿਆ। ਹੁਮਾਨਾ=ਓਹ ਤਾਂ ਤੁਰਾ ਬੁਨ=ਤੈਨੂੰ ਆਦੋਂ ਹੀ ਬੇਖ ਬਰਕੰਦ ਜੜ ਤੋਂ ਕਟ ਦੇਵੇਗਾ॥ ੨੮॥

ਸ਼ੁਨੀਦ ਈਂ ਸੁਖਨ ਸ਼ਾਹਿ ਫੌਲਾਦ ਤਨ ॥

**ਬ ਲਰਜ਼ੀਦ ਬਰ ਖੁਦ ਚੁ ਬਰਗੇ ਸਮਨ ॥ ੨੯ ॥**

ਫੌਲਾਦ ਤਨ ਵਾਲੇ ਬਾਦਸ਼ਾਹ ਨੇ ਜਿਸ ਵੇਲੇ ਈਂ ਸੁਖਨ ਸ਼ੁਨੀਦ=ਇਸ ਬਚਨ ਨੂੰ ਸੁਣਿਆਂ। ਤਾਂ ਸਮਨ=ਚੰਬੇ ਦੇ ਬਰਗੇ ਚੁ=ਪਤੇ ਮਨਿੰਦ ਖੁਦ=ਆਪਣੇ ਸਥਾਨ ਬਰ=ਉਪਰ ਖਲੋਤਾ ਹੋਇਆ ਬ ਲਰਜ਼ੀਦ=ਕੰਬ ਉਠਿਆ ॥ ੨੯ ॥

ਬਾਦਸ਼ਾਹ ਆਪਣੇ ਦਿਲ ਵਿਚ ਸੋਚਦਾ ਹੈ ਕਿ-

**ਚੁਨਾ ਜੰਗ ਕਰਦੰਦ ਈਂ ਕਾਹੀਯਾਂ ॥**
**ਨ ਦਾਨਮ ਮਗਰ ਸ਼ਾਹਿ ਬਾਸ਼ਦ ਜਵਾਂ ॥ ੩੦ ॥**

ਈਂ ਕਾਹੀਯਾਂ=ਇਨ੍ਹਾਂ ਘਾਹੀਆਂ ਨੇ ਚੁਨਾ ਜੰਗ ਕਰਦੰਦ=ਐਸਾ ਜੰਗ ਕੀਤਾ ਹੈ ਜੋ ਇਨ੍ਹਾਂ ਦੇ ਮੁਕਾਬਲੇ ਮਗਰ=ਅਗਰ ਜੇਕਰ ਕੋਈ ਜਵਾਂ ਸ਼ਾਹ ਬਾਸ਼ਦ=ਜਵਾਨ ਬਾਦਸ਼ਾਹ ਹੋਵੇ ਤਾਂ ਮੈਂ ਨ ਦਾਨਮ=ਨਹੀਂ ਜਾਣਦਾ।

ਭਾਵ ਮੇਰੇ ਖਿਆਲ ਵਿਚ ਤਾਂ ਇਨ੍ਹਾਂ ਦੇ ਮੁਕਾਬਲੇ ਕੋਈ ਭੀ ਨਹੀਂ ਹੈ ॥੩੦॥

**ਨ ਦਾਨਮ ਕਸੇ ਸ਼ਾਹਿ ਹਸਤਸ਼ ਜਵਾਂ ॥**
**ਕਿ ਮਾਰਾ ਬਿਗੀਰਦ ਜਿ ਮਾਯੰਦਰਾਂ ॥ ੩੧ ॥**

ਮੈਂ ਨ ਦਾਨਮ=ਨਹੀਂ ਜਾਣਦਾ ਕਿ ਉਨ੍ਹਾਂ ਘਾਹੀਆਂ ਦਾ ਕਸੇ ਜਵਾਂ ਸ਼ਾਹਿ-ਕੋਈ ਜਵਾਨ ਬਾਦਸ਼ਾਹ ਹਸਤਸ਼=ਹੋਵੇਗਾ। ਕਿ ਮਾਰਾ=ਜੋ ਮੇਰੇ ਤਾਈਂ ਮਾਯੰਦਰਾਂ ਵਲੈਤ ਜ਼ਿ=ਸੇ ਫੜ ਕੇ ਬਿਗੀਰਦ=ਲੈ ਜਾਏਗਾ ॥ ੩੧ ॥

ਇਹ ਗਲ ਵਿਚਾਰ ਕੇ-

**ਜ਼ਿ ਪੇਸ਼ੀਨਹੇ ਸ਼ਹ ਵਜ਼ੀਰਾਂ ਬੁਖ਼ਾਂਦ ॥**
**ਸੁਖਨ ਹਾਇ ਪੋਸ਼ੀਦਹ ਬਾ ਓ ਬਿਰਾਂਦ ॥੩੨॥**

ਸ਼ਹ=ਬਾਦਸ਼ਾਹ ਨੇ ਆਪਣੇ ਪੇਸ਼ੀਨਹੇ=ਅਗੇ ਵਜ਼ੀਰਾਂ ਨੂੰ ਬੁਖਾਂਦ=ਬੁਲਾਇਆ। ਓ ਬ=ਉਨ੍ਹਾਂ ਵਜ਼ੀਰਾਂ ਨਾਲ ਹਾਇ ਪੋਸ਼ੀਦਹ=ਬਹੁਤ ਗੁਝੇ ਸੁਖਨ ਬਿਰਾਂਦ=ਬਚਨ ਚਲਾਏ ॥ ੩੨ ॥

**ਤੁ ਦੀਦੀ ਚੁਨਾ ਕਾਹੀਯਾਂ ਜੰਗ ਕਰਦ ॥**
**ਕਿ ਅਜ਼ ਮੁਲਕ ਯਜ਼ਦਾ ਬਰਾਵੁਰਦ ਗਰਦ ॥੩੩॥**

ਹੇ ਵਜ਼ੀਰੋ ! ਤੁ ਦੀਦੀ=ਤੁਸੀਂ ਭੀ ਵੇਖਿਆ ਹੈ ਕਿ ਕਾਹੀਯਾਂ=ਘਾਹੀਆਂ ਨੇ ਚੁਨਾ=ਐਸਾ ਜੰਗ ਕੀਤਾ ਹੈ ਕਿ=ਜੋ ਅਰਥਾਤ ਜਿਨ੍ਹਾਂ ਨੇ ਯਜ਼ਦਾਂ=ਪ੍ਰਮਾਤਮਾਂ ਦੇ ਮੁਲਕ ਉਪਰ ਗਰਦ=ਘਟੇ ਨੂੰ ਆਵੁਰਦ=ਲਿਆਉਣਾ ਕੀਤਾ ਹੈ ॥ ੩੩ ॥

'ਅਜ਼' ਦਾ ਅਰਥ 'ਨੇ' ਸਮਝਣਾ।

ਮੁਬਾਦਾ ਕੁਨਦ ਤਾਖ਼ਤ ਬਰ ਮੁਲਕ ਅਖਤ ॥
ਦਿਹਮ ਕਾਹੀਯਾ ਰਾ ਅਜ਼ਾਂ ਨੇਕ ਬਖਤ ॥੩੪॥

ਮੁਬਾਦਾ=ਮੈਂ ਨਹੀਂ ਜਾਣਦਾ ਜੋ ਮੇਰੇ ਮੁਲਕ ਉਪਰ ਸਖਤੀ ਨਾਲ ਤਾਖਤ ਕੁਨਦ=ਚੜ੍ਹਾਈ ਕਰ ਦੇਵੇ । ਇਸ ਕਰਕੇ ਹੇ ਵਜ਼ੀਰੇ! ਮੇਰੇ ਦਿਲ ਵਿਚ ਇਹ ਵਿਚਾਰ ਆਉਂਦਾ ਹੈ ਕਿ ਅਜ਼ਾਂ ਨੇਕ ਬਖਤ=ਇਸ ਚੰਗੇ ਭਾਗਾਂ ਵਾਲੇ ਨੂੰ ਕਾਹੀਯਾ ਰਾ ਦਿਹਮ=ਘਾਹੀਆਂ ਦੇ ਤਾਈਂ ਦੇ ਦੇਵਾਂ ॥ ੩੪ ॥

ਹੁਮਾ ਸ਼ਾਹਿ ਮਹਿਬੂਸ਼ੀਯਾ ਪੇਸ਼ ਖ਼ਾਂਦ ॥
ਹਵਾਲਹ ਨਮੂਦਸ਼ ਕਿ ਓਰਾ ਨਿਸ਼ਾਂਦ ॥੩੫॥

ਮਗਰਬ ਦੇ ਬਾਦਸ਼ਾਹ ਨੇ ਹੁਮਾਂ ਮਹਿਬੂਸ਼ੀਯਾ=ਉਨ੍ਹਾਂ ਕੈਦੀਆਂ ਨੂੰ ਆਪਣੇ ਪੇਸ਼ ਖਾਂਦ=ਅਗੇ ਬੁਲਾ ਕੇ ਓਰਾ ਹਵਾਲਹ ਨਮੂਦਸ਼=ਉਸ ਦੇ ਹਵਾਲੇ ਕਰ ਦਿਤੇ ਕਿ ਨਿਸ਼ਾਂਦ=ਜੋ ਓਥੇ ਆ ਕੇ ਬੈਠੇ ਹੋਏ ਸਨ।

ਭਾਵ ਜੋ ਵਜ਼ੀਰ ਦੀ ਲੜਕੀ ਪੁਰਸ਼ ਦਾ ਰੂਪ ਧਾਰ ਕੇ ਆਈ ਬੈਠੀ ਸੀ ਉਸ ਦੇ ਹਵਾਲੇ ਸਾਰੇ ਘਾਹੀ ਕਰ ਦਿਤੇ ॥ ੩੫ ॥

ਉਸ ਵਜ਼ੀਰ ਦੀ ਲੜਕੀ ਨੂੰ ਉਹ ਬਾਦਸ਼ਾਹ ਕਹਿੰਦਾ ਹੈ ਕਿਃ-

ਤੁ ਆਜ਼ਾਦ ਗਸ਼ਤੀ ਅਜ਼ੀ ਸਹਿਲ ਚੀਜ਼ ॥
ਬਿਗੀਰਏ ਬਿਰਾਦਰ ਤੁ ਅਜ਼ ਜਾਂ ਅਜ਼ੀਜ਼ ॥੩੬॥

ਅਜ਼ੀ ਸਹਿਲ ਚੀਜ਼=ਇਸ ਤੁਛ ਚੀਜ਼ਦੇ ਵਾਸਤੇ ਤੁ ਅਜ਼ਾਦ ਗਸ਼ਤੀ=ਤੂੰ ਕਿਸ ਵਾਸਤੇ ਨਿਆਰਾ ਹੁੰਦਾ ਹੈਂ । ਭਾਵ ਇਨ੍ਹਾਂ ਕੈਦੀਆਂ ਵਾਸਤੇ ਤੂੰ ਕਿਉਂ ਲੜਨਾ ਚਾਹੁੰਦਾ ਹੈਂ । ਤੂੰ ਇਨ੍ਹਾਂ ਬਿਰਾਦਰ=ਭਾਈਆਂ ਨੂੰ ਬਿਗੀਰਏ=ਫੜ ਲੈ ਕਿਉਂਕਿ ਤੁ ਜਾਨ ਅਜ਼ ਅਜ਼ੀਜ਼=ਤੂੰ ਮੈਨੂੰ ਜਾਨ ਤੋਂ ਵਧ ਪਿਆਰਾ ਹੈਂ ॥ ੩੬ ॥

ਜ਼ਨੇ ਪੇਚ ਦਸਤਾਰ ਰਾ ਤਾਬ ਦਾਦ ॥
ਦਿਗਰ ਦਸਤ ਬਰ ਮੁਸ਼ਤ ਤੇਗਸ਼ ਨਿਹਾਦ ॥੩੭॥

ਬਾਦਸ਼ਾਹ ਪਾਸੋਂ ਇਹ ਸੁਣ ਕੇ ਉਸ ਜ਼ਨੇ=ਇਸਤ੍ਰੀ ਨੇ ਦਸਤਾਰ ਪੇਚ ਰਾ= ਪਗ ਦੇ ਪੇਚ ਤਾਈਂ ਤਾਬ ਦਾਦ=ਤੇਜ ਦਿਤੀ। ਭਾਵ ਆਪਣੀ ਪਗ ਢਿਲੀ ਸਮਝ ਕੇ ਉਪਰ ਤੋਂ ਲੜ ਨੂੰ ਖਿਚ ਕੇ ਬੰਨਣਾ ਕੀਤਾ ਕਿ ਮਤਾਂ ਪਗ ਡਿਗਣ ਨਾਲ ਮੇਰਾ ਭੇਦ ਨ ਖੁਲ੍ਹ ਜਾਏ। ਦਿਗਰ ਦਸਤ=ਦੂਸਰਾ ਹਥ ਸ਼=ਉਸ ਨੇ ਤੇਗ ਮੁਸ਼ਤ ਬਰ ਨਿਹਾਦ= ਤਲਵਾਰ ਦੀ ਮੁਠ ਉਪਰ ਰਖਣਾ ਕੀਤਾ ॥ ੩੭ ॥

ਬਿਜ਼ਦ ਤਾਜ਼ੀਯਾਨਹ ਬ ਹਰ ਚਾਰ ਚਾਰ ॥

**ਬਗੁਫ਼ਤਾ ਕਿ ਏ ਬੇਖਬਰ ਬੇਮੁਹਾਰ ॥੩੮॥**

ਬ ਹਰ=ਉਪਰ ਹਰ ਇਕ ਕੈਦੀ ਦੇ ਚਾਰ ਚਾਰ ਤਾਜ਼ੀਯਾਨਹ=ਕੋਰੜੇ ਬਿਜ਼ਦ= ਮਾਰੇ ਤੇ ਮੂੰਹ ਸੇ ਐਸੇ ਬਗੁਫਤਾ=ਕਿਹਾ ਕਿ ਏ ਬੇਖਬਰ=ਜੋ ਹੋ ਬਿਅਕਲੋ ਅਤੇ ਬੇਮੁਹਾਰ=ਊਠੋ ! ॥ ੩੮ ॥

**ਕਿ ਆਮਦ ਦਰੀਂਜਾ ਵਜ਼ਾ ਕਾਹ ਨੇਸਤ ॥**
**ਕਿ ਏਜ਼ਦ ਗਵਾਹ ਅਸਤ ਯਜ਼ਦਾਂ ਯਕੇਸਤ ॥੩੯॥**

ਕਿ ਈਂ ਜਾ ਦਰ ਆਮਦ=ਜੋ ਤੁਸੀਂ ਇਸ ਜਗਾ ਦੇ ਅੰਦਰ ਆਏ ਹੋ ਕੀ ਵਜ਼ਾ ਕਾਹ ਨੇਸਤ=ਉਸ ਜਗਾ ਘਾਹ ਨਹੀਂ ਸੀ ।

(ਇਹ ਮੂੰਹ ਚੋਪੜੀਆਂ ਗੱਲਾਂ ਸਿਰਫ ਬਾਦਸ਼ਾਹ ਦੇ ਵਿਖਾਵੇ ਮਾਤ੍ਰ ਕਰ ਰਹੀ ਹੈ)

ਕਿ ਏਜ਼ਦ ਗਵਾਹ ਅਸਤ=ਜੋ ਪ੍ਰਮਾਤਮਾਂ ਹੀ ਗਵਾਹ ਹੈ, ਯਜ਼ਦਾਂ ਯਕੇਸਤ= ਓਹ ਪ੍ਰਮਾਤਮਾਂ ਹੀ ਸਾਰਿਆਂ ਵਿਚ ਇਕ ਹੈ ॥ ੩੯ ॥

**ਦਰੋਗੇ ਮਰਾ ਬਰ ਗਫ਼ੂਰੇ ਗੁਆਹਸਤ ॥**
**ਬਿਗੋਯਦ ਕਿ ਮਾਰਾ ਪਨਾਹੇ ਖੁਦਾਸਤ ॥੪੦॥**

ਮਰਾ ਦਰੋਗੇ ਬਰ=ਮੇਰੇ ਝੂਠ ਬੋਲਣ ਉਪਰ ਗਫ਼ੂਰੇ=ਖਿਮਾਂ ਕਰਨ ਵਾਲਾ ਪ੍ਰਮਾਤਮਾਂ ਗੁਆਹਸਤ=ਗਵਾਹ ਹੈ ।

ਨੋਟ—ਉਸ ਦੇ ਕਹਿਣ ਦਾ ਭਾਵ ਇਹ ਹੈ ਕਿ ਮੈਂ ਜਿਹੜੇ ਹਰ ਇਕ ਨੂੰ ਚਾਰ ਚਾਰ ਕੋਰੜੇ ਮਾਰ ਕੇ ਕਈ ਤਰਾਂ ਦੀਆਂ ਗੱਲਾਂ ਆਖੀਆਂ ਹਨ ਇਹ ਕੇਵਲ ਸਾਰਿਆਂ ਨੂੰ ਛੁਡਾਣ ਵਾਸਤੇ ਬਾਦਸ਼ਾਹ ਦੇ ਸਾਹਮਣੇ ਕਹੀਆਂ ਹਨ, ਉਸ ਦਾ ਆਪਣਾ ਪਤੀ ਰਾਜਾ ਵੀ ਤਾਂ ਵਿਚੇ ਹੈ ਇਸ ਵੇਲੇ ਉਸ ਨੂੰ ਵੀ ਘਾਹੀ ਬਣਾਇਆ ਹੋਇਆ ਹੈ ।

ਪੁਨਾ ਉਸ ਲੜਕੀ ਨੇ ਬਿਗੋਯਦ=ਕਿਹਾ ਕਿ ਮਾਰਾ ਪਨਾਹੇ ਖੁਦਾਸਤ=ਜੋ ਮੇਰਾ ਆਸਰਾ ਇਕ ਪ੍ਰਮਾਤਮਾ ਹੀ ਹੈ, ਓਹ ਸਾਰੇ ਭੇਦਾਂ ਨੂੰ ਜਾਣਦਾ ਹੈ ਅਤੇ ਓਹ ਬਖਸ਼ਣਹਾਰ ਹੈ ॥ ੪੦ ॥

**ਰਹਾਈ ਦਿਹਦ ਖੁਦ ਖੁਦਾਵੰਦ ਤਖਤ ॥**
**ਵਿਦਾ ਗਸ਼ਤ ਜ਼ੇ ਮੰਜ਼ਲੋ ਜਾਇ ਸਖਤ ॥੪੧॥**

ਰਾਜ ਤਖਤ ਦੇ ਖੁਦਾਵੰਦ=ਮਾਲਕ ਭਾਵ ਆਪਣੇ ਪਤੀ ਨੂੰ ਖੁਦ ਰਹਾਈ ਦਿਹਦ=ਆਪ ਖਲਾਸੀ ਦਿਵਾ ਦਿਤੀ ਅਤੇ ਮੰਜ਼ਲੋ=ਟਿਕਾਣੇ ਦੀ ਸਖਤ ਜਾਇ=ਔਖੀ ਜਗ੍ਹਾ ਤੋਂ ਵਿਦਾ ਗਸ਼ਤ=ਦੂਰ ਹੋ ਗਈ ॥ ੪੧ ॥

ਹੁਣ ਸਾਰੀ ਹਿਕਾਯਤ ਦਾ ਭਾਵ ਕਥਨ ਕਰਦੇ ਹਨ ਕਿ—

ਹੇ ਔਰੰਗਜ਼ੇਬ ! ਵਾਹਿਗੁਰੂ ਦੀ ਕੁਦਰਤ ਦੇਖ ! ਜੋ ਐਨੇ ਵਡੇ ਰੂਮ ਦੇ ਬਾਦਸ਼ਾਹ ਨੂੰ ਇਕ ਛੋਟੇ ਜਿਹੇ ਬਾਦਸ਼ਾਹ ਨੇ ਬੰਨ ਲਿਆ, ਮਗਰ ਉਸ ਦੀ ਆਪਣੀ ਕੋਈ ਪੇਸ਼ ਨਹੀਂ ਗਈ ਅਤੇ ਬੜੇ ਬੜੇ ਸਿਆਣੇ ਵਜ਼ੀਰ ਭੀ ਉਸ ਨੂੰ ਛੁਡਾ ਨਾ ਸਕੇ ਫੇਰ ਵਜ਼ੀਰ ਦੀ ਇਕ ਲੜਕੀ ਨੇ ਪ੍ਰਮਾਤਮਾ ਦੀ ਸ਼ਕਤੀ ਪਾ ਕੇ ਇਕਲਿਆਂ ਹੀ ਆਪਣੀ ਅਕਲ ਨਾਲ ਗੱਲਾਂ ਬਾਤਾਂ ਕਰਕੇ ਆਪਣੇ ਬਾਦਸ਼ਾਹ ਨੂੰ ਛੁਡਾ ਲਿਆਂਦਾ।

ਤਾਂ ਤੇ ਵਿਚਾਰ ਕੇ ਵੇਖ ਤੂੰ ਜੋ ਹੰਕਾਰੀ ਹੋ ਕੇ ਸਾਰਿਆਂ ਨੂੰ ਦੁਖ ਦੇ ਰਿਹਾ ਹੈਂ ਤੈਨੂੰ ਪ੍ਰਮੇਸ਼ਰ ਦਾ ਡਰ ਨਹੀਂ। ਫੇਰ ਤੂੰ ਕਹਿੰਦਾ ਹੈਂ ਮੈਂ ਬੜੇ ਬਲ ਵਾਲਾ ਹਾਂ ਮੈਨੂੰ ਕੌਣ ਜਿਤ ਸਕਦਾ ਹੈ ਯਦਪੀ ਬਲ ਵਾਲਾ ਤੂੰ ਠੀਕ ਹੈਗਾ ਸੀ ਪਰ ਤੇਰੇ ਹੰਕਾਰ ਤੇ ਝੂਠ ਬੋਲਣ ਨਾਲ ਤੇਰਾ ਬਲ ਦੂਰ ਹੋ ਗਿਆ ਹੈ ਹੁਣ ਤੂੰ ਦੁਖ ਪਾ ਕੇ ਛੇਤੀ ਮਰ ਜਾਏਂਗਾ।

ਇਸ ਤਰ੍ਹਾਂ ਔਰੰਗਜ਼ੇਬ ਨੂੰ ਸਮਝਾ ਕੇ ਹੁਣ ਛੇਵੀਂ ਹਿਕਾਯਤ ਦੀ ਸਮਾਪਤੀ ਕਰਦੇ ਹੋਏ ਦਸਮੇਸ਼ ਪਿਤਾ ਜੀ ਗੁਰੂ ਸਾਹਿਬ ਜੀ ਅਗੇ ਪ੍ਰਾਰਥਨਾ ਕਰਦੇ ਹਨ—

**ਬਿਦਿਹ ਸਾਕੀਯਾ ਸਾਗ਼ਰੇ ਸਬਜ਼ ਪਾਨ ॥**

**ਕਿ ਸਾਹਿਬ ਸ਼ਊਰ ਅਸਤ ਜ਼ਾਹਰ ਜਹਾਨ ॥੪੨॥**

ਹੇ ਸਾਕੀਯਾ=ਗੁਰੋ ! ਨਾਮ ਰੂਪੀ ਸਬਜ਼ ਪਾਨ=ਰੰਗ ਦਾ ਸਾਗਰੇ ਬਿਦਿਹ= ਪਿਆਲਾ ਦਿਓ। ਕਿ ਜ਼ਾਹਰ ਜਹਾਨ=ਜੋ ਪ੍ਰਸਿਧ ਹੀ ਸੰਸਾਰ ਵਿਚ ਸ਼ਊਰ ਸਾਹਿਬ ਅਸਤ=ਅਕਲ ਦਾ ਮਾਲਕ ਹੈ।

ਭਾਵ ਨਾਮ ਦੁਆਰੇ ਹੀ ਆਤਮ ਵਿਸ਼ੈਣੀ ਬੁਧੀ ਪ੍ਰਗਟ ਹੁੰਦੀ ਹੈ ॥ ੪੨ ॥

**ਬਿਦਿਹ ਸਾਕੀਯਾ ਜ਼ਾਮ ਫੀਰੋਜ਼ਹ ਰੰਗ ॥**

**ਕਿ ਦਰ ਵਕਤ ਸ਼ਬ ਚੂੰ ਖੁਸ਼ੇ ਰੋਜ਼ ਜੰਗ ॥੪੩॥੬॥**

ਹੇ ਸਾਕੀਯਾ=ਗੁਰੋ ! ਫਿਰੋਜ਼ੇ ਰੰਗ ਦਾ ਨਾਮ ਰੂਪੀ ਜਾਮ=ਪਿਆਲਾ ਬਿਦਿਹ= ਦਿਓ। ਕਿ ਦਰ ਵਕਤ ਸ਼ਬ=ਜੋ ਅਵਸਥਾ ਰੂਪੀ ਰਾਤ ਦੇ ਵੇਲੇ ਅੰਦਰ ਅਤੇ ਚੂੰ=ਐਸੇ ਹੀ ਕਾਮ ਆਦਿਕ ਸ਼ਤ੍ਰੂਆਂ ਨਾਲ ਜੰਗ ਕਰਨ ਦੇ ਦਿਨਾਂ ਵਿਚ ਖੁਸ਼ੇ=ਪ੍ਰਸੰਨ ਕਰਨ ਵਾਲਾ ਹੈ।

ਅਰਥਾਤ ਨਾਮ ਜਪਣ ਕਰਕੇ ਹੀ ਅਵਸਥਾ ਰੂਪੀ ਰਾਤ ਸਫਲ ਹੁੰਦੀ ਹੈ ਅਤੇ ਕਾਮ ਆਦਿਕ ਸ਼ਤਰੂ ਜਿਤੇ ਜਾਂਦੇ ਹਨ ॥ ੪੩ ॥ ੬ ॥

## ॥ ਛੇਵੀਂ ਹਿਕਾਯਤ ਸੰਪੂਰਣ ॥

# ਹਿਕਾਯਤ ਸਤਵੀਂ

ੴ ਵਾਹਿਗੁਰੂ ਜੀ ਕੀ ਫਤਹ ॥

ਖ਼ੁਦਾਵੰਦ ਬਖਸ਼ਿੰਦਏ ਬੇਸ਼ੁਮਾਰ ॥
ਕਿ ਜ਼ਾਹਰ ਜ਼ਹੂਰ ਅਸਤ ਸਾਹਿਬ ਦਿਯਾਰ ॥੧॥

ਓਹ ਖ਼ੁਦਾਵੰਦ = ਪ੍ਰਮਾਤਮਾ ਬੇਸ਼ੁਮਾਰ = ਅਨਗਿਣਤ ਪਦਾਰਥਾਂ ਦੇ ਬਖਸ਼ਣ ਵਾਲਾ ਹੈ ਕਿ ਜ਼ਹੂਰ ਜ਼ਾਹਰ ਅਸਤ = ਜੋ ਸੰਸਾਰ ਵਿਚ ਪ੍ਰਸਿਧ ਹੈ ਅਤੇ ਦਿਯਾਰ = ਵਲੈਤਾਂ ਦਾ ਸਾਹਿਬ = ਮਾਲਕ ਹੈ ॥ ੧ ॥

ਤਬੀਅਤ ਬਹਾਲਸਤ ਹੁਸਨਲ ਜਮਾਲ ॥
ਚੁ ਹੁਸਨਲ ਜਮਾਲੋ ਫ਼ਜ਼ੀਲਤ ਕਮਾਲ ॥ ੨ ॥

ਤਬੀਅਤ = ਸੁਭਾਵ ਜਿਸ ਦਾ ਬਹਾਲ ਅਸਤ = ਖਿੜਿਆ ਰਹਿੰਦਾ ਹੈ ਤੇ ਜਮਾਲ = ਚੇਹਰਾ ਹੁਸਨਲ=ਪ੍ਰਕਾਸ਼ ਵਾਲਾ ਹੈ।ਚੁ = ਜੋ ਜਮਾਲੋ = ਚੇਹਰਾ ਹੁਸਨਲ = ਪ੍ਰਕਾਸ਼ ਵਾਲਾ ਹੈ। ਫਜ਼ੀਲਤ=ਵਡਿਆਈ ਕਮਾਲ=ਬੜੀ ਵਾ ਪੂਰਨ ਹੈ ॥ ੧ ॥

ਇਤਨਾ ਕੁ ਮੰਗਲ ਕਥਨ ਕਰਕੇ ਸਤਵੀਂ ਹਿਕਾਯਤ ਕਥਨ ਕਰਦੇ ਹੋਏ ਆਖਦੇ ਹਨ—ਹੇ ਔਰੰਗਜ਼ੇਬ ! ਹੁਣ ਕਥਾ ਸੁਣ—

ਕਿ ਇਸਫੰਦ ਯਾਰ ਅਜ਼ ਜਹਾਂ ਰਖਤ ਬੁਰਦ ॥
ਨਸਬ ਨਾਮਹੇ ਖ਼ੁਦ ਬ ਬਹਿਮਨ ਸਪੁਰਦ ॥੩॥

ਕਿ = ਜੋ 'ਇਸਫੰਦ ਯਾਰ' ਨਾਮੇ ਬਾਦਸ਼ਾਹ ਜਿਸ ਵੇਲੇ ਜਹਾਂ ਅਜ਼ = ਜਹਾਨ ਤੋਂ ਪ੍ਰਾਣਾਂ ਰੂਪੀ ਰਖਤ=ਅਸਬਾਬ ਬੁਰਦ=ਲਿਜਾਣ ਲਗਾ ਅਰਥਾਤ ਮਰਨ ਲਗਾ ਤਾਂ ਖ਼ੁਦ = ਆਪਣਾ ਨਸਬ ਨਾਮਹੇ ਗੱਦੀ ਨਾਮਾ 'ਬਹਿਮਨ' ਨਾਮੇ ਆਪਣੇ ਪੁਤਰ ਦੇ ਸਪੁਰਦ ਕਰ ਦਿਤਾ ॥ ੩ ॥

ਅਜ਼ਾਂ ਦੁਖ਼ਤਰੇ ਹਮ ਚੁ ਪਰਰੇ ਹੁਮਾਇ ॥
ਚੁ ਹੁਸਨਲ ਜਮਾਲ ਅਸਤ ਦਉਲਤ ਫ਼ਿਜ਼ਾਇ ॥੪॥

ਅਜ਼ਾਂ=ਉਸ 'ਬਹਿਮਨ' ਦੀ ਹਮ=ਭੀ ਇਕ ਦੁਖਤਰੇ=ਬੇਟੀ ਸੀ ਹੁਮਾਇ ਪਰਰੇ ਚੁ=ਹਮਾਯੂ ਪੰਛੀ ਦੇ ਮਨਿੰਦ ਚੁ ਹੁਸਨਲ ਜਮਾਲ ਅਸਤ=ਜਿਸ ਦਾ ਪ੍ਰਕਾਸ਼ ਵਾਲਾ ਚੇਹਰਾ ਹੈ ਅਤੇ ਦੌਲਤ ਦੇ ਫ਼ਿਜ਼ਾਇ=ਵਧਾਉਣ ਵਾਲੀ ਹੈ ਭਾਵ ਵਡਿਆਂ

ਭਾਗਾਂ ਵਾਲੀ ਹੈ ॥ ੪ ॥

ਚੁ ਬਹਮਨ ਸਹ ਅਜ਼ ਈਂ ਜਹਾਂ ਬੁਰਦ ਰਖਤ ॥
ਬ ਦੁਖ਼ਤਰ ਸਪੁਰਦੰਦ ਆਂ ਤਾਜ ਤਖ਼ਤ ॥੫॥

ਚੁ ਬਹਮਨ ਸਹ=ਜਿਸ ਵੇਲੇ 'ਬਹਿਮਨ' ਨਾਮੇ ਬਾਦਸ਼ਾਹ ਈਂ ਜਹਾਂ ਅਜ਼=ਇਸ ਸੰਸਾਰ ਸੇ ਪ੍ਰਾਣਾਂ ਰੂਪੀ ਅਸਬਾਬ ਬੁਰਦ=ਲਿਜਾਣ ਵਾਲਾ ਹੋਇਆ ਭਾਵ ਮਰਨ ਨੂੰ ਤਿਆਰ ਹੋਇਆ ਤਾਂ ਆਂ ਤਾਜ ਤਖਤ=ਉਸ ਨੇ ਆਪਣਾ ਛਤਰ ਤੇ ਰਾਜ ਤਖਤ ਬ ਦੁਖਤਰ ਸਪੁਰਦੰਦ=ਬੇਟੀ ਦੇ ਸਪੁਰਦ ਕਰ ਦਿਤਾ ॥ ੫ ॥

ਨਸ਼ਸਤੰਦ ਬਰ ਤਖ਼ਤ ਰੂਮੀ ਹੁਮਾਇ ॥
ਕਿ ਬੁਸਤਾਂ ਬਹਾਰ ਅਸਤੁ ਸੂਰਤ ਫਿਜ਼ਾਇ ॥੬॥

ਹੁਮਾਇ=ਹਮਾਯੂ ਪੰਛੀ ਵਾਂਗ ਮਨ ਬਾਂਛਤ ਫਲ ਦੇਣ ਵਾਲੀ ਉਹ ਲੜਕੀ ਰੂਪ ਵਲੈਤ ਦੇ ਰਾਜ ਤਖਤ ਬਰ ਨਸ਼ਸਤੰਦ=ਉਪਰ ਬੈਠਦੀ ਹੋਈ ਕਿ ਬੁਸਤਾ ਬਹਾਰ ਅਸਤ=ਜੋ ਬਾਗ ਦੀ ਸੋਹਣੀ ਬਹਾਰ ਵਾਂਗੂੰ ਦਿਲ ਨੂੰ ਖੁਸ਼ ਕਰਨ ਵਾਲੀ ਅਤੇ ਸੂਰਤ ਫਿਜ਼ਾਇ=ਸੁੰਦਰਤਾ ਦੇ ਵਧਾਉਣ ਵਾਲੀ ਹੈ ॥ ੬ ॥

ਚੁ ਬੁਗਜ਼ਸ਼ਤ ਬਰ ਵੈ ਜ਼ਿ ਦਹ ਸਾਲ ਚਾਰ ॥
ਕਿ ਪੈਦਾ ਸ਼ੁਦਹ ਸਬਜ਼ਹੇ ਨਉ ਬਹਾਰ ॥੭॥

ਚੁ ਵੈ ਬਰ ਜ਼ਿ=ਜਿਸ ਵੇਲੇ ਉਸ ਦੇ ਉਪਰ ਸੇ ਦਹ ਚਾਰ ਸਾਲ ਬੁਗਜ਼ਸ਼ਤ=ਚੌਦਾਂ ਸਾਲ ਗੁਜ਼ਰਦੇ ਹੋਏ ਭਾਵ ਚੌਦਾਂ ਸਾਲਾਂ ਦੀ ਹੋ ਗਈ ਤਾਂ ਕਿ ਨਉ ਬਹਾਰ ਸਬਜ਼ਹੇ=ਜੋ ਨਵੀਨ ਰੁਤ ਭਾਵ ਬਸੰਤ ਰੁਤ ਦਾ ਬੂਟਾ ਪੈਦਾ ਸ਼ੁਦਹ=ਉਤਪੰਨ ਹੋਇਆ ਅਰਥਾਤ ਭਰ ਜੁਆਨੀ ਆ ਗਈ ॥ ੭ ॥

ਬਹਾਰੇ ਗਵਾਨੀ ਬ ਨਉਬਤ ਰਸੀਦ ॥
ਚੁ ਬੁਸਤਾਂ ਗੁਲੇ ਸੁਰਖ ਬੇਰੂੰ ਕਸੀਦ ॥੮॥

ਉਸ ਦੇ ਬ=ਉਪਰ ਜੁਆਨੀ ਦੀ ਬਹਾਰ ਦੀ ਨੌਬਤ ਐਸੇ ਰਸੀਦ=ਪਹੁੰਚੀ। ਚੁ=ਜਿਸ ਤਰ੍ਹਾਂ ਮੌਸਮ ਮੇਂ ਬੁਸਤਾਂਗੁਲੇ=ਬਾਗ ਦਾ ਫੁਲ ਸੁਰਖ=ਲਾਲ ਰੰਗ ਨੂੰ ਬੈਰੂੰ ਕਸੀਦ=ਬਾਹਰ ਖਿਚਦਾ ਹੈ ॥ ੮ ॥

ਬ ਹੁਸਨ ਆਮਦਸ਼ ਤੂਤੀਏ ਨਉ ਬਹਾਰ ॥
ਚੁ ਮਾਹੇ ਕਿ ਬਰ ਖ਼ੁਦ ਕੁਨਦ ਨਉ ਬਹਾਰ ॥੯॥

ਜਿਸ ਤਰਾਂ ਨਉ ਬਹਾਰ=ਬਸੰਤ ਰੁਤ ਵਿਚ ਤੂਤੀਏ=ਪਪੀਸੀ ਅਰਥਾਤ ਪੱਤੇ ਕੋਮਲ ਹੁੰਦੇ ਹਨ, ਤੈਸੇ ਹੀ ਜੋਬਨ ਅਵਸਥਾ ਰੂਪੀ ਬਸੰਤ ਵਿਚ ਪੱਤਿਆਂ ਦੇ ਮਨਿੰਦ ਉਸ ਦੇ ਕੁਚ ਕੋਮਲ ਤੇ ਹੁਸਨ=ਪ੍ਰਕਾਸ਼ ਬ=ਵਿਚ ਆਮਦਸ਼=ਆਏ ਚੁ=ਜੈਸੇ

ਪੂਰਨਮਾਸ਼ੀ ਦਾ ਮਾਹੇ=ਚੰਦ੍ਰਮਾਂ ਕਿ=ਜੋ ਖ਼ੁਦਬਰ=ਆਪਣੇ ਉਪਰ ਨਉ ਬਹਾਰ ਕੁਨਦ=ਅਨੰਦ ਕਰਦਾ ਹੈ॥ ੯॥

ਮਿਜ਼ਾਜ਼ਸ਼ ਜ਼ਿ ਤਿਫਲੀ ਬਰੂੰਦਰ ਰਸੀਦ ॥
ਜਵਾਨੀ ਜ਼ਿ ਆਗਾਜ਼ ਬਰ ਵੈ ਕਸ਼ੀਦ ॥੧੦॥

ਉਸ ਦੇ ਸਰੀਰ ਦਰ=ਅੰਦਰ ਤਿਫਲੀ=ਲੜਕਪਣ ਵਾਲੀ ਜਿਹੜੀ ਮਿਜ਼ਾਜ਼ਸ਼=ਖੋਹ ਸੀ ਉਹ ਬੇਰੂੰ ਰਸੀਦ=ਬਾਹਰ ਪਹੁੰਚ ਗਈ ਭਾਵ ਬਾਲਕ ਅਵਸਥਾ ਦੂਰ ਹੋ ਗਈ ਤੇ ਆਗਾਜ਼=ਪ੍ਰਗਟ ਹੀ ਵੈ=ਉਸ ਦੇ ਬਰ=ਉਪਰ ਜੁਆਨੀ ਕਸ਼ੀਦ=ਖਿਚ ਕੇ ਆਈ॥ ੧੦॥ ਫੇਰ ਕਹੇ ਨੂੰ ਸਪਸ਼ਟ ਕਰਦੇ ਹਨ—

ਵਿਦਾ ਸ਼ੁਦ ਅਜ਼ੋ ਹਾਲ ਤਿਫਲੀ ਮਿਜ਼ਾਜ ॥
ਬਹਾਰੇ ਜਵਾਨੀ ਦਰਾਂਮਦ ਬੁਬਾਜ਼ ॥੧੧॥

ਅਜ਼ੋ=ਉਸ ਦੇ ਤਿਫਲੀ=ਲੜਕਪਣ ਵਾਲੀ ਮਿਜ਼ਾਜ=ਖੋਹ ਦੀ ਹਾਲ=ਹਾਲਤ ਵਿਦਾਸ਼ੁਦ=ਦੂਰ ਹੋ ਗਈ ਅਤੇ ਜੁਆਨੀ ਦੀ ਬਹਾਰੇ=ਬਹਾਰ ਉਸ ਦੇ ਬ=ਉਪਰ ਬਾਜ=ਫਿਰ ਦਰਾਂਮਦ=ਆਈ॥ ੧੧॥

ਕਿ ਬਿਨਸ਼ਸਤ ਬਰ ਤਖ਼ਤ ਸ਼ਾਹਨ ਸ਼ਹੀ ॥
ਬਕਲਮ ਅੰਦਰ ਆਵੇਖਤ ਕਾਗ਼ਜ਼ ਮਹੀ ॥੧੨॥

ਇਕ ਦਿਨ ਕਿ=ਜੋ ਸ਼ਹਿਨ ਸ਼ਾਹੀ ਤਖਤ ਦੇ ਬਰ=ਉਪਰ ਬਿਨਸ਼ਸਤ=ਬੈਠਦੀ ਹੋਈ। ਤਿਸ ਵੇਲੇ ਕਲਮ ਦੇ ਬ=ਸਾਥ ਕਾਗਜ਼ ਦੇ ਅੰਦਰ ਸਾਰੀ ਮਹੀ=ਪ੍ਰਿਥਵੀ ਆਵੇਖਤ=ਲਪਟਾਈ। ਭਾਵ ਆਪਣੀ ਸਾਰੀ ਜ਼ਮੀਨ ਹਿਸਾਬ ਦੇ ਅੰਦਰ ਲਿਆਂਦੀ॥ ੧੨॥

ਨਜ਼ਰ ਕਰਦ ਬਰ ਬਚਹ ਗੌਹਰ ਨਿਗਾਰ ॥
ਕਿ ਬੁਰਦ ਅੰਦਰੂੰਨ ਸ਼ਬ ਵਕਤੇ ਗੁਬਾਰ ॥੧੩॥

ਅਤੇ ਆਪਣੀ ਪਰਜਾ ਨੂੰ ਵੇਖਦਿਆਂ ਵੇਖਦਿਆਂ ਇਕ ਗੌਹਰ=ਮੋਤੀਆਂ ਦੇ ਨਿਗਾਰ=ਪ੍ਰਖਣ ਵਾਲੇ ਜਵਾਹਰੀ ਬਚੇ ਬਰ=ਉਪਰ ਨਜ਼ਰ ਕਰਦ=ਨਿਗਾਹ ਕੀਤੀ ਭਾਵ ਜਵਾਹਰੀ ਦੇ ਬਚੇ ਉਪਰ ਆਸ਼ਕ ਹੋ ਗਈ ਤੇ ਸਮਾ ਪਾ ਕੇ ਉਸ ਨੂੰ ਬੁਲਵਾ ਕੇ ਕਿ=ਜੋ ਗੁਬਾਰ ਸ਼ਬ=ਕਾਲੀ ਰਾਤ ਦੇ ਵਕਤ ਆਪਣੇ ਮੰਦਰ ਦੇ ਅੰਦਰੂੰਨ=ਅੰਦਰ ਬੁਰਦ=ਲੈ ਗਈ॥ ੧੩॥

ਬਿਆਵੇਖ਼ਤ ਬਾ ਓ ਦੂ ਸੇ ਚਾਰ ਮਾਹ ॥
ਕਿ ਸ਼ਿਕਮ ਸ਼ ਫ਼ਰੋਮਾਂਦ ਅਜ਼ ਤੁਖ਼ਮਿ ਸ਼ਾਹ ॥੧੪॥

ਬਾ=ਸਾਥ ਓ=ਉਸ ਦੇ ਦੂ ਸੇ ਚਾਰ ਮਾਹ=ਦੋ ਤਿੰਨ ਚਾਰ ਮਹੀਨੇ

ਭਾਵ ਨੌਂ ਮਹੀਨੇ ਗ੍ਰਿਹਸਤ ਕਰਦੀ ਰਹੀ। ਕਿ=ਜੋ ਉਸ ਸ਼ਾਹ=ਸ਼ਾਹੂਕਾਰ ਦੇ ਤੁਖਮਿ ਅਜ਼=ਬੀਰਜ ਸੇ ਸ਼=ਉਸ ਦਾ ਸ਼ਿਕਮ=ਪੇਟ ਫਰੋਮਾਂਦ=ਨੀਚੇ ਰਿਹਾ। ਭਾਵ ਗਰਭ ਠਹਿਰ ਗਿਆ ਤਾਂ ਉਸ ਨੇ ਬਸ ਕੀਤੀ॥ ੧੪॥

ਚੁ ਨੁਹ ਮਾਹ ਗਸ਼ਤਹ ਬ ਆਂ ਬਿਸਤਨੀ॥
ਬਕੋਸ਼ਸ਼ ਦਰਾਮਦ ਰਗੇ ਖੁਸ਼ ਤਨੀ॥੧੫॥

ਆਂ=ਉਸ ਨੂੰ ਬਿਸਤਨੀ=ਪੇਟ ਹੋਇਆਂ ਹੋਇਆਂ ਚੁ ਨੁਹ ਮਾਹ=ਜਦ ਨੌਂ ਮਹੀਨੇ ਬ=ਉਪਰ ਗਸ਼ਤਹ=ਹੋ ਗਏ। ਤਾਂ ਖੁਸ਼ ਤਨੀ=ਚੰਗੇ ਸਰੀਰ ਵਾਲੀ ਦੀਆਂ ਰਗੇ=ਨਾੜੀਆਂ ਬਕੋਸ਼ਸ਼=ਵਿਚ ਖਿਚ ਦੇ ਦਰਾਂਮਦ=ਆਈਆਂ। ਭਾਵ ਨਾੜੀਆਂ ਕਸੀਆਂ ਗਈਆਂ॥ ੧੫॥

ਤਵੱਲਦ ਸ਼ੁਦਸ਼ ਕੋਦਕੇ ਸ਼ੀਰ ਖ਼ਾਰ॥
ਕਿ ਖ਼ੁਦ ਸ਼ਹਿ ਵ ਸ਼ਾਹ ਅਫਕੁਨੇ ਨਾਮਦਾਰ॥੧੬॥

ਸ਼=ਉਸ ਦੇ ਕੋਦਕੇ=ਲੜਕਾ ਸ਼ੀਰ ਖਾਰ=ਦੁਧ ਦੇ ਖਾਣ ਵਾਲਾ ਤਵੱਲਦ= ਪੈਦਾ ਵ ਪ੍ਰਗਟ ਸ਼ੁਦ=ਹੋਇਆ। ਕਿ=ਜੋ ਖੁਦ=ਆਪ ਸ਼ਹਿ=ਬਾਦਸ਼ਾਹ ਹੈ, ਵ= ਅਤੇ ਹੋਰਨਾਂ ਬਾਦਸ਼ਾਹਾਂ ਦੇ ਅਫਕੁਨੇ=ਡਾਲਣ ਵਾਲਾ ਨਾਮਦਾਰ=ਨਾਮਜ਼ਦ ਭਾਵ ਪ੍ਰਸਿਧ ਹੈ॥ ੧੬॥

ਕਿ ਜ਼ਾਹਰ ਨ ਕਰਦੰਦ ਸਿਰਰੇ ਜ਼ਹਾਂ॥
ਬ ਸੰਦੂਕ ਓਰਾ ਨਿਗਹ ਦਾਸ਼ਤ ਆਂ॥੧੭॥

ਹੇ ਔਰੰਗਜ਼ੇਬ! ਦੇਖ ਕੰਮ ਉਸ ਨੇ ਕੀ ਕੀਤਾ ਹੈ ਪ੍ਰੰਤੂ ਸਿਰਰੇ=ਭੇਦ ਜਹਾਂ= ਸੰਸਾਰ ਵਿਚ ਉਸ ਨੇ ਜ਼ਾਹਰ=ਪ੍ਰਗਟ ਨਹੀਂ ਕਰਦੰਦ=ਕੀਤਾ।

ਭਾਵ ਗਰਭ ਹੋਣਾ ਤੇ ਲੜਕੇ ਦਾ ਜੰਮਣਾ ਉਸ ਨੇ ਲੋਕਾਂ ਨੂੰ ਨਹੀਂ ਦਸਿਆ। ਪੁਨਾ ਆਂ=ਉਸ ਪ੍ਰਮਾਤਮਾਂ ਉਪਰ ਉਸ ਨੇ ਆਪਣੀ ਨਿਗਾਹ ਦਾਸ਼ਤ=ਨਜ਼ਰ ਰਖੀ ਭਾਵ ਵਾਹਿਗੁਰੂ ਦਾ ਧਿਆਨ ਕਰਕੇ ਓਰਾ=ਉਸ ਬੱਚੇ ਤਾਈਂ ਸੰਦੂਕ ਦੇ ਬ=ਵਿਚ ਰਖਿਆ॥ ੧੭॥

ਜ਼ਿ ਮੁਸ਼ਕੋ ਫ਼ਿਤਰ ਅੰਬਰ ਆਵੇਖ਼ਤੰਦ॥
ਬਰੋ ਊਦ ਅਜ਼ ਜ਼ਾਫ਼ਰਾਂ ਰੇਖ਼ਤੰਦ॥੧੮॥

ਮੁਸ਼ਕੋ ਅੰਬਰ=ਮੁਸ਼ਕੰਬਰ ਫਿਤਰ=ਕਸਤੂਰੀ ਜ਼ਿ=ਸੇ ਆਵੇਖਤੰਦ=ਲਿਪਟਾਯਾ ਭਾਵ ਉਸ ਦੇ ਆਸੇ ਪਾਸੇ ਗਰਮ ਸੁਗੰਧੀਆਂ ਰਖੀਆਂ ਜਿਸ ਕਰਕੇ ਗਰਮਾਇਸ਼ ਰਹੇ ਤੇ ਦਿਲ ਵੀ ਖਿੜਿਆ ਰਹੇ। ਬਰੋ=ਉਪਰ ਉਸ ਦੇ ਜ਼ਾਫ਼ਰਾਂ=ਕੇਸਰ ਘੋਲ ਕੇ ਰੇਖਤੰਦ=ਡੋਲ੍ਹਿਆ ਤੇ ਊਦ=ਧੂਪ ਧੁਖਾਇਆ॥ ੧੮॥

ਬਦਸਤ ਅੰਦਰੂੰ ਦਾਸ਼ਤ ਓਰਾ ਅਕੀਕ ॥
ਰਵਾਂ ਕਰਦ ਸੰਦੂਕ ਦਰਯਾ ਅਮੀਕ ॥੧੯॥

ਫੇਹ ਓਰਾ=ਉਸਦੇ ਬਦਸਤ ਅੰਦਰੂੰ=ਹਥ ਅੰਦਰ ਅਕੀਕ=ਹੀਰਾ ਦਾਸਤ=ਰਖਿਆ ਤੇ ਅਮੀਕ=ਡੂੰਘੇ ਦਰਿਆ ਵਿਚ ਓਹ ਸੰਦੂਕ ਰਵਾਂ ਕਰਦ=ਰਵਾਨਾ ਕਰ ਦਿਤਾ ॥ ੧੯ ॥

ਰਵਾਂ ਕਰਦ ਓਰਾ ਕੁਨਦ ਜਾਮਹ ਚਾਕ ॥
ਨਜ਼ਰ ਦਾਸ਼ਤ ਬਰੁ ਸ਼ੁਕਰ ਯਜ਼ਦਾਂਨ ਪਾਕ ॥੨੦॥

ਓਰਾ=ਉਸ ਦੇ ਤਾਈਂ ਰਵਾਂ ਕਰਦ=ਰਵਾਨਾ ਕਰਕੇ ਪਿਛੋਂ ਦੁਖ ਦੇ ਮਾਰਿਆਂ ਉਸ ਨੇ ਆਪਣਾ ਜਾਮਹ=ਚੋਲਾ ਭਾਵ ਪੁਸ਼ਾਕਾ ਚਾਕ ਕੁਨਦ=ਪਾੜਛੇ ਪਾੜਛੇ ਕਰ ਦਿਤਾ ਤੇ ਪਾਕ ਯਜ਼ਦਾਨ=ਪਵਿਤਰ ਪ੍ਰਮਾਤਮਾਂ ਦੇ ਸ਼ੁਕਰ ਬਰ=ਸ਼ੁਕਰਾਨੇ ਉਪਰ ਨਜ਼ਰ ਦਾਸ਼ਤ=ਨਿਗਾਹ ਰਖੀ । ਭਾਵ ਧਿਆਨ ਕਰਕੇ ਪ੍ਰਮੇਸ਼ਰ ਅਗੇ ਬੇਨਤੀ ਕਰਦੀ ਹੈ ਕਿ ਹੇ ਵਾਹਿਗੁਰੂ ! ਹੁਣ ਤੂੰ ਰਖਯਕ ਹੈਂ ॥ ੨੦ ॥

ਜਿਸ ਦਰਿਆ ਵਿਚ ਉਹ ਸੰਦੂਕ ਰੋਹੜਿਆ ਸੀ ਓਸੇ—

ਨਸ਼ਸਤੰਦ ਬਰ ਰੋਦ ਲਬੇ ਗ਼ਾਜ਼ਰਾਂ ॥
ਨਜ਼ਰ ਕਰਦ ਸੰਦੂਕ ਦਰੀਆ ਰਵਾਂ ॥੨੧॥

ਰੋਦ=ਦਰਿਆ ਦੇ ਲਬੇ=ਕੰਢੇ ਬਰ=ਉਪਰ ਗਾਜਰਾਂ=ਧੋਬੀ ਨਸ਼ਸਤੰਦ=ਬੈਠਾ ਸੀ । ਉਸ ਧੋਬੀ ਨੇ ਦਰਿਆ ਵਿਚ ਰਵਾਂ=ਚਲੇ ਆ ਰਹੇ ਸੰਦੂਕ ਉਪਰ ਨਜ਼ਰ ਕਰਦ=ਨਿਗਾਹ ਕੀਤੀ ॥੨੧॥

ਹਮੀ ਖ਼ਾਸਤ ਕਿ ਓਰਾ ਬਦਸਤ ਆਵਰੰਦ ॥
ਕਿ ਸੰਦੂਕ ਬਸਤਹ ਸ਼ਿਕਸਤ ਆਵਰੰਦ ॥੨੨॥

ਹਮੀ=ਭੀ ਉਸ ਧੋਬੀ ਨੇ ਖਾਸਤ=ਚਾਹਿਆ ਕਿ ਓਰਾ=ਜੋ ਉਸ ਸੰਦੂਕ ਤਾਈਂ ਬ ਦਸਤ=ਵਿਚ ਹੱਥਾਂ ਦੇ ਆਵਰੰਦ=ਲਿਆਵਾਂ । ਕਿ ਬਸਤਹਿ=ਜੋ ਬਧੇ ਹੋਏ ਸੰਦੂਕ ਨੂੰ ਆਵਰੰਦ=ਲਿਆ ਕੇ ਸ਼ਿਕਸਤ=ਤੋੜਨਾ ਕਰਾਂ ॥੨੨॥

ਚੁ ਬਾਜ਼ੂ ਬਕੋਸ਼ਸ਼ ਦਰਾਮਦ ਅਜ਼ਾਂ ॥
ਬ ਦਸਤੰ ਬਰਾਮਦ ਮਤਾਏ ਗਿਰਾਂ ॥ ੨੩ ॥

ਚੁ ਬਾਜ਼ੂ=ਜੋ ਮੋਢਿਆਂ ਦੀ ਕੋਸ਼ਸ਼ ਬ=ਚਲਾਕੀ ਨਾਲ ਅਜ਼ਾਂ=ਉਸ ਸੰਦੂਕ ਨੂੰ ਕਿਨਾਰੇ ਪਰ ਦਰਾਂਮਦ=ਲਿਆਂਦਾ ਤਾਂ ਗਿਰਾਂ=ਭਾਰੀ ਮਤਾਏ=ਧਨ ਉਸ ਦੇ ਬ ਦਸਤੰ= ਵਿਚ ਹੱਥ ਦੇ ਦਰਾਂਮਦ=ਆਇਆ ।

ਸ਼ਿਕਸਤੰਦ ਮੁਹਰਸ਼ ਬਰਾਏ ਮਤਾ ॥

ਪਦੀਦ ਆਮਦਹ ਜ਼ਾਂ ਚੁ ਰਖ਼ਸ਼ਿੰਦਹ ਮਾਹ ॥ ੨੪ ॥

ਮਤਾ=ਧਨ ਦੇ ਬਰਾਏ=ਵਾਸਤੇ ਮੁਹਰਸ਼=ਜੰਦਰਾ ਸ਼ਿਕਸਤੰਦ=ਤੋੜਿਆ। ਤਾਂ ਜ਼ਾਂ=ਉਸ ਸੰਦੂਕ ਸੇ ਰਖਸ਼ਿੰਦਹ=ਪ੍ਰਕਾਸ਼ ਵਾਲੇ ਮਾਹ ਚੁ=ਚੰਦ੍ਰਮਾਂ ਮਨਿੰਦ ਇਕ ਲੜਕਾ ਪਦੀਦ ਆਮਦਹ=ਪ੍ਰਗਟ ਹੋ ਆਇਆ ॥ ੨੪ ॥

ਵਜ਼ਾਂ ਗਾਜਰਾਂ ਖਾਨਹ ਕੋਦਕ ਚੁ ਨੇਸਤ ॥

ਖ਼ੁਦਾ ਮਨ ਪਿਸਰ ਦਾਦੀ ਹਮ ਬਸੇਸਤ ॥ ੨੫ ॥

ਚੁ=ਜੋ ਵਜ਼ਾ=ਉਸ ਗਾਜਰਾਂ ਧੋਬੀ ਦੇ ਖਾਨਹ=ਘਰ ਵਿਚ ਕੋਦਕ=ਲੜਕਾ ਕੋਈ ਭੀ ਨੇਸਤ=ਨਹੀਂ ਸੀ, ਉਸ ਲੜਕੇ ਨੂੰ ਵੇਖ ਕੇ ਧੋਬੀ ਕਹਿੰਦਾ ਹੈ—ਹਮ=ਭੀ ਬਸੇ= ਬਹੁਤ ਚੰਗੀ ਗਲ ਅਸਤ=ਹੈ । ਜੋ ਖ਼ੁਦਾ ਨੇ ਮਨ=ਮੈਨੂੰ ਈਂ ਪਿਸਰ ਦਾਦੀ=ਇਹ ਲੜਕਾ ਦਿਤਾ ਹੈ ॥ ੨੫ ॥

ਬਿਯਾਵੁਰਦ ਓਰਾ ਗਿਰਿਫ਼ਤ ਆਂ ਅਕੀਕ ॥

ਸ਼ੁਕਰ ਕਰਦ ਯਜ਼ਦਾਨ ਆਜ਼ਮ ਅਮੀਕ ॥੨੬॥

ਓਰਾ=ਉਸ ਦੇ ਤਾਈਂ ਬਿਯਾਵੁਰਦ=ਲਿਆਂਦਾ ਤੇ ਆਂ=ਉਸ ਦੇ ਹੱਥ ਵਿਚ ਅਕੀਕ=ਹੀਰਾ ਗਰਿਫਤ=ਫੜਿਆ ਹੋਇਆ ਵੇਖ ਕੇ ਯਜ਼ਦਾਨ=ਵਾਹਿਗੁਰੂ ਦਾ ਸ਼ੁਕਰ ਧੰਨਵਾਦ ਕਰਦਾ ਹੈ ਕਿ ਹੇ ਵਾਹਿਗੁਰੂ ! ਤੂੰ ਆਜ਼ਮ=ਬੜਾ ਅਮੀਕ=ਡੂੰਘਾ ਹੈਂ ॥ ੨੬ ॥

ਕੁਨਦ ਪਰਵਰਸ਼ਰਾ ਚੁ ਪਿਸਰੇ ਅਜ਼ੀਮ ॥

ਬਯਾਦੇ ਖ਼ੁਦਾ ਕਿਬਲਹ ਕਾਬਹ ਕਰੀਮ ॥੨੭॥

ਉਸ ਦੀ ਚੰਗੀ ਤਰਾਂ ਪਰਵਰਸ਼ਰਾ=ਪਾਲਣਾ ਕੁਨਦ=ਕੀਤੀ ਚੁ=ਜਦ ਉਹ ਪਿਸਰੇ=ਲੜਕਾ ਅਜ਼ੀਮ=ਵਡਾ ਹੋਇਆ ਤਾਂ ਕਾਬੇ ਦੇ ਕਿਬਲਹ=ਅਸਥਾਨ ਦਾ ਅਧਿਸ਼ਟੇਤਾ ਜੋ ਖ਼ੁਦਾ ਹੈ ਓਹ ਕਰੀਮ ਨਾਮੇ ਧੋਬੀ ਨੂੰ ਯਾਦਗੀਰੀ ਦੇ ਬ=ਵਿਚ ਆਇਆ ॥ ੨੭ ॥

ਚੁ ਬੁਗਜ਼ਸ਼ਤ ਬਰ ਵੈ ਦੁ ਸੇ ਸਾਲ ਮਾਹ ॥

ਕਜ਼ੋ ਦੁਖਤਰੇ ਖ਼ਾਨਹ ਆਵੁਰਦ ਸ਼ਾਹ ॥ ੨੮ ॥

ਪਾਲਦਿਆਂ ਪਾਲਦਿਆਂ ਚੁ=ਜਦ ਵੈ=ਉਸ ਲੜਕੇ ਦੇ ਬਰ=ਉਪਰ ਦੁ ਸੇ=ਦੋ ਤਿੰਨ ਸਾਲ ਤੇ ਕੁਝ ਕੁ ਮਾਹ=ਮਹੀਨੇ ਬ ਗੁਜਸ਼ਤ=ਗੁਜ਼ਰ ਗਏ।

ਭਾਵ ਕੁਝ ਕੁ ਵਡਾ ਹੋ ਗਿਆ ਤਾਂ—

ਕਜ਼ੋ—ਉਸ ਧੋਬੀ ਦੀ ਦੁਖਤਰੇ=ਬੇਟੀ ਲੜਕੇ ਨੂੰ ਖਿਡਾਂਦੀ ਖਿਡਾਂਦੀ ਸ਼ਾਹ ਖਾਨਹ ਆਵੁਰਦ=ਬਾਦਸ਼ਾਹਣੀ ਦੇ ਘਰ ਲੈ ਆਈ ॥ ੨੮ ॥

ਨਜ਼ਰ ਕਰਦ ਬਰ ਵੈ ਹੁਮਾਏ ਅਜ਼ੀਮ ॥
ਬਯਾਦ ਆਮਦਸ਼ ਪਿਸਰ ਗਾਜ਼ਰ ਕਰੀਮ ॥੨੯॥

ਓਹ ਬਾਦਸ਼ਾਹਣੀ ਹੁਮਾਏ=ਹਮਾਯੂ ਪੰਛੀ ਵਾਂਗ ਜੋ ਅਜ਼ੀਮ=ਬੜਾ ਸੁੰਦਰ ਲੜਕਾ ਹੈ, ਵੈ ਬਰ=ਉਸ ਦੇ ਉਪਰ ਨਜ਼ਰ=ਨਿਗਾਹ ਕਰਦੀ ਹੋਈ। ਕਰੀਮ ਨਾਮੇ ਗਾਜ਼ਰ=ਧੋਬੀ ਦਾ ਪਿਸਰ=ਲੜਕਾ ਵੇਖ ਕੇ ਉਸ ਨੂੰ ਆਪਣਾ ਪੁਤਰ ਬ ਯਾਦ ਆਮਦਸ਼=ਵਿਚ ਯਾਦਗੀਰੀ ਦੇ ਆਇਆ ॥ ੨੯ ॥

ਬਪੁਰਸ਼ੀਦ ਓਰਾ ਕਿ ਏ ਨੇਕ ਜ਼ਨ ॥
ਕੁਜਾ ਯਾਫ਼ਤੀ ਪਿਸਰ ਖੁਸ਼ ਖੋਇ ਤਨ ॥੩੦॥

ਤੇ ਓਰਾ=ਉਸ ਲੜਕੀ ਤਾਈਂ ਸਪੁਰਸ਼ੀਦ=ਪੁਛਿਆ ਕਿ ਏ ਨੇਕ ਜ਼ਨ=ਜੋ ਹੇ ਚੰਗੀ ਇਸਤ੍ਰੀ ! ਭਾਵ ਲੜਕੀ ! ਇਹ ਖੁਸ਼=ਚੰਗੇ ਤਨ ਵਾਲਾ ਤੇ ਚੰਗੇ ਖੋਇ= ਸੁਭਾਵ ਵਾਲਾ ਪਿਸਰ=ਲੜਕਾ ਕੁਜ਼ਾ ਯਾਫਤੀ=ਕਹਾਂ ਸੇ ਪਾਇਆ ਹੈ ॥ ੩੦ ॥

ਪਰੰਤੂ ਲੜਕੀ ਨੇ ਅਗੋਂ ਕੋਈ ਜਵਾਬ ਨਾ ਦਿਤਾ।

ਬਿਦਾਨੇਮ ਖਾਨੇਮ ਸ਼ਨਾਸੇਮ ਮਨ ॥
ਯਕੇ ਮਨ ਸ਼ਨਾਸ਼ਮ ਨ ਦੀਗਰ ਸੁਖ਼ਨ ॥੩੧॥

ਬਾਦਸ਼ਾਹਣੀ ਆਪਣੇ ਦਿਲ ਵਿਚ ਕਹਿੰਦੀ ਹੈ ਮੈਂ ਬਿਦਾਨੇਮ=ਜਾਣਦੀ ਹਾਂ, ਜੋ ਇਹ ਲੜਕਾ ਮ ਖਾਨੇ=ਮੇਰੇ ਘਰ ਵਿਚ ਪੈਦਾ ਹੋਇਆ ਸੀ, ਮਨ=ਮੈਂ ਚੰਗੀ ਤਰ੍ਹਾਂ ਸ਼ਨਾਸੇਮ=ਪਛਾਣਦੀ ਹਾਂ ਪਰ ਇਸ ਭੇਦ ਨੂੰ ਯਕੇ ਮਨ=ਇਕ ਮੈਂ ਹੀ ਸ਼ਨਾਸਮ= ਪਛਾਣਦੀ ਹਾਂ, ਇਸ ਸੁਖਨ ਨੂੰ ਦੀਗਰ=ਦੂਸਰਾ ਹੋਰ ਕੋਈ ਨਹੀਂ ਜਾਣਦਾ ॥ ੩੧ ॥

ਦਵੀਦੰਦ ਮਰਦਮ ਬੁਖਾਦੰਮ ਕਜ਼ੋ ॥
ਕਿ ਅਜ਼ ਖ਼ਾਨਹੇ ਗ਼ਾਜ਼ਰਾਨਸ਼ ਅਜ਼ੋ ॥੩੨॥

ਉਸ ਵੇਲੇ ਬਾਦਸ਼ਾਹਣੀ ਨੇ ਆਪਣੇ ਮਰਦਮ=ਮਰਦ ਭਾਵ ਨੌਕਰ ਦਵੀਦੰਦ= ਦੁੜਾਏ ਤੇ ਕਜ਼ੋ=ਉਨ੍ਹਾਂ ਤੋਂ ਗਾਜ਼ਰਾਨਸ਼=ਧੋਬੀਆਂ ਦੇ ਜੋ ਖਾਨਹੇ=ਘਰ ਹਨ ਅਜ਼ੋ= ਉਨ੍ਹਾਂ ਘਰਾਂ ਤੋਂ ਉਸ ਲੜਕੀ ਦੇ ਪਿਤਾ ਨੂੰ ਬੁਖਾਦੰਮ=ਬੁਲਾਇਆ ॥ ੩੨ ॥

ਬੁਖਾਦੰਦ ਓਰਾ ਬੁਬਸਤੰਦ ਸ਼ਖ਼ਤ ॥
ਬਪੁਰਸ਼ੀਦ ਓਰਾ ਕਿ ਏ ਨੇਕ ਬਖਤ ॥੩੩॥

ਬੁਖਾਦੰਦ=ਬੁਲਵਾ ਕੇ ਓਰਾ=ਉਸ ਤਾਈਂ ਸਖਤੀ ਨਾਲ ਬੁ ਬਸਤੰਦ=ਬੰਨ ਲਿਆ। ਫੇਰ ਓਰਾ=ਉਸ ਤਾਈਂ ਬਪੁਰਸ਼ੀਦ=ਪੁਛਦੀ ਹੋਈ

ਕਿ ਏ ਨੇਕ ਬਖਤ=ਜੋ ਹੇ ਚੰਗੇ ਭਾਗਾਂ ਵਾਲੇ ਧੋਬੀ! ਤੈਨੇ ਇਹ ਲੜਕਾ ਕਿਥੋਂ ਪਾਇਆ ਹੈ ॥੩੩॥

ਤਾਂ ਧੋਬੀ ਨੇ ਆਖਿਆ—

**ਬਿਗੋਯਮ ਤੁਰਾ ਹਮ ਚੁ ਈਂ ਯਾਫ਼ਤਮ ॥**
**ਨੁਮਾਯਮ ਬ ਤੋ ਹਾਲ ਚੂੰ ਸਾਖਤਮ ॥੩੪॥**

ਹੇ ਬਾਦਸ਼ਾਹਣੀ ! ਤੁਰਾ ਬਿਗੋਯਮ=ਤੇਰੇ ਤਾਈਂ ਕਹਿੰਦਾ ਹਾਂ ਹਮ=ਭੀ ਜਿਸ ਤਰ੍ਹਾਂ ਮੈਂ ਈਂ ਯਾਫਤਮ=ਇਸ ਲੜਕੇ ਨੂੰ ਪਾਇਆ ਹੈ। ਤੋ=ਤੇਰੇ ਬ=ਸਾਥ ਸਾਰਾ ਹਾਲ ਨੁਮਾਯਮ=ਵਿਖਾਂਦਾ ਹਾਂ, ਚੂੰ=ਜਿਸ ਤਰਾਂ ਮੈਂ ਸਾਖਤਮ=ਕੀਤੀ ਹੈ ॥੩੪॥

**ਕਿ ਸਾਲੇ ਫ਼ਲਾਂ ਮਾਹ ਦਰ ਵਕਤ ਸ਼ਾਮ ॥**
**ਕਿ ਈਂ ਕਾਰਰਾ ਕਰਦਅਮ ਮਨ ਤਮਾਮ ॥੩੫॥**

ਕਿ ਸਾਲੇ ਫਲਾਂ ਮਾਹ ਦਰ=ਜੋ ਫਲਾਣੇ ਵਰ੍ਹੇ ਤੇ ਅਮਕੇ ਮਹੀਨੇ ਅੰਦਰ ਸ਼ਾਮ ਵਕਤ=ਸੰਧਿਆ ਵੇਲੇ ਕਿ ਮਨ ਈਂ ਤਮਾਮ ਕਾਰਰਾ ਕਰਦਅਮ=ਜੋ ਮੈਂ ਇਸ ਸਾਰੇ ਕੰਮ ਦੇ ਤਾਈਂ ਕਰ ਰਿਹਾ ਸੀ।

ਭਾਵ ਸਾਰਾ ਦਿਨ ਕਪੜੇ ਧੋ ਧੋ ਕੇ ਅਜੇ ਮੈਂ ਹਟਿਆ ਹੀ ਸੀ ਤਾਂ ਇਕ ਸੰਦੂਕ ਰੁੜ੍ਹਦਾ ਆਉਂਦਾ ਵੇਖਿਆ ॥ ੩੫ ॥

**ਗਿਰਿਫ਼ਤੇਮ ਸੰਦੂਕ਼ ਦਰੀਯਾ ਅਮੀਕ਼ ॥**
**ਯਕੇ ਦਸਤ ਜ਼ੇ ਯਾਫ਼ਤਮ ਈਂ ਅਕ਼ੀਕ ॥੩੬॥**

ਉਸ ਵੇਲੇ ਮੈਂ ਅਮੀਕ ਦਰੀਯਾ=ਡੂੰਘੇ ਦਰਿਆ ਵਿਚੋਂ ਉਹ ਸੰਦੂਕ ਗਰਿਫਤੇਮ=ਫੜ ਲਿਆ। (ਜਲ ਵਿਚੋਂ ਬਾਹਰ ਕੱਢ ਕੇ ਜਦ ਸੰਦੂਕ ਖੋਹਲਿਆ ਤਾਂ ਇਹ ਲੜਕਾ ਵਿਚੋਂ ਨਿਕਲਿਆ) ਅਤੇ ਈਂ=ਇਸ ਲੜਕੇ ਦੇ ਦਸਤ=ਹਥ ਵਿਚੋਂ ਯਕੇ ਅਕੀਕ=ਇਕ ਹੀਰਾ ਯਾਫਤਮ=ਪਾਇਆ ॥ ੩੬ ॥

**ਬਦੀਦੰਦ ਗਉਹਰਿ ਗਿਰਫ਼ਤੰਦ ਅਜ਼ਾਂ ॥**
**ਸ਼ਨਾਸਦ ਕਿ ਈਂ ਪਿਸਰ ਹਸਤ ਆਂ ਹੁਮਾਂ ॥੩੭॥**

ਧੋਬੀ ਪਾਸੋਂ ਐਸੀਆਂ ਗੱਲਾਂ ਸੁਣ ਕੇ ਉਸ ਔਰਤ ਨੇ ਗਉਹਰਿ=ਮੋਤੀ ਵਾਂਗ ਚਮਕਦੇ ਲੜਕੇ ਨੂੰ ਬਦੀਦੰਦ=ਵੇਖ ਕੇ ਅਜ਼ਾਂ ਗਿਰਫ਼ਤੰਦ=ਉਸ ਲੜਕੀ ਪਾਸੋਂ ਫੜ ਲਿਆ ਤੇ ਆਂ=ਉਹ ਚੰਗੀ ਤਰ੍ਹਾਂ ਸ਼ਨਾਸਦ=ਪਛਾਣ ਕੇ ਆਖਦੀ ਹੈ ਕਿ ਈਂ=ਜੋ ਇਹ ਮੇਰਾ ਹੁਮਾਂ=ਓਹੀ ਪਿਸਰ ਹਸਤ=ਲੜਕਾ ਹੈ ਜਿਸ ਨੂੰ ਮੈਂ ਆਪ ਹੀ ਰੋਹੜਿਆ ਸੀ ॥੩੭॥

ਬਰੋ ਤਾਜ਼ਹ ਸ਼ੁਦ ਸ਼ੀਰ ਪਿਸਤਾਂ ਅਜ਼ੋ ॥
ਬਿਜ਼ਦ ਸੀਨਹ ਖ਼ੁਦ ਹਰਦੋ ਦਸਤਾਂ ਅਜ਼ੋ ॥੩੮॥

ਅਜ਼ੋ=ਉਸ ਸੇ ਭਾਵ ਲੜਕੇ ਦੇ ਮੋਹ ਵਿਚ ਤਦਾਕਾਰ ਹੋਣ ਕਰਕੇ ਬਰੋ=ਉਪਰ ਉਸ ਦੀ ਛਾਤੀ ਦੇ ਜੋ ਪਿਸਤਾਂ=ਅਸਥਨ ਹੈਂ ਓਹ ਸ਼ੀਰ=ਦੁਧ ਨਾਲ ਤਾਜ਼ਹ ਸ਼ੁਦ=ਭਰਦੇ ਹੋਏ। ਅਜ਼ੋ=ਉਸ ਨੇ ਸੀਨਹ=ਛਾਤੀ ਉਪਰ ਖ਼ੁਦ=ਆਪ ਹਰਦੋ ਦਸਤਾਂ=ਦੋਹਾਂ ਹਥਾਂ ਨੂੰ ਬਿਜ਼ਦ=ਮਾਰਨਾ ਕੀਤਾ ॥ ੩੮ ॥

ਸ਼ਨਾਸਦ ਅਜ਼ੋ ਹਰਦੁ ਲਬ ਬਰ ਕੁਸ਼ਾਦ ॥
ਕਿ ਜ਼ਾਹਰ ਨ ਕਰਦਸ਼ ਦਿਲ ਅੰਦਰ ਨਿਹਾਦ ॥੩੯॥

ਉਸ ਵੇਲੇ ਬੱਚੇ ਨੇ ਵੀ ਅਜ਼ੋ=ਉਸ ਨੂੰ ਆਪਣੀ ਮਾਤਾ ਸ਼ਨਾਸਦ=ਪਛਾਣ ਕੇ ਹਰਦੁ ਲਬ=ਦੋਨੋਂ ਹੋਠ ਬਰ ਕੁਸ਼ਾਦ=ਉਪਰ ਨੂੰ ਖੋਹਲੇ ਭਾਵ ਦੁਧ ਪੀਣ ਵਾਸਤੇ ਮੂੰਹ ਅੱਡਿਆ। ਕਿ ਜ਼ਾਹਰ ਨ ਕਰਦਸ਼=ਜੋ ਮਾਤਾ ਆਪਣੇ ਬੱਚੇ ਨੂੰ ਪ੍ਰਗਟ ਨਹੀਂ ਕਰਦੀ, ਦਿਲ ਦੇ ਅੰਦਰ ਹੀ ਨਿਹਾਦ=ਰਖਦੀ ਹੈ ॥ ੩੯ ॥

ਦਿਗਰ ਰੋਜ਼ ਰਫ਼ਤੰਦ ਜ਼ਉਜਹ ਫਲਾਂ ॥
ਮਰਾ ਖ਼ਾਬ ਦਾਦਹ ਬਜ਼ੁਰਗੇ ਹੁਮਾਂ ॥੪੦॥

ਦਿਗਰ ਰੋਜ਼=ਦੂਸਰੇ ਦਿਨ ਉਹ ਜ਼ਉਜਹ=ਇਸਤ੍ਰੀ ਲੋਕਾਂ ਨੂੰ ਸੁਣਾਉਂਦੀ ਹੈ ਕਿ ਮੈਂ ਫਲਾਂ=ਫਲਾਣੀ ਜਗਾ ਰਫਤੰਦ=ਚਲ ਕੇ ਗਈ ਸੀ। ਓਥੇ ਇਕ ਬਜ਼ੁਰਗ ਪੀਰ ਰਹਿੰਦਾ ਸੀ ਹੁਮਾਂ=ਉਸ ਨੇ ਮਰਾ=ਮੇਰੇ ਤਾਈਂ ਖਾਬ ਦਾਦਹ=ਸੁਪਨਾ ਦਿਤਾ ਹੈ ॥ ੪੦ ॥ ਕਿ–

ਤੁਰਾ ਮਨ ਕਿ ਫ਼ਰਜ਼ੰਦ ਬਖਸ਼ੀਦਹਅਮ ॥
ਚਰਾਗੇ ਕਯਾਰਾ ਦਰਖਸ਼ੀਦਹਅਮ ॥੪੧॥

ਤੁਰਾ=ਤੇਰੇ ਤਾਈਂ ਮਨ=ਮੈਂ ਫਰਜ਼ੰਦ ਬਖਸ਼ੀਦਹਅਮ=ਲੜਕਾ ਬਖਸ਼ਿਆ ਹੈ, ਪਰੰਤੂ ਉਹ ਲੜਕਾ ਕਯਾਰਾ=ਕਿਆਨ ਵਲੈਤ ਦਾ ਚਰਾਗੇ ਦਰਖਸ਼ੀਦਹਅਮ=ਚੰਦ੍ਰਮਾਂ ਪ੍ਰਕਾਸ਼ੇਗਾ ॥ ੪੧ ॥

ਜ਼ਿ ਗੰਜੇ ਜ਼ਰ ਸ਼ ਗਉਹਰੋ ਤਖਤ ਦਾਦ ॥
ਵਜ਼ਾਂ ਪਿਸਰ ਰਾ ਖਾਨਹੇ ਖ਼ੁਦ ਨਿਹਾਦ ॥੪੨॥

ਸ਼ = ਉਸ ਇਸਤ੍ਰੀ ਨੇ ਐਸੇ ਕਹਿ ਕੇ ਗੰਜੇ ਜ਼ਿ = ਖਜ਼ਾਨੇ ਸੇ ਜ਼ਰ = ਸੋਨਾ ਤੇ ਗਉਹਰੋ = ਮੋਤੀ ਤਖਤ ਉਪਰ ਬੈਠ ਕੇ ਦਾਦ=ਦਿਤੇ ਭਾਵ ਪੁੰਨ ਦਾਨ ਕੀਤਾ। ਵਜ਼ਾਂ=ਉਸ ਸੇ ਪਿਛੋ ਪਿਸਰ ਰਾ=ਲੜਕੇ ਤਾਈਂ ਖ਼ੁਦ = ਆਪਣੇ ਖਾਨਹੇ ਨਿਹਾਦ=ਘਰ

ਵਿਚ ਰਖਿਆ ॥ ੪੨ ॥

ਬਗੁਫ਼ਤਸ਼ ਕਿ ਈਂ ਰਾ ਜ਼ਿ ਦਰੀ ਯਾਫ਼ਤਮ॥
ਕਿ ਦਾਰਾਬ ਨਾਮਸ਼ ਅਜ਼ੋ ਸਾਖ਼ਤਮ ॥੪੩॥

ਫੇਰ ਉਹ ਇਸਤ੍ਰੀ ਵਜ਼ੀਰਾਂ ਨੂੰ ਬਗੁਫਤਸ਼=ਕਹਿੰਦੀ ਹੈ ਕਿ ਈਂ ਰਾ=ਜੋ ਇਸ ਲੜਕੇ ਤਾਈਂ ਮੈਂ ਦਰੀਜ਼ਿ=ਦਰਿਆ ਸੇ ਯਾਫਤਮ=ਪਾਇਆ ਹੈ। ਅਜ਼ੋ=ਉਸੀ ਕਰਕੇ ਇਸ ਲੜਕੇ ਦਾ ਨਾਮ ਕਿ=ਜੋ 'ਦਾਰਾਬ' ਸਾਖਤਮ=ਰਖਣਾ ਕੀਤਾ ਹੈ ॥ ੪੩ ॥

ਕਿ ਸ਼ਾਹੀ ਜਹਾਂ ਰਾ ਬਦੋ ਮੇ ਦਿਹੰਮ ॥
ਵਜ਼ਾਂ ਤਾਜ ਇਕਬਾਲ ਬਰ ਸਰ ਨਿਹੰਮ ॥੪੪॥

ਕਿ=ਜੋ ਸ਼ਾਹੀ ਜਹਾਂ ਰਾ=ਬਾਦਸ਼ਾਹੀ ਸੰਸਾਰ ਦੀ ਬਦੋ=ਉਪਰ ਉਸ ਦੇ ਮੇ ਦਿਹੰਮ=ਮੈਂ ਦਿੰਦੀ ਹਾਂ। ਵਜ਼ਾਂ=ਉਸ ਦੇ ਸਰਬਰ=ਸਿਰ ਦੇ ਊਪਰ ਇਕ ਬਾਲ=ਪ੍ਰਤਾਪ ਦਾ ਤਾਜ=ਛਤ੍ਰ ਨਿਹੰਮ=ਰਖਦੀ ਹਾਂ ॥ ੪੪ ॥

ਮੈਂ ਇਸ ਵਾਸਤੇ ਇਸ ਨੂੰ ਤਖਤ ਉਪਰ ਬਿਠਾਂਦੀ ਹਾਂ ਕਿ-

ਮਰਾ ਖੁਸ਼ ਤਰ ਆਮਦ ਅਜ਼ਾਂ ਸੂਰਤਸ਼ ॥
ਕਿ ਹੁਸਨਲ ਜਮਾਲ ਅਸਤ ਖੁਸ਼ ਸੂਰਤਸ਼ ॥੪੫॥

ਅਜ਼ਾਂ=ਇਸ ਦੀ ਸੂਰਤਸ਼ = ਸੂਰਤ, ਸ਼ਕਲ ਮਰਾ=ਮੇਰੇ ਤਾਈਂ ਤਰ = ਅਤਸੇ ਕਰਕੇ ਅਰਥਾਤ ਬਹੁਤ ਖੁਸ਼ਆਮਦ=ਪਸੰਦ ਆਈ ਹੈ ਕਿ ਹੁਸਨਲ ਜਮਾਲ ਅਸਤ = ਜੋ ਪ੍ਰਕਾਸ਼ ਵਾਲਾ ਚੇਹਰਾ ਹ ਅਤੇ ਸ਼ = ਉਸ ਦੀ ਸੂਰਤ ਵੀ ਖੁਸ਼ = ਚੰਗੀ ਹੈ ॥ ੪੫ ॥

ਕਿ ਅਜ਼ ਸ਼ਾਹਿ ਓ ਚੂੰ ਖਬਰ ਯਾਫ਼ਤਸ਼॥
ਕਿ ਦਾਰਾਬ ਨਾਮੇ ਮੁਕਰਰਾ ਸ਼ੁਦਸ਼ ॥੪੬॥

ਓ = ਉਸ ਲੜਕੇ ਨੂੰ ਚੂੰ = ਜਿਸ ਵੇਲੇ ਖਬਰ ਯਾਫਤਸ਼ = ਪਾਈ ਕਿ ਇਸ ਬਾਦਸ਼ਾਹੀ ਅਜ਼ = ਸੇ ਮੈਂ ਹੁਣ ਬਾਦਸ਼ਾਹ ਹੋ ਗਿਆ ਹਾਂ ਅਤੇ ਕਿ = ਜੋ 'ਦਾਰਾਬ' ਨਾਮ ਮੇਰਾ ਮੁਕਰਰ ਸ਼ੁਦਸ਼ = ਹੋਇਆ ਹੈ ॥ ੪੬ ॥

ਅਜ਼ਾਂ ਸ਼ੇਰ ਸ਼ੁਦ ਸ਼ਾਹਿ ਦਾਰਾਇ ਦੀਂਨ ॥
ਹਕੀਕਤ ਸ਼ਨਾਸ ਅਸਤੁ ਐਨੁਲ ਯਕੀਂਨ ॥੪੭॥

ਅਜ਼ਾਂ ਸ਼ਾਹਿ = ਉਸ ਬਾਦਸ਼ਾਹੀ ਸੇ ਉਹ ਸ਼ੇਰ ਸੂਰਮਾ ਦੀਂਨ = ਧਰਮ ਦਾ ਦਾਰਾਇ=ਸਹਾਇਕ ਹੋਇਆ। ਹਕੀਕਤ=ਸਚ ਦੇ ਸ਼ਨਾਸਸਤ = ਪਛਾਨਣ ਵਾਲਾ

ਅਤੇ ਐਨੁਲ=ਜਿਉਂ ਦਾ ਤਿਉਂ ਪ੍ਰਮੇਸ਼ਰ ਪਰ ਯਕੀਂਨ=ਭਰੋਸੇ ਵਾਲਾ ਹੋਇਆ॥੪੭॥

ਹੁਣ ਸਾਰੀ ਹਕਾਯਤ ਦਾ ਭਾਵ ਕਥਨ ਕਰਦੇ ਹਨ—

ਹੇ ਔਰੰਗਜ਼ੇਬ ! ਤੇਰੇ ਨਾਲੋਂ ਇਹ ਇਸਤ੍ਰੀ ਚੰਗੀ ਹੈ, ਜਿਸ ਨੇ ਹਰਾਮ ਦਾ ਲੜਕਾ ਪੈਦਾ ਕਰਕੇ ਫੇਰ ਉਸ ਨੂੰ ਜੁਗਤੀ ਨਾਲ ਪਾਲ ਕੇ ਬਾਦਸ਼ਾਹੀ ਕਾਇਮ ਰਖੀ ਤੇ ਬੇਪੜਦੀ ਵੀ ਨਹੀਂ ਹੋਣ ਦਿਤੀ, ਸਗੋਂ ਸੰਸਾਰ ਵਿਚ ਆਪਣਾ ਨਾਮ ਪ੍ਰਗਟ ਕਰ ਗਈ ਹੈ ਤੇ ਤੂੰ ਐਸਾ ਨਾਲਾਇਕ ਬਾਦਸ਼ਾਹ ਹੈਂ ਜੋ ਬੜਿਆਂ ਦੀ ਕਾਇਮ ਕੀਤੀ ਹੋਈ ਬਾਦਸ਼ਾਹੀ ਗਵਾਈ ਚਾਹੁੰਦਾ ਹੈਂ। ਹੁਣ ਵੀ ਸਮਾਂ ਹੈ ਜੇ ਤੂੰ ਵਾਹਿਗੁਰੂ ਦੀ ਸ਼ਰਨ ਪੈ ਕੇ ਪ੍ਰਾਰਥਨਾ ਕਰੇਂ ਤਾਂ ਤੂੰ ਤਰ ਜਾਵੇਂਗਾ।

ਇਸ ਤਰ੍ਹਾਂ ਔਰੰਗਜ਼ੇਬ ਨੂੰ ਸਮਝਾ ਕੇ ਸਤਵੀਂ ਹਿਕਾਯਤ ਦੀ ਸਮਾਪਤੀ ਕਰਦੇ ਹੋਏ ਦਸਮੇਸ਼ ਪਿਤਾ ਜੀ ਗੁਰੂ ਸਾਹਿਬ ਜੀ ਅਗੇ ਬੇਨਤੀ ਕਰਦੇ ਹਨ—

**ਬਿਦਿਹ ਸਾਕੀਯਾ ਸਾਗਰੇ ਸੁਰਖ ਫਾਮ ॥**

**ਕਿ ਮਾਰਾ ਬਕਾਰ ਅਸਤ ਵਕਤੇ ਮੁਦਾਮ ॥੪੮॥**

ਹੇ ਸਾਕੀਯਾ=ਗੁਰੋ ! ਆਪ ਸੁਰਖ=ਲਾਲ ਫਾਮ=ਰੰਗ ਦਾ ਗਿਆਨ ਰੂਪੀ ਸਾਗਰੇ=ਪਿਆਲਾ ਬਿਦਿਹ=ਦੇਣਾ ਕਰੋ। ਕਿ ਮਾਰਾ=ਜੋ ਮੇਰੇ ਤਾਈਂ ਮੁਦਾਮ= ਹਮੇਸ਼ਾਂ ਦੇ ਵਕਤ ਬਕਾਰ ਅਸਤ=ਲਾਇਕ ਹੈ ॥ ੪੮ ॥

**ਬਿਦਿਹ ਪਿਯਾਲਹ ਫ਼ੇਰੋਜ਼ ਰੰਗੀਨ ਰੰਗ ॥**

**ਕਿ ਮਾਰਾ ਖੁਸ਼ ਆਮਦ ਬਸੇ ਵਕਤ ਜੰਗ ॥੪੯॥੭॥**

ਨਾਮ ਰੂਪੀ ਫਰੋਜ਼ੀ ਰੰਗ ਦਾ ਪਿਆਲਾ ਬਿਦਿਹ=ਦੇਵੋ ਜੋ ਬ੍ਰਹਮਾ ਨੰਦ ਰੂਪੀ ਰੰਗ ਵਿਚ ਰੰਗੀਨ=ਰੰਗਣ ਵਾਲਾ ਹੈ। ਕਿ ਮਾਰਾ=ਜੋ ਮੇਰੇ ਤਾਈਂ ਬਸੇ=ਬਹੁਲਤਾ ਕਰਕੇ ਕਾਮ ਆਦਿਕਾਂ ਰੂਪੀ ਸ਼ਤ੍ਰੂਆਂ ਦੇ ਜੰਗ ਦੇ ਵਕਤ ਖੁਸ਼ ਆਮਦ=ਚੰਗਾ ਲਗਦਾ ਹੈ॥ ੪੯ ॥

**॥ ਸਤਵੀਂ ਹਿਕਾਯਤ ਸੰਪੂਰਣ ॥**



# ਹਿਕਾਯਤ ਅੱਠਵੀਂ

੧ ਓ ਵਾਹਿਗੁਰੂ ਜੀ ਕੀ ਫਤਹ ॥

ਖ਼ੁਦਾਵੰਦ ਬਖਸ਼ਿੰਦਏ ਦਿਲ ਕਰਾਰ ॥
ਰਜ਼ਾ ਬਖਸ਼ ਰੋਜ਼ੀ ਦਿਹੋ ਨਉਬਹਾਰ ॥੧॥

ਓਹ ਖੁਦਾਵੰਦ=ਪ੍ਰਮਾਤਮਾ ਸਭ ਪਦਾਰਥਾਂ ਦੇ ਬਖਸ਼ਣ ਵਾਲਾ ਤੇ ਦਿਲ ਨੂੰ ਕਰਾਰ=ਅਰਾਮ ਦੇਣ ਵਾਲਾ ਹੈ। ਰਜ਼ਾ=ਭਾਣੇ ਦੇ ਬਖਸ਼ਣ ਵਾਲਾ ਰੋਜ਼ੀ ਅਤੇ ਨਉ ਬਹਾਰ=ਖੁਸ਼ੀਆਂ ਦੇ ਦਿਹੋ=ਦੇਣ ਵਾਲਾ ਹੈ ॥੧॥

ਕਿ ਮੀਰ ਅਸਤ ਤੀਰ ਅਸਤ ਹਰ ਦੋ ਜਹਾਂ ॥
ਖ਼ੁਦਾਵੰਦ ਬਖ਼ਸ਼ਿੰਦਹ ਹਰ ਯਕ ਅਮਾਂ ॥੨॥

ਕਿ ਹਰ ਦੋ ਜਹਾ=ਜੋ ਪ੍ਰਮਾਤਮਾ ਦੋਹਾਂ ਜਹਾਨਾਂ ਦਾ ਮੀਰ ਅਸਤ=ਬਾਦਸ਼ਾਹ ਹੈ ਤੇ ਪੀਰ ਅਸਤ=ਗੁਰੂ ਹੈ । ਓਹ ਖੁਦਾਵੰਦ=ਪ੍ਰਮਾਤਮਾ ਹਰ ਯਕ=ਹਰ ਇਕ ਨੂੰ ਅਮਾਂ=ਦਾਤ ਵਾ ਰਖਿਆ ਬਖਸ਼ਣ ਵਾਲਾ ਹੈ ॥੨॥

ਇਤਨਾਕੁ ਮੰਗਲ ਕਥਨ ਕਰਕੇ ਅਠਵੀਂ ਹਿਕਾਯਤ ਕਥਨ ਕਰਦੇ ਹੋਏ ਆਖਦੇਹਨ-

ਹਿਕਾਯਤ ਸ਼ੁਨੀਦੇਮ ਸ਼ਾਹੇ ਅਜੰਮ ॥
ਕਿ ਹੁਸਨਲ ਜਮਾਲ ਅਸਤੁ ਸਾਹਿਬ ਕਰੰਮ ॥੩॥

ਹੇ ਔਰੰਗਜ਼ੇਬ ! 'ਆਜ਼ਮ' ਨਾਮੇ ਬਾਦਸ਼ਾਹ ਦੀ ਕਥਾ ਅਸਾਂ ਨੇ ਸ਼ੁਨੀਦੇਮ= ਸੁਣੀ ਹੈ, ਹੁਣ ਤੈਨੂੰ ਸੁਣਾਂਦੇ ਹਾਂ। ਕਿ=ਜੋ ਉਸ ਦਾ ਜਮਾਲ ਹੁਸਨਲ=ਚੇਹਰਾ ਪ੍ਰਕਾਸ਼ ਵਾਲਾ ਹੈ ਤੇ ਕਰੰਮ=ਕਿਰਪਾ ਦਾ ਸਾਹਿਬ=ਮਾਲਕ ਹੈ ॥ ੩ ॥

ਕਿ ਸੂਰਤ ਜਮਾਲ ਅਸਤੁ ਹੁਸਨਲ ਤਮਾਮ ॥
ਹਮਹ ਰੋਜ਼ ਆਸ਼ਾਇਸ਼ੇ ਰੋਦ ਜਾਮ ॥ ੪ ॥

ਕਿ=ਜੋ ਉਸ ਦੀ ਸੂਰਤ ਜਮਾਲ ਅਸਤੁ=ਸੁੰਦਰ ਹੈ ਤੇ ਤਮਾਮ ਅੰਗ ਵੀ ਹੁਸਨਲ=ਪ੍ਰਕਾਸ਼ ਵਾਲੇ ਹਨ। ਉਸ ਦੇ ਹਮਹ ਰੋਜ਼=ਸਾਰੇ ਦਿਨ ਰੋਦ=ਰਾਗ ਤੇ ਸ਼ਰਾਬ ਦੇ ਜਾਮ=ਪਿਆਲੇ ਪੀਣ ਦੀਆਂ ਆਸ਼ਾਇਸ਼ੇ=ਖੁਸ਼ੀਆਂ ਵਿਚ ਗੁਜ਼ਰਦੇ ਹਨ ॥ ੪ ॥

ਕਿ ਸਰਹੰਗ ਦਾਨਸ਼ ਜਿ ਫ਼ਰਜ਼ਾਨਗੀ ॥

ਕਿ ਅਜ਼ ਮਸਲਿਹਤ ਮਉਜ ਮਰਦਾਨ.ਗੀ ॥੫॥

ਕਿ ਦਾਨਸ਼=ਜੋ ਬੁਧੀ ਦਾ ਸਰਹੰਗ=ਸਰਦਾਰ ਹੈ ਫ਼ਰਜ਼ਾਨਗੀ=ਵਡਿਆਈ ਸੇ ਪੂਰਨ ਹੈ ਅਤੇ ਕਿ=ਜੋ ਜਿਸ ਦੀ ਮਸਲਹਤ ਅਜ਼=ਸਲਾਹ ਸੇ ਮਰਦਾਨਗੀ= ਸੂਰਮਤਾਈ ਦੀਆਂ ਮਉਜ=ਲਹਿਰਾਂ ਉਠਦੀਆਂ ਹਨ ॥ ੫ ॥

ਵਜ਼ਾਂ ਬਾਨੂਏ ਹਮ ਚੁ ਮਾਹੇ ਜਵਾਂ ॥
ਕਿ ਕੁਰਬਾਂ ਸ਼ਵਦ ਹਰਕਸੇ ਨਾਜ਼ਦਾਂ ॥੬॥

ਵਜ਼ਾਂ=ਉਸ ਦੀ ਬਾਨੂਏ=ਇਸਤ੍ਰੀ ਹਮ=ਭੀ ਜਵਾਂ ਮਾਹੇ ਚੁ=ਜਵਾਨ ਭਾਵ ਪੂਰਨਮਾਸ਼ੀ ਦੇ ਚੰਦ੍ਰਮਾਂ ਮਨਿੰਦ ਹੈ ਕਿ ਹਰਕਸੇ=ਜੋ ਹਰ ਇਕ ਨਾਜ਼ਦਾਂ=ਔਰਤਾਂ ਉਸ ਉਪਰੋਂ ਕੁਰਬਾਂ ਸ਼ਵਦ=ਕੁਰਬਾਨ ਹੁੰਦੀਆਂ ਹਨ ॥ ੬ ॥

ਕਿ ਖੁਸ਼ ਰੰਗ ਖੁਸ਼ ਖੋਇ ਓ ਖੁਸ਼ ਜਮਾਲ ॥
ਖੁਸ਼ ਆਵਾਜ਼ ਖੁਸ਼ ਖ੍ਵਾਰਗੀ ਖੁਸ਼ ਖਿਆਲ ॥੭॥

ਕਿ=ਜੋ ਉਸ ਨਾਰੀ ਦੇ ਸਰੀਰ ਦਾ ਰੰਗ ਖੁਸ਼=ਚੰਗਾ ਹੈ, ਖੋਇ ਖੁਸ਼=ਸੁਭਾਵ ਵੀ ਚੰਗਾ ਹੈ ਅਤੇ ਉਸ ਦਾ ਜਮਾਲ=ਚੇਹਰਾ ਵੀ ਖੁਸ਼=ਚੰਗਾ ਹੈ । ਅਵਾਜ਼ ਵੀ ਖੁਸ਼=ਚੰਗੀ ਹੈ, ਖਵਾਰਗੀ ਖੁਸ਼=ਖਾਣਾ ਵੀ ਚੰਗਾ ਹੈ . ਉਸ ਦਾ ਖਿਆਲ ਖੁਸ਼= ਧਿਆਨ ਵੀ ਚੰਗਾ ਹੈ ॥ ੭ ॥

ਬਦੀਦਨ ਕਿ ਖੁਸ਼ ਖੋਇ ਖੂਬੀ ਜਹਾਂ ॥
ਜ਼ਿ ਹਰਫ਼ਾਤ ਕਰਦਨ ਖੁਸ਼ੇ ਖੁਸ਼ ਜ਼ੁਬਾਂ ॥੮॥

ਕਿ ਜਹਾਂ=ਜੋ ਸੰਸਾਰ ਵਿਚ ਖੁਸ਼ ਖੋਇ=ਚੰਗੇ ਸੁਭਾਵ ਅਤੇ ਖੂਬੀ=ਭਲਿਆਈ ਵਾਲੀ ਬਦੀਦਨ=ਵਿਚ ਵੇਖਣ ਦੇ ਆਉਂਦੀ ਹੈ ਜੋ ਜ਼ੁਬਾਂ ਜ਼ਿ=ਜ਼ਬਾਨ ਸੇ ਖੁਸ਼ੇ ਖੁਸ਼= ਚੰਗਾ ਹੀ ਚੰਗਾ ਹਰਫਾਤ ਕਰਦਨ=ਬੋਲਣਾ ਕਰਦੀ ਹੈ ॥ ੮ ॥

ਦੁ ਪਿਸਰਸ਼ ਅਜ਼ਾਂ ਬੂਦ ਚੂੰ ਸ਼ਮਸ ਮਾਹ ॥
ਕਿ ਰਉਸ਼ਨ ਤਬੀਯਤ ਹਕੀਕਤ ਗਵਾਹ ॥੯॥

ਅਜ਼ਾਂ=ਉਸ ਦੇ ਦੁ ਪਿਸਰਸ਼=ਦੋ ਲੜਕੇ ਬੂਦ=ਸਨ ਜੋ ਸ਼ਮਸ ਮਾਹ ਚੁ=ਸੂਰਜ ਤੇ ਚੰਦ੍ਰਮਾਂ ਮਨਿੰਦ ਹਨ ਕਿ=ਜੋ ਉਨ੍ਹਾਂ ਲੜਕਿਆਂ ਦਾ ਤਬੀਯਤ=ਸੁਭਾਵ ਰਉਸ਼ਨ= ਪ੍ਰਕਾਸ਼ ਵਾਲਾ ਹੈ ਤੇ ਹਕੀਕਤ=ਸਚ ਦੇ ਗਵਾਹ ਹਨ ॥ ੯ ॥

ਕਿ ਗੁਸਤਾਖ ਦਸਤ ਅਸਤ ਚਾਲਾਕ ਜੰਗ ॥
ਬ ਵਕਤੇ ਤਰੱਦਦ ਚੁ ਸ਼ੇਰੇ ਨਿਹੰਗ ॥੧੦॥

ਕਿ ਦਸਤ=ਜੋ ਹਥਾਂ ਦੇ ਗੁਸਤਾਖ ਅਸਤ=ਪਵਿਤਰ ਹਨ ਅਤੇ ਜੰਗ ਕਰਨ

ਵਿਚ ਚਾਲਾਕ=ਹੁਸ਼ਿਆਰ ਹਨ। ਤਰੱਦਦ=ਜੰਗ ਦੇ ਵਕਤ ਵਿਚ ਓਹ ਨਿਹੰਗ=ਸੂਰਮੇ ਸ਼ੇਰੋ ਚੁ=ਸ਼ੇਰਾਂ ਦੇ ਮਨਿੰਦ ਹਨ॥ ੧੦॥

**ਦੁ ਪੀਲ ਅਫ਼ਕਨੋ ਹਮ ਚੁ ਸ਼ੇਰ ਅਫ਼ਕਨ ਅਸਤ॥**

**ਬਵਕਤੇ ਵਗਾ ਸ਼ੇਰ ਰੋਈਂ ਤਨ ਅਸਤ॥੧੧॥**

ਓਹ ਦੋਨੋਂ ਲੜਕੇ ਪੀਲ ਅਫ਼ਕਨੋ=ਹਾਥੀਆਂ ਦੇ ਡਾਲਣ ਵਾਲੇ ਹੈਂ, ਹਮ=ਭੀ ਚੁ=ਜੋ ਸ਼ੇਰਾਂ ਦੇ ਵੀ ਅਫ਼ਕਨ ਅਸਤ=ਡਾਲਣ ਵਾਲੇ ਹੈਂ। ਜਿਨ੍ਹਾਂ ਦੇ ਤਨ=ਸਰੀਰ ਰੋਈ ਅਸਤ=ਅੱਠਾਂ ਧਾਤਾਂ ਦੇ ਹਨ ਅਤੇ ਬ ਵਕਤੇ ਵਗਾ ਸ਼ੇਰ=ਵਿਚ ਵੇਲੇ ਜੁਧ ਦੇ ਓਹ ਦੋਨੋਂ ਲੜਕੇ ਸ਼ੇਰ ਹਨ॥ ੧੧॥

**ਯਕੇ ਖ਼ੂਬ ਰੋਇ ਓ ਦਿਗਰ ਤਨ ਚੁ ਸੀਮ॥**

**ਦੁ ਸੂਰਤ ਸਜ਼ਾਵਾਰ ਆਜ਼ਮ ਅਜ਼ੀਮ॥੧੨॥**

ਯਕੇ=ਇਕ ਤਾਂ ਓ=ਓਹਨਾਂ ਦਾ ਰੋਇ=ਮੂੰਹ ਅਰਥਾਤ ਚੇਹਰਾ ਖ਼ੂਬ=ਚੰਗਾ ਹੈ। ਵਾ-ਇਕ ਤਾਂ ਉਨ੍ਹਾਂ ਦੀ ਰੋਇ=ਪਤਅਬਰੋ ਚੰਗੀ ਹੈ। ਦਿਗਰ=ਦੂਸਰਾ ਉਨ੍ਹਾਂ ਦਾ ਤਨ ਚੁ ਸੀਮ=ਚਾਂਦੀ ਮਨਿੰਦ ਹੈ। ਦੁ ਸੂਰਤ=ਦੋਨੋਂ ਸੂਰਤਾਂ ਆਜ਼ਮ ਅਜ਼ੀਮ= ਵਡੀਆਂ ਤੋਂ ਵਡੀਆਂ ਸੁੰਦਰਤਾ ਦੇ ਸਜ਼ਾਵਾਰ=ਲਾਇਕ ਹਨ॥ ੧੨॥

ਐਸੇ ਜੋ ਸੁੰਦਰ ਲੜਕੇ ਹਨ-

**ਵਜ਼ਾਂ ਮਾਦਰੇ ਬਰ ਕਸ ਆਸੁਫਤਹ ਗਸ਼ਤ॥**

**ਚੁ ਮਰਦਸਤ ਗੁਲ ਹਮ ਚੁਨੀ ਗੁਲ ਪਰਸਤ॥੧੩॥**

ਵਜ਼ਾਂ=ਉਨ੍ਹਾਂ ਲੜਕਿਆਂ ਦੀ ਮਾਦਰੇ=ਮਾਤਾ ਕਸ ਬਰ=ਕਿਸੇ ਦੇ ਉਪਰ ਆਸੁਫ਼ਤਹ ਗਸ਼ਤ=ਮੋਹਤ ਹੋ ਗਈ ਜਿਸ ਤਰਾਂ ਓਹ ਮਰਦ ਗੁਲਚੁ=ਫੁਲ ਦੇ ਮਨਿੰਦ ਅਸਤ=ਹੈ ਸੀ, ਹਮ=ਭੀ ਚੁਨੀ=ਐਸੇ ਹੀ ਇਹ ਇਸਤ੍ਰੀ ਗੁਲ ਪਰਸਤ = ਫੁਲ ਦੇ ਪੂਜਣ ਵਾਲੀ ਸੀ॥ ੧੩॥

**ਸ਼ਬੰ ਗਾਹ ਦਰ ਖ਼ਾਬ ਗਾਹ ਆਮਦੰਦ॥**

**ਕਿ ਜ਼ੋਰਾਵਰਾਂ ਦਰ ਨਿਗਾਹ ਆਮਦੰਦ॥੧੪॥**

ਸ਼ਬੰ=ਰਾਤ ਦੇ ਗਾਹ = ਸਮੇਂ ਖਾਬ ਗਾਹ = ਸੌਣ ਦੀ ਜਗਾ ਦਰਆਮਦੰਦ = ਅੰਦਰ ਆਏ ਭਾਵ ਪਲੰਘ ਉਪਰ ਦੋਨੋਂ ਇਕੱਠੇ ਹੋਏ ਤੇ ਪਾਸ ਹੀ ਉਸ ਜ਼ਨਾਨੀ ਦੇ ਦੋ ਲੜਕੇ ਸੁਤੇ ਹੋਏ ਸਨ ਕਿ=ਜੋ ਓਹ ਜ਼ੋਰਾਵਰਾਂ = ਬਲ ਵਾਲੇ ਲੜਕੇ ਉਸ ਯਾਰ ਦੀ ਨਿਗਾਹ ਦੇ ਅੰਦਰ ਆਮਦੰਦ = ਆ ਗਏ॥ ੧੪॥

ਲੜਕਿਆਂ ਨੂੰ ਵੇਖ ਕੇ ਔਰਤ ਨੂੰ ਕਹਿੰਦਾ ਹੈ ਕਿ ਜੇਕਰ ਇਨ੍ਹਾਂ ਲੜਕਿਆਂ ਨੇ ਮੈਨੂੰ ਵੇਖ ਲਿਆ ਤਾਂ ਮਾਰ ਦੇਣਗੇ ਇਸ ਕਰਕੇ ਤੂੰ ਪਹਿਲੇ ਇਨ੍ਹਾਂ ਦਾ ਕੁਝ ਇਲਾਜ ਕਰ ਤਾਂ ਮੈਂ ਤੇਰੀ ਸਿਹਜਾ ਪਰ ਆ ਕੇ ਤੇਰੇ ਨਾਲ ਮਨ ਭਾਉਂਦੀ ਗਲ

ਕਰਾਂਗਾ। ਇਤਨੇ ਅੱਖਰ ਕਹਿ ਕੇ ਉਹ ਯਾਰ ਚਲਾ ਗਿਆ। ਪਿਛੋਂ ਉਸ ਇਸਤ੍ਰੀ ਨੇ ਇਕ ਦਿਨ—

**ਬੁਖਾਦੰਦ ਪਸ ਪੇਸ਼ ਖ਼ੁਰਦੋ ਕਲਾਂ॥**
**ਮਯੋ ਰੋਦ ਰਾਮਸ਼ ਗਿਰਾਂ ਰਾ ਹੁਮਾਂ॥੧੫॥**

ਖ਼ੁਰਦੋ=ਛੋਟੇ ਕਲਾਂ=ਵਡੇ ਪੁੱਤਰ ਨੂੰ ਪੇਸ਼ ਪਸ=ਅਗੇ ਪਿਛੇ ਬੁਖਾਦੰਦ=ਬੁਲਾਯਾ ਤੇ ਹੁਮਾਂ ਰਾ=ਉਨ੍ਹਾਂ ਤਾਈਂ ਰੋਦ=ਰਾਗ ਸੁਣਾ ਕੇ ਤੇ ਮਯੋ=ਸ਼ਰਾਬ ਪਿਲਾ ਕੇ ਗਿਰਾਂ= ਭਾਰੀ ਅਰਥਾਤ ਬਹੁਤ ਸਾਰਾ ਰਾਮਸ਼=ਆਰਾਮ ਦਿਤਾ ॥ ੧੫ ॥

**ਬਿਦਾਨਿਸਤ ਕਿ ਅਜ਼ ਮਸਤੀਯਸ਼ ਮਸਤ ਗਸ਼ਤ ॥**
**ਬਿਜ਼ਦ ਤੇਗ ਖ਼ੁਦ ਦਸਤ ਹਰਦੋ ਸ਼ਿਕਸਤ ॥੧੬॥**

ਜਿਸ ਵੇਲੇ ਮਾਂ ਨੇ ਬਿਦਾ ਨਿਸਤ=ਜਾਣਿਆਂ ਕਿ ਹੁਣ ਮਸਤੀਯਸ਼ ਅਜ਼= ਮਸਤਾਈ ਸੇ ਮਸਤ ਗਸ਼ਤ=ਹੋ ਗਏ ਹਨ । ਤਿਸ ਵੇਲੇ ਖ਼ੁਦ ਦਸਤ=ਆਪਣੇ ਹੱਥਾਂ ਨਾਲ ਤੇਗ ਬਿਜ਼ਦ=ਤਲਵਾਰ ਮਾਰ ਕੇ ਹਰਦੋ ਸ਼ਿਕਸਤ=ਦੋਹਾਂ ਲੜਕਿਆਂ ਨੂੰ ਤਾੜਨਾ ਦਿਤੀ ਭਾਵ ਸਿਰ ਕੱਟ ਦਿਤੇ ॥ ੧੬ ॥

**ਬਿਜ਼ਦ ਹਰਦੋ ਦਸਤ ਸ਼ ਸਰੇ ਖੇਸ਼ ਜ਼ੋਰ॥**
**ਬਜ਼ੁੰਬਸ਼ ਦਰਾਂਮਦ ਬਕਰਦੰਦ ਸ਼ੋਰ ॥੧੭॥**

ਫੇਰ ਸ=ਉਸ ਨੇ ਜ਼ੋਰ=ਬਲ ਦੇ ਨਾਲ ਖੇਸ਼=ਆਪਣੇ ਸਰੇ=ਸਿਰ ਉਪਰ ਹਰਦੋ ਦਸਤ=ਦੋਨੋਂ ਹੱਥ ਬਿਜ਼ਦ=ਮਾਰੇ, ਭਾਵ ਪਿੱਟਣ ਲਗ ਪਈ। ਬ ਜ਼ੁੰਬਸ਼= ਵਿਚ ਗੁਸੇ ਦੇ ਦਰਾਂਮਦ=ਆ ਕੇ ਸ਼ੋਰ ਬਕਰਦੰਦ=ਡੰਡਰੋਲਾ ਪਾਉਣਾ ਕੀਤਾ ॥ ੧੭ ॥

**ਬਿਗੋਯਦ ਕਿ ਏ ਮੁਸਲਮਾਨਾਨ ਪਾਕ ॥**
**ਚਿਰਾ ਚੂੰ ਕਿ ਕੁਸ਼ਤੀ ਅਜ਼ੀ ਜਾਮਹ ਚਾਕ ॥੧੮॥**

ਪੁਨਾ ਉਸ ਨੇ ਐਸੇ ਬਿਗੋਯਦ=ਕਿਹਾ ਕਿ=ਜੋ ਹੇ ਪਾਕ=ਪਵਿਤਰ ਮੁਸਲਮਾਨੋ! ਤੁਸੀਂ ਆ ਕੇ ਵੇਖੋ ਤਾਂ ਸਹੀ ਮੇਰੇ ਨਾਲ ਕੀ ਬਣਿਆਂ ਹੈ। ਤਾਂ ਲੋਕ ਆ ਕੇ ਪੁਛਦੇ ਹਨ ਕਹੋ ਖਾਂ ਚਿਰਾਂ=ਕਿਆ ਹੋਇਆ ਇਨ੍ਹਾਂ ਲੜਕਿਆਂ ਨੂੰ ਚੂੰ=ਕਿਸ ਤਰ੍ਹਾਂ ਕਿ=ਕਿਸੀ ਨੇ ਕੁਸ਼ਤੀ=ਕੋਹਿਆ ਹੈ ? ਅਜ਼ੀਂ = ਇਨ੍ਹਾਂ ਦੇ ਜਾਮਹ = ਕਪੜੇ ਚਾਕ = ਲੀਰਾਂ ਲੀਰਾਂ ਹੋ ਗਏ ਹਨ॥ ੧੮ ॥

**ਬਿਖ਼ੁਰਦੰਦ ਮਯ ਹਰਦੂ ਆਂ ਮਸਤ ਗਸ਼ਤ ॥**
**ਗਰਿਫ਼ਤੰਦ ਸ਼ਮਸ਼ੇਰ ਪੌਲਾਦ ਦਸਤ ॥੧੯॥**

ਉਸ ਵੇਲੇ ਔਰਤ ਨੇ ਕਿਹਾ—ਮੇਰੇ ਸਾਹਮਣੇ ਤਾਂ ਹਰਦੂ=ਦੋਹਾਂ ਨੇ

ਮਯ=ਸ਼ਰਾਬ ਨੂੰ ਬਿਖੁਰਦੰਦ=ਖਾਧਾ ਭਾਵ ਪੀਤਾ ਹੈ ਅਤੇ ਆਂ=ਉਸ ਦੇ ਨਾਲ ਮਸਤ ਗਸ਼ਤ=ਹੋ ਗਏ ਹਨ। ਫੇਰ ਦੋਹਾਂ ਨੇ ਆਪਣਿਆਂ ਦਸਤ=ਹਥਾਂ ਵਿਚ ਪੌਲਾਦ=ਫੁਲਾਦੀ ਲੋਹੇ ਦੀਆਂ ਸ਼ਮਸ਼ੇਰ ਗਰਿਫਤੰਦ=ਤਲਵਾਰਾਂ ਫੜੀਆਂ ਹਨ ॥ ੧੯॥

ਕਿ ਈਂਰਾ ਬਿਜ਼ਦ ਆਂ ਬ ਈ ਆਂ ਜ਼ਦੰਦ ॥
ਬਦੀਦਹ ਮਰਾ ਹਰਦੁਈਂ ਕੁਸ਼ਤਹ ਅੰਦ ॥੨੦॥

ਕਿ ਈਂਰਾ=ਜੋ ਇਸ ਦੇ ਤਾਈਂ ਆਂ ਬਿਜ਼ਦ=ਉਸ ਨੇ ਮਾਰੀ ਅਤੇ ਆਂ=ਉਸ ਦੇ ਬ=ਉਪਰ ਈ=ਇਸ ਨੇ ਜ਼ਦੰਦ=ਮਾਰੀ। ਮਰਾ=ਮੇਰੇ ਬਦੀਦਹ=ਵੇਖਦਿਆਂ ਵੇਖਦਿਆਂ ਹਰਦੁਈਂ=ਦੋਨੋਂ ਹੀ ਕੁਸ਼ਤਹ=ਕੋਹੇ ਗਏ ਅੰਦ=ਹੈਂ ॥ ੨੦ ॥

ਦਰੇਗ਼ਾ ਮਰਾ ਜਾ ਜ਼ਿਮੀ ਹਮ ਨ ਦਾਦ ॥
ਨ ਦਹਲੀਜ ਦੋਜ਼ਖ ਮਰਾ ਰਹ ਕੁਸ਼ਾਦ ॥੨੧॥

ਦਰੇਗ਼ਾ=ਅਫਸੋਸ ਹੈ ਕਿ ਜ਼ਿਮੀ=ਪ੍ਰਿਥਵੀ ਹਮ=ਭੀ ਮਰਾ=ਮੇਰੇ ਤਾਈਂ ਜਾ=ਜਗਾ ਨ ਦਾਦ=ਨਹੀਂ ਦਿੰਦੀ ਅਤੇ ਦੋਜ਼ਕ=ਨਰਕ ਭੀ ਦਹਲੀਜ=ਦਰਵਾਜ਼ੇ ਦਾ ਰਹ=ਰਸਤਾ ਮਰਾ=ਮੇਰੇ ਤਾਈਂ ਨ ਕੁਸ਼ਾਦ=ਨਹੀਂ ਖੋਹਲਦੇ ॥ ੨੧ ॥

ਦੁ ਚਸ਼ਮੇ ਮਰਾ ਈਂ ਚਿ ਗਰਦੀਦ ਈਂ ॥
ਕਿ ਈਂ ਦੀਦਹੇ ਖ਼ੂਨ ਈਂ ਦੀਦਈਂ ॥੨੨॥

ਮਰਾ=ਮੇਰੇ ਦੁ ਚਸ਼ਮੇ=ਦੋਨੋਂ ਨੇਤਰਾਂ ਦੇ ਈਂ=ਵੇਖਦਿਆਂ ਵੇਖਦਿਆਂ ਈਂ=ਇਹ ਚਿ=ਕਿਆ ਗਰਦੀਦ=ਹੋ ਗਿਆ ਹੈ। ਕਿ=ਜੋ ਈਂ ਦੀਦਹੇ=ਇਨ੍ਹਾਂ ਨੇਤਰਾਂ ਨੇ ਈਂ=ਇਨ੍ਹਾਂ ਲੜਕਿਆਂ ਦਾ ਇਹ ਖ਼ੂਨ ਹੋਣਾ ਦੀਦਈਂ=ਵੇਖਿਆ ਹੈ ॥ ੨੨ ॥

ਬਿਹਜ਼ ਮਨ ਤਨੇ ਤਰਕ ਦੁਨੀਯਾ ਕੁਨਮ ॥
ਫਕੀਰੇ ਸ਼ਵਮ ਮੁਲਕ ਚੀਮੇ ਰਵਮ ॥੨੩॥

ਇਸ ਤੇ ਮੇਰੇ ਲਈ ਇਹ ਗੱਲ ਕਰਨੀ ਬਿਹਜ਼=ਬੇਹਤਰ ਹੈ ਕਿ ਮਨ ਤਨ ਕਰਕੇ ਮੈਂ ਦੁਨੀਆਂ ਦਾ ਤਰਕ ਕੁਨਮ=ਤਿਆਗ ਕਰ ਦੇਵਾਂ ਅਤੇ ਫਕੀਰਣੀ ਸ਼ਵਮ=ਹੋ ਕੇ ਚੀਮੇ=ਚੀਨ ਮੁਲਕ ਨੂੰ ਰਵਮ=ਰਵਾਨਾ ਹੋ ਜਾਵਾਂ॥ ੨੩ ॥

ਬਿਗੁਫ਼ਤ ਈਂ ਸੁਖਨ ਰਾ ਕੁਨਦ ਜਾਮਹ ਚਾਕ ॥
ਰਵਾਂ ਸ਼ੁਦ ਸੂਏ ਦਸਦ ਖ਼ਤ ਚਾਕ ਚਾਕ ॥੨੪॥

ਈਂ ਸੁਖਨ ਰਾ=ਇਸ ਸੁਖਨ ਤਾਈਂ ਬਿਗੁਫਤ=ਕਹਿ ਕੇ ਜਾਮਹ=ਪੁਸ਼ਾਕ ਨੂੰ ਚਾਕ ਕੁਨਦ=ਪਾੜਨਾ ਕੀਤਾ ਅਤੇ ਚਾਕ ਚਾਕ=ਛਪਾ ਛਪ ਭਾਵ ਸ਼ੀਘਰਹੀ ਖਤ=ਜ਼ਖਮਾਂ ਨੂੰ ਕਰਕੇ ਦਸਦ=ਜੰਗਲ ਦੀ ਸੂਏ=ਤਰਫ ਰਵਾਂ ਸ਼ੁਦ=ਰਵਾਨਾ ਹੋਈ ॥ ੨੪ ॥

ਕਿ ਓ ਜਾ ਬਦੀਦੰਦ ਖ਼ੁਸ਼ ਖ਼ਾਬ ਗਾਹ ॥
ਨਿਸ਼ਸਤਹ ਅਸਤੁ ਬਰ ਗਾਉ ਬਾ ਜਨ ਚੁ ਮਾਹ ॥੨੫॥

ਕਿ ਓ ਜਾ=ਜੋ ਉਸ ਜਗਾ ਪਰ ਜਾ ਕੇ ਇਕ ਖੁਸ਼=ਚੰਗੀ ਖਾਬਗਾਹ=ਸੌਣ ਦੀ ਜਗਾ ਬਦੀਦੰਦ=ਵੇਖੀ ਅਤੇ ਉਸੀ ਜਗਾ ਪਰ ਮਾਹ ਚੁ=ਚੰਦ੍ਰਮਾਂ ਦੇ ਮਨਿੰਦ ਜੋ ਜ਼ਨ=ਇਸਤ੍ਰੀ ਪਾਰਬਤੀ ਹੈ, ਉਸ ਦੇ ਬਾ=ਸਾਥ ਗਾਉ=ਬੈਲ ਦੇ ਬਰ=ਉਪਰ ਸ਼ਿਵਜੀ ਮਹਾਰਾਜ ਜੀ ਨਿਸ਼ਸਤ ਅਸਤੁ=ਬੈਠੇ ਹੈਂ ॥ ੨੫ ॥

ਬਪੁਰਸ਼ੀਦ ਓਰਾ ਕਿ ਏ ਨੇਕ ਜ਼ਨ ॥
ਹਮਾਂਯੂ ਦਰਖ਼ਤੇ ਚੁ ਸਰਵੇ ਚਮਨ ॥ ੨੬॥

ਸ਼ਿਵਜੀ ਨੇ ਓਰਾ=ਉਸ ਦੇ ਤਾਈਂ ਬਪੁਰਸ਼ੀਦ=ਪੁਛਿਆ ਕਿ ਏ ਨੇਕ ਜ਼ਨ= ਜੋ ਹੇ ਭਲੀ ਇਸਤ੍ਰੀ ! ਤੂੰ ਫਲ ਬਰ ਦਾਤੇ ਹਮਾਂਯੂ ਦਰਖਤੇ ਚੁ=ਕਲਪ ਬ੍ਰਿਛ ਦੇ ਮਨਿੰਦ ਹੈ ਅਤੇ ਚਮਨ ਬਾਗ ਦੇ ਸਰਵੇ=ਸਰੂ ਦੇ ਮਨਿੰਦ=ਸੁੰਦਰ ਅਕਾਰ ਵਾਲੀ ਹੈਂ ॥ ੨੬ ॥

ਕਿ ਹੂਰੇ ਪਰੀ ਤੋ ਚੁ ਨੂਰੇ ਜਹਾਂ ॥
ਕਿ ਮਾਹੇ ਫਲਕ ਆਫ਼ਤਾਬੇ ਯਮਾਂ ॥੨੭॥

ਕਿ=ਜੋ ਤੂੰ ਹੂਰ ਹੈਂ ਕਿ ਪਰੀ ਹੈਂ ਕਿ ਜਹਾਨ ਦੇ ਸਾਰੇ ਨੂਰੇ=ਪ੍ਰਕਾਸ਼ ਦੇ ਚੁ= ਮਨਿੰਦ ਹੈਂ । ਕਿ ਫਲਕ=ਅਕਾਸ਼ ਦਾ ਮਾਹੇ=ਚੰਦ੍ਰਮਾਂ ਹੈਂ ਕਿ ਯਮਾਂ=ਜਮਨ ਵਲੈਤ ਦਾ ਆਫਤਾਬੇ=ਸੂਰਜ ਹੈਂ ॥ ੨੭ ॥

ਓਹ ਇਸਤ੍ਰੀ ਬੋਲੀ–ਹੇ ਸ਼ਿਵਜੀ ਮਹਾਰਾਜ ਜੀ !

ਨ ਹੂਰੋ ਪਰੀਅਮ ਨ ਨੂਰੇ ਜਹਾਂ ॥
ਮਨਮ ਦੁਖਤਰੇ ਸ਼ਾਹਿ ਜਾ ਬਿਲਸਿਤਾਂ॥੨੮॥

ਨਾ ਮੈਂ ਹੂਰ ਹਾਂ, ਨਾ ਪਰੀ ਹਾਂ, ਨਾ ਹੀ ਜਹਾਨ ਦਾ ਨੂਰ ਹਾਂ । ਜਾ=ਜਹਾਨ ਵਿਚ ਜੋ 'ਬਿਲਸਿਤਾਂ' ਦੇਸ਼ ਹੈ ਉਸ ਦੇ ਸ਼ਾਹਿ=ਬਾਦਸ਼ਾਹ ਦੀ ਮਨਮ=ਮੈਂ ਦੁਖਤਰੇ= ਬੇਟੀ ਹਾਂ ॥ ੨੮ ॥

ਬ ਪੁਰਸ਼ਸ਼ ਦਰਾਮਦ ਪਰਸਤਸ਼ ਨਮੂਦ ॥
ਬ ਨਿਜ਼ਦਸ਼ ਜ਼ੁਬਾ ਰਾਂ ਬ ਫ਼ੁਰਸਤ ਕਸੂਦ ॥੨੯॥

ਜਿਸ ਵੇਲੇ ਸ਼ਿਵਜੀ ਇਸ ਤਰ੍ਹਾਂ ਬ ਪੁਰਸਸ਼=ਵਿਚ ਪੁਛਣ ਦੇ ਦਰਾਮਦ= ਆਇਆ ਤਾਂ ਉਸ ਇਸਤ੍ਰੀ ਨੇ ਸ਼ਿਵਾਂ ਦੀ ਪੁਰਸਸ਼=ਪੂਜਾ ਨਮੂਦ=ਕੀਤੀ ॥ ਪੁਨਾ–ਉਸ ਇਸਤ੍ਰੀ ਨੇ ਫੁਰਸਤ=ਮੌਕਾ ਪਾ ਕੇ ਸ਼ਿਵਜੀ ਦੇ ਬਨਿਜ਼ਦਸ਼=ਪਾਸ ਆ

ਕੇ ਜ਼ੁਬਾਂਰਾ=ਜਬਾਨ ਦੇ ਤਾਈਂ ਕਸੂਦ=ਖੋਹਲਿਆ।

ਭਾਵ ਆਪਣਾ ਦੁਖ ਸੁਣਾਇਆ ॥ ੨੯ ॥ ਸ਼ਿਵਜੀ ਬੋਲੇ–

ਬਦੀਦਨ ਤੁਰਾ ਮਨ ਬਸ ਆਜ਼ੁਰਦਹਅਮ ॥
ਬਿਗੋਈ ਤੁ ਹਰ ਚੀਜ਼ ਬਖ਼ਸ਼ੀਦਹਅਮ ॥ ੩੦ ॥

ਹੇ ਭਲੀ ਇਸਤ੍ਰੀ ! ਤੁਰਾ=ਤੇਰੇ ਦੀਦਨ=ਦੇਖਣ ਬ=ਉਪਰ ਮਨ=ਮੈਂ ਬਸ= ਬਹੁਲਤਾ ਕਰਕੇ ਆਜ਼ੁਰਦਹਅਮ=ਦੁਖੀ ਵਾ ਅਧੀਨ ਹੋਇਆ ਹਾਂ । ਹੁਣ ਜੋ ਤੇਰੀ ਮਰਜੀ ਆਵੇ ਸੋ ਤੁ ਬਿਗੋਈ=ਤੂੰ ਕਹੋ ਮੈਂ ਹਰ ਇਕ ਚੀਜ਼ ਤੈਨੂੰ ਬਖਸ਼ੀਦਹਅਮ= ਬਖਸ਼ਦਾ ਹਾਂ ॥ ੩੦ ॥

ਤਾਂ ਉਸ ਇਸਤ੍ਰੀ ਨੇ ਕਿਹਾ–

ਬ ਹੰਗਾਮ ਪੀਰੀ ਜਮਾਂ ਮੇ ਸ਼ਵਮ ॥
ਬ ਮੁਲਕੇ ਹੁਮਾਂ ਯਾਰ ਮਨ ਮੇਰਵਮ ॥੩੧॥

ਇਹ ਜੋ ਮੇਰਾ ਹੰਗਾਮ=ਵਕਤ ਪੀਰੀ=ਬੁਢੇਪੇ ਦਾ ਹੈ ਇਸ ਦੇ ਬ=ਵਿਚ ਮੈਂ ਜਵਾਂ=ਜਵਾਨ ਸ਼ਵਮ=ਹੋ ਜਾਵਾਂ ਅਤੇ ਹੁਮਾ=ਉਸ ਯਾਰ ਦੇ ਮੁਲਕ ਬ=ਵਿਚ ਮਨ=ਮੈਂ, ਮੇਰਵਮ=ਚਲੀ ਜਾਵਾਂ ॥ ੩੧ ॥

ਤਾਂ ਸ਼ਿਵ ਜੀ ਨੇ ਕਿਹਾ–

ਬਦਾਨਸ਼ ਤੁ ਦਾਨੀ ਵਗਰ ਈਂ ਵਫਾ ॥
ਬਯਾਦ ਆਮਦਸ਼ ਬਦਤਰ ਈਂ ਬੇਵਫ਼ਾ ॥੩੨॥

ਵਗਰ=ਅਗਰ ਜੇਕਰ ਤੂੰ ਈਂ=ਇਸ ਗਲ ਨੂੰ ਦਾਨਸ਼=ਬੁਧੀ ਦੇ ਬ=ਵਿਚ ਵਫਾ=ਫਾਇਦੇ ਮੰਦ ਦਾਨੀ=ਜਾਣਿਆਂ ਹੈ। ਤਾਂ ਮੈਂ ਵਰ ਦੇਣ ਨੂੰ ਤਿਆਰ ਹਾਂ ਜੈਸੇ ਤੂੰ ਚਾਹੁੰਦੀ ਹੈਂ ਤੈਸੇ ਹੀ ਹੋਵੇਗਾ। ਪਰੰਤੂ ਈਂ=ਇਹ ਤੇਰੀ ਗਲ ਬਦਤਰ=ਬੁਰੀ ਤਰਾਂ ਬੇਵਫਾ=ਘਾਟੇ ਵਾਲੀ ਮੇਰੀ ਯਾਦਗੀਰੀ ਦੇ ਬ=ਵਿਚ ਆਮਦਸ਼=ਆਈ ਹੈ ॥ ੩੨ ॥

ਇਸ ਤਰ੍ਹਾਂ ਸ਼ਿਵਜੀ ਪਾਸੋਂ ਵਰ ਲੈ ਕੇ–

ਵਜ਼ਾਂ ਜਾ ਬਿਆਮਦ ਬਗ਼ਿਰਦੇ ਚੁ ਚਾਹ ॥
ਕਜ਼ਾ ਜਾ ਅਜ਼ੋ ਬੂਦ ਨਖਜ਼ੀਰ ਗਾਹ ॥੩੩॥

ਵਜ਼ਾਂ ਜਾ=ਉਸ ਜਗ੍ਹਾ ਪਰ ਬਿਆਮਦ=ਆਕੇ ਚੁ ਚਾਹ=ਖੂਹ ਦੇ ਬਗਿਰਦੇ= ਚੁਗਿਰਦੇ ਫਿਰਦੀ ਰਹੀ। ਕਜ਼ਾ=ਓਹ ਜਾ=ਜਗ੍ਹਾ ਕੈਸੀ ਹੈ ? ਕਿ ਅਜ਼ੋ=ਉਸ ਦੇ ਯਾਰ ਦੇ ਨਖਜ਼ੀਰ=ਸ਼ਿਕਾਰ ਖੇਡਣ ਦੀ ਓਹ ਗਾਹ=ਜਗ੍ਹਾ ਬੂੰਦ ਸੀ ॥ ੩੩ ॥

ਪੁਤਰਾਂ ਨੂੰ ਮਾਰ ਕੇ ਜੰਗਲ ਵਿਚ ਆ ਕੇ ਸ਼ਿਵਜੀ ਨੂੰ ਪ੍ਰਸੰਨ ਕਰਕੇ ਵਰ ਲੈ ਕੇ ਜਿਸ ਦਿਨ ਦੀ ਖੂਹ ਤੇ ਆ ਕੇ ਬੈਠੀ ਹੈ ਉਸ ਦਿਨ ਤੋਂ–

ਬਸੈਰੇ ਦਿਗਰ ਰੋਜ਼ ਆਮਦ ਸ਼ਿਕਾਰ ॥
ਚੁ ਮਿਨਕਾਲ ਅਜ਼ ਬਾਸ਼ਹੇ ਨਉ ਬਹਾਰ ॥੩੪॥

ਦਿਗਰ ਰੋਜ਼=ਦੂਸਰੇ ਦਿਨ ਉਸ ਦਾ ਦੋਸਤ ਸ਼ਿਕਾਰ ਅਤੇ ਬ ਸੈਰੇ=ਵਾਸਤੇ ਸੈਲ ਦੇ ਆਇਆ। ਕਿਸ ਤਰ੍ਹਾਂ ਆਇਆ?

ਉੱਤਰ—ਨਉ ਬਹਾਰ=ਬਸੰਤ ਰੁਤ ਵਿਚ ਜੈਸੇ ਲਾਲ ਲਾਲ ਘਾਹ ਨਿਕਲਦਾ ਹੈ ਤਿਸ ਦੇ ਚੁ=ਮਨਿੰਦ ਲਾਲ ਲਾਲ ਮਿਨਕਾਲ=ਚੁੰਜਾਂ ਵਾਲੇ ਬਾਸ਼ਹੇ=ਬਾਜਾਂ ਅਜ਼=ਸੇ ਆਇਆ ॥ ੩੪ ॥

ਕਿ ਬਰਖ਼ਾਸਤ ਪੇਸ਼ ਸ਼ ਗਵਜਨੇ ਅਜ਼ੀਮ ॥
ਰਵਾਂ ਕਰਦ ਅਸਪਸ਼ ਚੁ ਬਾਦੇ ਨਸੀਮ ॥੩੫॥

ਜਿਸ ਵੇਲੇ ਯਾਰ ਨੂੰ ਆਉਂਦਾ ਵੇਖਿਆ ਤਾਂ ਸ਼=ਉਸ ਦੇ ਪੇਸ਼=ਅਗੇ ਕਿ ਅਜ਼ੀਮ=ਜੋ ਬੜੇ=ਗਵਜਨੇ ਬਾਰਾਂਸਿੰਗੇ ਦਾ ਰੂਪ ਹੋ ਕੇ ਬਰਖਾਸਤ=ਉਠ ਭਜੀ ਤਾਂ ਸ਼=ਉਸ ਯਾਰ ਨੇ ਉਸ ਦੇ ਪਿਛੇ ਅਸਪ=ਘੋੜਾ ਰਵਾਂ ਕਰਦ=ਰਵਾਨਾ ਕੀਤਾ, ਨਸੀਮ=ਸਵੇਰ ਦੀ ਬਾਦੇ=ਪੌਣ ਦੇ ਚੁ=ਮਨਿੰਦ ॥ ੩੫ ॥

ਬਸੇ ਦੂਰ ਗਸ਼ਤਸ਼ ਨ ਮਾਂਦਹ ਦਿਗਰ ॥
ਨ ਆਬੋ ਨ ਤੋਸਹ ਨ ਅਜ਼ ਖ਼ੁਦ ਖ਼ਬਰ ॥੩੬॥

ਬਸੇ=ਬਹੁਤ ਦੂਰ ਤਕ ਗਸ਼ਤਸ਼=ਚਲੇ ਗਏ, ਦਿਗਰ=ਦੂਸਰਾ ਕੋਈ ਵੀ ਪਾਸ ਨਮਾਂਦਹ=ਨਾ ਰਿਹਾ। ਨਾ ਪਾਸ ਆਬੋ=ਜਲ ਹੈ, ਨਾ ਪਾਸ ਤੋਸਹ=ਖਾਣਾ ਹੈ, ਨਾ ਹੀ ਖੁਦ ਅਜ਼=ਆਪਣੇ ਆਪ ਸੇ ਕੁਝ ਖਬਰ ਰਹੀ। ਭਾਵ ਅੰਨ ਪਾਣੀ ਤੋਂ ਬਿਨਾਂ ਤੇ ਥਕੇਵੇਂ ਹੋਣ ਕਰਕੇ ਬੇਹੋਸ਼ ਹੋ ਗਿਆ ਅਤੇ ਆਦਮੀ ਵੀ ਕੋਈ ਪਾਸ ਨਾ ਰਿਹਾ।੩੬।

ਵਜ਼ਾਂ ਓ ਸ਼ਵਦ ਬਾ ਤਨੇ ਨਉਜਵਾਂ ॥
ਨ ਹੂਰੋ ਪਰੀ ਆਫ਼ਤਾਬੋ ਜਹਾਂ ॥੩੭॥

ਓ ਵਜ਼ਾਂ=ਉਸ ਰੀਤੀ ਸੇ ਅਰਥਾਤ ਬਾਰਾਂ ਸਿੰਗਾਂ ਵਾਲੇ ਰੂਪ ਨਾਲ ਓਹ ਇਸਤ੍ਰੀ ਨੌਜੁਆਨ ਤਨ ਦੇ ਬਾ ਸਾਥ ਸ਼ਵਦ=ਹੋ ਗਈ। ਐਸਾ ਸੁੰਦਰ ਸਰੂਪ ਨਾ ਹੂਰਾਂ ਪਰੀਆਂ ਦਾ ਹੈ ਅਤੇ ਨਾ ਹੀ ਜਹਾਂ=ਜਹਾਨ ਦੇ ਆਫ਼ਤਾਬੋ=ਸੂਰਜ ਦਾ ਐਸਾ ਪ੍ਰਕਾਸ਼ ਹੈ ॥ ੩੭ ॥

ਬ ਦੀਦਨ ਵਜ਼ਾਂ ਸ਼ਾਹਿ ਆਸ਼ੁਫ਼ਤਹ ਗਸ਼ਤ ॥
ਕਿ ਅਜ਼ ਖੁਦ ਖਬਰ ਰਫ਼ਤ ਵ ਅਜ਼ ਹੋਸ਼ ਦਸਤ ॥੩੮॥

ਬ=ਸਾਥ ਦੀਨਨ=ਦੇਖਣ ਦੇ ਹੀ ਵਜ਼ਾਂ=ਉਸ ਔਰਤ ਦੇ ਉਪਰ ਓਹ ਬਾਦਸ਼ਾਹ ਆਸ਼ੁਫਤਹ ਗਸ਼ਤ=ਆਸ਼ਕ ਹੋਇਆ। ਆਸ਼ਕ ਵੀ ਐਸਾ ਹੋਇਆ,

ਕਿ ਉਸ ਦੇ ਵੇਖਣ ਨਾਲ ਹੀ ਕਿ ਖੁਦ ਅਜ਼=ਜੋ ਆਪਣੇ ਆਪ ਸੇ ਖਬਰ ਰਫਤ=ਚਲੀ ਗਈ ਵ=ਅਤੇ ਦਸਤ ਅਜ਼=ਹਥਾਂ ਨਾਲ ਕੰਮ ਕਾਰ ਕਰਨ ਦੀ ਹੋਸ਼ ਚਲੀ ਗਈ॥੩੮॥

ਕਿ ਕਸਮੇ ਖੁਦਾ ਮਨ ਤੁਰਾ ਮੇ ਕੁਨਮ ॥
ਕਿ ਅਜ਼ ਜਾਨ ਜਾਨੀ ਤੁ ਬਰ ਤਰ ਕੁਨਮ ॥੩੯॥

ਕਿ ਮਨ=ਜੋ ਮੈਨੂੰ ਖੁਦਾ ਦੀ ਕਸਮ=ਸੁਗੰਦ ਹੈ ਤੁਰਾ=ਤੇਰੇ ਤਾਈਂ ਮੇ=ਮੈਂ ਜ਼ਰੂਰ ਕੁਨਮ=ਕਰਗਾ ਅਤੇ ਜੋ ਰਾਣੀਆਂ ਜਾਨ ਅਜ਼=ਤੋਂ ਜਾਨੀ=ਪਿਆਰੀਆਂ ਹਨ ਉਨ੍ਹਾਂ ਦੇ ਵੀ ਬਰ=ਉਪਰ ਤੁ ਤਰ ਕੁਨਮ=ਤੈਨੂੰ ਅਤਸੇ ਕਰਕੇ ਕਰਾਂਗਾ।

ਭਾਵ ਤੈਨੂੰ ਸਭ ਤੋਂ ਵੱਡੀ ਰਾਣੀ ਕਰ ਦਿਆਂਗਾ ॥ ੩੯ ॥

ਉਜ਼ਰ ਕਰਦਉ ਚੂੰ ਦੁ ਸੇ ਚਾਰ ਬਾਰ ॥
ਹਮ ਆਖ਼ਰ ਬਗੁਫ਼ਤਨ ਵਜ਼ਾਂ ਕਰਦ ਕਾਰ ॥੪੦॥

ਉਸ ਇਸਤ੍ਰੀ ਨੇ ਚੂੰ=ਐਸੇ ਹੀ ਦੁ ਸੇ ਚਾਰ ਬਾਰ=ਦੋ ਤਿੰਨ ਚਾਰ ਵਾਰੀ ਉਜ਼ਰ ਕਰਦਉ=ਨਾਂਹ ਨੁਕਰ ਕੀਤੀ (ਕਿ ਮੈਂ ਤੈਨੂੰ ਨਹੀਂ ਵਰਦੀ) ਜਿਉਂ ਜਿਉਂ ਇਹ ਔਰਤ ਨਾਂਹ ਕਰਦੀ ਹੈ ਤਿਉਂ ਤਿਉਂ ਉਹ ਯਾਰ ਅਧੀਨ ਹੁੰਦਾ ਜਾਂਦਾ ਹੈ। ਹਮ=ਭੀ ਆਖਰ= ਓੜਕ ਨੂੰ ਉਸ ਮਿੱਤ੍ਰ ਦੇ ਬਗੁਫਤਨ=ਕਹੇ ਅਨੁਸਾਰ ਉਸ ਔਰਤ ਨੇ ਵਜ਼ਾਂ ਕਾਰ ਕਰਦ=ਓਹੀ ਕਾਰ ਕੀਤੀ ॥ ੪੦ ॥

ਬੁਬੀਂ ਗਰਦਸ਼ੇ ਬੇਵਫ਼ਾਈ ਜ਼ਮਾ ॥
ਕਿ ਖੂਨੇ ਸਿਤਾਦਸ਼ ਨ ਮਾਂਦਸ਼ ਨਿਸ਼ਾ॥੪੧॥

ਹੇ ਔਰੰਗਜ਼ੇਬ! ਬੁਬੀਂ=ਦੇਖ! ਗਰਦਸ਼ੇ=ਫਿਰਨਾ ਬੇਵਫ਼ਾਈ ਜ਼ਮਾਂ=ਘਾਟੇ ਵਾਲੇ ਜ਼ਮਾਨੇ ਦਾ, ਕਿਉਂਕਿ ਜਿਸ ਦੇ ਖੋਟੇ ਭਾਗ ਹੁੰਦੇ ਹਨ ਉਸ ਦੇ ਪਾਸੋਂ ਖੋਟਾ ਹੀ ਕੰਮ ਹੁੰਦਾ ਹੈ, ਜਿਵੇਂ ਇਸ ਔਰਤ ਨੇ ਮੰਦੇ ਖਿਆਲ ਵਿਚ ਲਗ ਕੇ ਪਹਿਲੇ ਆਪਣੇ ਬਲਵਾਨ ਜੋਧੇ ਲਾਇਕ ਪੁਤਰਾਂ ਨੂੰ ਮਾਰ ਦਿਤਾ। ਫੇਰ ਪਿਛਲੇ ਕਿਸੇ ਪੁੰਨ ਦੇ ਸਬਬ ਨਾਲ ਜਦ ਸ਼ਿਵਜੀ ਇਸ ਨੂੰ ਮਿਲੇ ਤਾਂ ਉਨ੍ਹਾਂ ਨੇ ਪ੍ਰਸੰਨ ਹੋ ਕੇ ਕਿਹਾ—ਜੋ ਤੇਰੀ ਇੱਛਾ ਹੈ ਤੂੰ ਵਰ ਮੰਗ ਲੈ, ਫਿਰ ਵੀ ਇਸ ਔਰਤ ਨੇ ਬੁਢੇ ਸਰੀਰ ਤੋਂ ਜੁਆਨ ਹੋਣ ਦਾ ਅਤੇ ਯਾਰ ਦੇ ਦੇਸ ਵਿਚ ਪਹੁੰਚਣ ਦਾ ਵਰ ਮੰਗਿਆ। ਹੁਣ ਵੇਖੋ ਜਦ ਕਿ ਸ਼ਿਵਾਂ ਦੇ ਵਰ ਕਰਕੇ ਸਰੀਰ ਦੇ ਪਲਟਣ ਦੀ ਸ਼ਕਤੀ ਭੀ ਪ੍ਰਾਪਤ ਹੋ ਗਈ ਤਾਂ ਭੀ ਪੁਤਰਾਂ ਦੇ ਮਾਰਨ ਦਾ ਪਾਪ ਇਸ ਦੇ ਸਿਰ ਤੇ ਖੜ੍ਹਾ ਰਿਹਾ। ਯਥਾ—

ਕਿ=ਜੋ ਪੁਤਰਾਂ ਦੇ ਮਾਰਨ ਦਾ ਖੂਨ ਇਸ ਔਰਤ ਦੇ ਸਿਰ ਪਰ ਸਿਤਾਦਸ਼= ਖੜਾ ਰਿਹਾ ਭਾਵ ਬਾਜ਼ੀ ਦੇਣ ਦੀ ਹਕਦਾਰ ਹੋਈ ਰਹੀ ਅਤੇ ਦੁਨੀਆਂ ਵਿਚ ਇਸ ਦਾ ਨਾਮ ਨਿਸ਼ਾਂ=ਨਿਸ਼ਾਨ ਵੀ ਨ ਮਾਂਦਸ਼=ਨਾ ਰਿਹਾ, ਕਿਉਂਕਿ ਪੁਤਰਾਂ ਨੂੰ

ਜੋ ਮਾਰ ਦਿਤਾ (ਦੁਨੀਆਂ ਵਿਚ ਪੁਤਰਾਂ ਨੂੰ ਹੀ ਨਿਸ਼ਾਨ ਕਿਹਾ ਹੈ)।

ਯਥਾ—ਔਰਤ ਈਮਾਨ ਹੈ, ਪੁਤਰ ਨਿਸ਼ਾਨ ਹੈ, ਮਾਇਆ ਗੁਜ਼ਰਾਨ ਹੈ,ਕਰਨੀ ਪ੍ਰਧਾਨ ਹੈ, ਕਿਆ ਹਿੰਦੂ, ਕੀ ਮੁਸਲਮਾਨ ਹੈ॥ ੪੧ ॥

ਹੇ ਔਰੰਗਜ਼ੇਬ! ਦੇਖ, ਸ਼ਿਵਾਂ ਦੇ ਵਰ ਕਰਕੇ ਵੀ ਖੂਨ ਦਾ ਪਾਪ ਸਿਰ ਤੋਂ ਨਹੀਂ ਉਤਰਿਆ ਅਤੇ ਜਿਸ ਸਰੀਰ ਦੇ ਸੁਖ ਵਾਸਤੇ ਬੜੇ ਬਲਵਾਨ ਪੁਤਰ ਮਾਰੇ ਹਨ ਉਸ ਸਰੀਰ ਦਾ ਕਿਤੇ ਨਿਸ਼ਾਨ ਭੀ ਨਹੀਂ ਰਿਹਾ। ਤੈਸੇ ਤੂੰ ਭੀ ਕੇਵਲ ਆਪਣੀ ਹੈਂਕੜ ਦੇ ਵਿਚ ਆ ਕੇ ਬੁਰੇ ਕਰਮ ਕਰ ਰਿਹਾ ਹੈਂ, ਪਿਤਾ 'ਸ਼ਾਹ ਜਹਾਂ' ਨੂੰ ਤੂੰ ਮਾਰਿਆ ਹੈ ਭਰਾ ਦਾਰਾਸ਼ਕੋਹ ਤੋਂ ਬਾਦਸ਼ਾਹੀ ਖੋਹਕੇ ਉਸ ਨੂੰ ਵੀ ਤੇਨੇ ਮਰਵਾਇਆ ਹੈ ਹੋਰ ਵੀ ਕਈ ਚੰਗੇ ਫਕੀਰ ਤੈਨੇ ਮਾਰੇ ਹਨ ਤੇ ਹੁਣ ਪਰਜਾ ਨੂੰ ਦੁਖ ਦੇ ਰਿਹਾ ਹੈਂ। ਪਰ ਇਹ: ਨਿਯਮ ਸਮਝ ਲੈ ਜਿਸ ਸਰੀਰ ਦਾ ਤੂੰ ਮਾਨ ਕਰ ਰਿਹਾ ਹੈਂ ਇਹ ਸਦਾ ਨਹੀ ਰਹਿਣਾ। ਇਹ ਤਾਂ ਕੋਈ ਦਿਨ ਦਾ ਪ੍ਰਾਹੁਣਾ ਹੈ, ਪਰ ਜਿਹੜੇ ਤੂੰ ਪਾਪ ਕਰਮ ਕੀਤੇ ਹੋਏ ਹਨ ਉਹ ਤੇਰੇ ਸਿਰ ਪਰ ਹਮੇਸ਼ਾਂ ਅਟੱਲ ਰਹਿਣਗੇ ਤੇ ਕਈ ਜਨਮਾਂ ਤਕ ਤੈਨੂੰ ਨਰਕ ਦੀ ਪ੍ਰਾਪਤੀ ਕਰਾਉਣਗੇ।

ਤੂੰ ਭਲਾ ਕਿਹੜੇ ਬਾਗ ਦੀ ਮੂਲੀ ਹੈਂ, ਦੇਖ! ਬੜੇ ਬੜੇ ਬਾਦਸ਼ਾਹ ਇਸ ਸੰਸਾਰ ਤੋਂ ਕੂਚ ਕਰ ਗਏ ਹਨ। ਯਥਾ-

ਕੁਜਾ ਸ਼ਾਹਿ ਕੈ ਖ਼ੁਸਰਵੋ ਜ਼ਾਮਜ਼ਮ॥
ਕੁਜਾ ਸ਼ਾਹਿ ਆਦਮ ਮੁਹੰਮਦ ਖਤਮ॥੪੨॥

'ਕੈਖੁਸ਼ਰਵੋ' ਨਾਮੀ ਬਾਦਸ਼ਾਹ ਕੁਜਾ = ਕਿਥੇ ਹੈ, ਜ਼ਾਮਜ਼ਮ = 'ਜਮਸ਼ੇਦ' ਨਾਮੀ ਬਾਦਸ਼ਾਹ ਕਿਥੇ ਹੈ? 'ਆਦਮ ਸ਼ਾਹ' ਕਿਥੇ ਹੈ ਅਤੇ ਮੁਹੰਮਦ ਵੀ ਖਤਮ ਹੋ ਗਿਆ ਹੈ॥ ੪੨ ॥

ਫ਼ਰੇਦੂੰ ਕੁਜਾ ਬਹਿਮਨ ਇਸਫ਼ੰਦ ਯਾਰ॥
ਨ ਦਾਰਾਬ ਦਾਰਾ ਦਰਾਮਦ ਸ਼ੁਮਾਰ॥੪੩॥

'ਫਰੇਦੂੰ' 'ਬਹਮਨ' 'ਅਸਫੰਦ ਯਾਰ' ਨਾਮੀ ਤਿੰਨੇ ਬਾਦਸ਼ਾਹ ਕੁਜਾ=ਕਿਥੇ ਹਨ, 'ਦਾਰਾਬ' ਤੇ 'ਦਾਰਾ' ਦੋਨੋਂ ਫ਼ਾਰਸ ਬਾਦਸ਼ਾਹ ਕਿਥੇ ਹੈਨ ਸੁਮਾਰ=ਗਿਣਤੀ ਕਰੀਏ ਤਾਂ ਕੁਝ ਗਿਣਤੀ ਦੇ ਅੰਦਰ ਨ ਦਰਾਮਦ=ਨਹੀਂ ਆਉਂਦੇ ॥ ੪੩ ॥

ਕੁਜਾ ਸ਼ਾਹਿ ਅਸਕੰਦਰੋ ਸ਼ੇਰ ਸ਼ਾਹ॥
ਕਿ ਯਮ ਹਮ ਨ ਮਾਂਦ ਅਸਤ ਜ਼ਿੰਦਹ ਬ ਜਾਹ॥੪੪॥

ਹੇ ਔਰੰਗਜ਼ੇਬ! ਦੇਖ, 'ਸਿਕੰਦਰ' ਬਾਦਸ਼ਾਹ ਕਿਥੇ ਹੈ ਜਿਸ ਨੇ ਸਮੁੰਦਰ ਦੇ ਜੀਵਾਂ ਪਾਸੋਂ ਵੀ ਮਾਮਲਾ ਲੀਤਾ ਹੈ ਅਤੇ 'ਸ਼ੇਰ ਸ਼ਾਹ' ਨਾਮੀ ਬਾਦਸ਼ਾਹ ਕਿਥੇ ਹੈ? ਜਿਸ ਨੇ ਹਮਾਯੂ ਨੂੰ ਦਿੱਲੀਓਂ ਭਜਾਇਆ ਸੀ। ਇਨ੍ਹਾਂ ਸਾਰਿਆਂ ਬਾਦਸ਼ਾਹਾਂ ਵਿਚੋਂ

ਇਸ ਜਾਹ=ਜਗ੍ਹਾ ਦੇ ਬ=ਵਿਚ ਕਿ=ਜੋ ਯਕ ਹਮ=ਇਕ ਭੀ ਬਾਦਸ਼ਾਹ ਜ਼ਿੰਦਹ=ਜ਼ਿਊਂਦਾ ਨ ਮਾਂਦ ਅਸਤ=ਨਹੀਂ ਰਿਹਾ ਹੈ ॥੪੪॥

ਕੁਜਾ ਸ਼ਾਹ ਤੈਮੂਰ ਬਾਬਰ ਕੁਜਾਸਤ ॥
ਹੁਮਾਯੂੰ ਕੁਜਾ ਸ਼ਾਹਿ ਅਕਬਰ ਕੁਜਾਸਤ ॥੪੫॥

'ਤੈਮੂਰ' ਬਾਦਸ਼ਾਹ ਕਿਥੇ ਹੈ, 'ਬਾਬਰ' ਬਾਦਸ਼ਾਹ ਕੁਜਾਸਤ=ਕਿਥੇ ਹੈ, ਹਮਾਯੂੰ' ਬਾਦਸ਼ਾਹ ਕਿਥੇ ਹੈ, 'ਅਕਬਰ' ਬਾਦਸ਼ਾਹ ਕੁਜਾਸਤ=ਕਿਥੇ ਹੈ ? ਭਾਵ ਇਹ ਸਾਰੇ ਬਾਦਸ਼ਾਹ ਆਪੋ ਆਪਣੇ ਸਮੇਂ ਅਨੁਸਾਰ ਕੂਚ ਕਰ ਗਏ ਹਨ ਇਸ ਤੇ ਤੂੰ ਭੀ ਨਿਸਚੇ ਕਰ ਲੈ ਕਿ ਤੈਨੇ ਭੀ ਚਲਿਆ ਜਾਣਾ ਹੈ ਹੁਣ ਤੂੰ ਕੋਈ ਦਿਨ ਦਾ ਪ੍ਰਾਹੁਣਾ ਹੈਂ ਇਸ ਲਈ ਤੈਨੂੰ ਚਾਹੀਦਾ ਹੈ ਕਿ ਤੂੰ ਆਪਣੇ ਖਿਆਲਾਂ ਦੀ ਤਬਦੀਲੀ ਕਰ ਲੈ ॥ ੪੫ ॥

(ਬੈਂਤ ੪੨, ੪੩, ੪੪ ਅਤੇ ੪੫ ਵਿਚ ਜੋ ਬਾਦਸ਼ਾਹਾਂ ਦੇ ਨਾਮ ਆਏ ਹਨ ਉਨ੍ਹਾਂ ਦੇ ਸੰਖੇਪ ਹਾਲ ਇਸ ਪ੍ਰਕਾਰ ਹਨ—

**ਕੈ ਖੁਸਰਵੋ**—ਇਹ ਈਰਾਨ ਦਾ ਬਾਦਸ਼ਾਹ ਹੈ ਜੋ ਕਿਆਨੀ ਖਾਨਦਾਨ ਦਾ ਤੀਸਰਾ ਸ਼ਾਹ ਸੀ, ਇਹ ਕੈਕਾਊਸ ਦਾ ਪੋਤਰਾ ਅਤੇ ਸਯਾਬਸ਼ ਦਾ ਬੇਟਾ ਸੀ, ਇਸ ਦੀ ਗਿਣਤੀ ਧਰਮਾਤਮਾਂ ਬਾਦਸ਼ਾਹਾਂ ਵਿਚ ਹੈ।

**ਜ਼ਾਮ ਜ਼ਮ**—ਤੋਂ ਮੁਰਾਦ ਜਮਸ਼ੇਦ ਦੀ ਹੈ, ਜਮਸ਼ੇਦ ਵੀ ਈਰਾਨ ਦਾ ਬਾਦਸ਼ਾਹ ਹੋਇਆ ਹੈ।

**ਆਦਮ**—ਬਾਈਬਲ ਅਤੇ ਕੁਰਾਨ ਦੇ ਲੇਖ ਅਨੁਸਾਰ ਸਭ ਤੋਂ ਪਹਿਲਾ ਮਨੁਖ, ਜਿਸ ਨੂੰ ਖੁਦਾ ਨੇ ਆਪਣੀ ਸ਼ਕਲ ਦਾ, ਮਿੱਟੀ ਤੋਂ ਬਣਾਇਆ। ਬਾਈਬਲ ਵਿਚ ਬਾਬਾ ਆਦਮ ਦੀ ਉਮਰ ੯੩੦ ਸਾਲ ਲਿਖੀ ਹੈ ਅਤੇ ਤਿੰਨ ਇਸ ਦੇ ਪੁਤਰ ਕਹੇ ਹਨ (੧ ਕਾਨ, ੨ ਆਬਲ, ੩ ਸੇਤ) ਇਸ ਦੀ ਕਥਾ ਬਾਈਬਲ ਵਿਚ ਇਉਂ ਲਿਖੀ ਹੈ ਕਿ 'ਜਿਸ ਵੇਲੇ ਆਦਮ ਸੌਂ ਗਿਆ ਤਾਂ ਖੁਦਾ ਨੇ ਉਸ ਦੀ ਇਕ ਪਸਲੀ ਕਢ ਕੇ ਉਸ ਤੋਂ ਨਾਰੀ ਰਚੀ, ਜੋ 'ਹੱਵਾ' ਅਖਾਈ । ਰੱਬ ਨੇ ਇਸ ਜੋੜੇ ਨੂੰ ਅਦਨ ਬਾਗ ਵਿਚ ਰੱਖ ਕੇ ਹੁਕਮ ਦਿਤਾ ਕਿ ਤੁਸੀਂ ਏਥੇ ਆਨੰਦ ਨਾਲ ਰਹੋ ਅਤੇ ਫਲ ਆਦਿਕ ਪਦਾਰਥ ਖਾਓ, ਪਰ ਇਕ ਖਾਸ ਬੂਟਾ ਦਸ ਕੇ ਹਦਾਇਤ ਕੀਤੀ ਕਿ ਇਸ ਦਾ ਫਲ ਕਦੇ ਨਾ ਖਾਣਾ ਲੇਕਿਨ ਸਮੇਂ ਦੇ ਚੱਕਰ ਅਨੁਸਾਰ ਸ਼ੈਤਾਨ ਨੇ ਆ ਕੇ ਆਦਮ ਤੇ ਹੱਵਾ ਨੂੰ ਐਸਾ ਭਰਮਾਇਆ ਜਿਸ ਤੋਂ ਉਨ੍ਹਾਂ ਨੇ ਵਰਜਿਤ ਫਲ ਖਾ ਲੀਤਾ, ਏਸੇ ਅਪਰਾਧ ਬਦਲੇ ਉਸ ਬਾਗ ਵਿਚੋਂ ਕੱਢੇ ਗਏ ਅਤੇ ਖੁਦਾ ਤੋਂ ਸਰਾਪ ਮਿਲਿਆ ਕਿ ਆਦਮ ਦੀ ਔਲਾਦ ਮੇਹਨਤ ਕਰਕੇ ਗੁਜ਼ਾਰਾ ਕਰੇ ਅਤੇ ਮੌਤ ਦਾ ਸ਼ਿਕਾਰ ਹੋਵੇ।

ਬਾਬੇ ਆਦਮ ਦੀ ਸਾਖੀ—ਸੰਪ੍ਰਦਾਈ ਭਗਤ ਬਾਣੀ ਸਟੀਕ ਭਾਗ ਦੂਸਰਾ ਦੇ ੧੫੪ ਪੰਨੇ ਪਰ ਛਪੀ ਹੋਈ ਹੈ।)

'ਇਸਲਾਮ' ਦੀ ਹਿਸਟਰੀ ਵਿਚ ਲਿਖਿਆ ਹੈ ਕਿ ਜਦ ਆਦਮ ਤੇ ਹੱਵਾ ਸਵਰਗੋਂ ਡਿਗੇ ਤਦ ਆਦਮ ਤਾਂ ਲੰਕਾ ਵਿਚ ਅਤੇ ਹੱਵਾ ਅਰਬ ਦੇਸ ਵਿਚ ਜ਼ੱਦਾਹ ਦੇ ਪਾਸ ਡਿੱਗੀ, ਦੋ ਸੌ ਵਰ੍ਹੇ ਦੋਵੇਂ ਜੁਦੇ ਹੀ ਰਹੇ। ਫੇਰ ਜਬਰਾਈਲ ਫਰਿਸ਼ਤੇ ਨੇ ਆਦਮ ਨੂੰ ਮੱਕੇ ਪਾਸ ਅਰਫ਼ਾਹ ਪਹਾੜ ਤੇ ਲਿਆ ਕੇ ਹੱਵਾ ਮਿਲਾਈ . ਆਦਮ ਆਪਣੀ ਔਰਤ ਨੂੰ ਲੈ ਕੇ ਫੇਰ ਲੰਕਾ ਚਲਾ ਗਿਆ।

ਕਈ ਕਵੀ ਖਿਆਲ ਕਰਦੇ ਹਨ ਕਿ ਸ੍ਰੀ ਰਾਮ ਚੰਦਰ ਜੀ ਬਾਬਾ ਆਦਮ ਅਤੇ ਸੀਤਾ ਹੱਵਾ ਹੈ ਅਤੇ ਕਈਆਂ ਦਾ ਖਿਆਲ ਇਹਹੈ ਕਿ ਸ਼ਿਵਜੀ ਬਾਬਾ ਆਦਮ ਤੇ ਪਾਰਬਤੀ ਹੱਵਾ ਹੈ। ਭਾਵ ਇਹ ਹੈ ਕਿ ਐਹੋ ਜਿਹੇ ਪ੍ਰਤਾਪੀ ਸ਼ਕਤੀਵਾਨ ਜਿਹੜੇ ਸਨ ਓਹ ਵੀ ਸੰਸਾਰ ਵਿਚ ਅਟੱਲ ਨਹੀਂ ਰਹੇ।

**ਮੁਹੰਮਦ ਸਾਹਿਬ**—ਇਸਲਾਮ ਦੇ ਬੜੇ ਆਚਾਰਯ ਹੋਏ ਹਨ। ਕੁਰੈਸ਼ਵੰਸੀ ਅਬਦੁਲਾ ਦੇ ਪੁਤਰ ਸਨ ਜੋ ਆਮਿਨਾ ਦੇ ਗਰਭ ਤੋਂ ਅਰਬ ਦੇਸ਼ ਦੇ ਮੱਕੇ ਸ਼ਹਿਰ ਵਿਚ ੨੦ ਅਪਰੈਲ ਸੰਨ ੫੭੧ ਵਿਚ ਜਨਮੇ। ਹਜ਼ਰਤ ਮੁਹੰਮਦ ਦਾ ਵੰਸ ਮੱਕੇ ਵਿਚ ਪ੍ਰਤਿਸ਼ਿਟਤ ਗਿਣਿਆਂ ਜਾਂਦਾ ਸੀ, ਮੰਦਰ ਕਾਬਾ ਅਬਦੁਲਾ ਦੇ ਪਿਤਾ ਅਬਦੁਲ ਮੁਤਲਿਬ ਦੇ ਹੀ ਸਪੁਰਦ ਸੀ ਬਾਲ ਅਵਸਥਾ ਮੁਹੰਮਦ ਸਾਹਿਬ ਦੀ ਬਕਰੀ ਭੇਡਾਂ ਚਾਰਣ ਵਿਚ ਬਤੀਤ ਹੋਈ। ਵੀਹ ਵਰੇ ਦੀ ਉਮਰ ਵਿਚ ਮੱਕੇ ਦੀ 'ਖਦੀਜਾ' ਨਾਮੀ ਧਨਾਢ ਵਿਧਵਾ ਦੀ ਨੌਕਰੀ ਕਰਕੇ ਬਸਰੇ ਦਮਿਸ਼ਕ ਆਦਿਕ ਅਸਥਾਨਾਂ ਵਿਚ ਵਪਾਰ ਕਰਦੇ ਰਹੇ।

ਜਦ ਮੁਹੰਮਦ ਸਾਹਿਬ ਦੀ ਉਮਰ ੩੫ ਸਾਲ ਦੀ ਸੀ ਤਦ ਕਾਬੇ ਨੂੰ ਦੁਬਾਰਾ ਬਨਾਉਣ ਦੀ ਲੋੜ ਪਈ, ਕਿਉਂਕਿ ਮੰਦਰ ਬਹੁਤ ਨੀਵੀਂ ਥਾਂ ਸੀ, ਸ਼ਹਿਰ ਦੇ ਲੋਕਾਂ ਨੇ ਇਕੱਠੇ ਹੋ ਕੇ ਜਦ ਨਵੀਂ ਉਸਾਰੀ ਆਰੰਭੀ ਤਦ ਇਹ ਸਵਾਲ ਹੋਇਆ ਕਿ 'ਸੰਗਿ ਅਸਵਦ' ਨੂੰ ਕੌਣ ਆਪਣੇ ਹਥ ਨਾਲ ਨਵੇਂ ਮੰਦਰ ਦੀ ਉਸਾਰੀ ਵਿਚ ਰਖੇ, ਪਰ ਉਸ ਵੇਲੇ ਸਰਬ ਸੰਮਤੀ ਨਾਲ ਮੁਹੰਮਦ ਸਾਹਿਬ ਦੀ ਹੀ ਚੋਣ ਹੋਈ। ਜਿਨ੍ਹਾਂ ਨੇ ਸਿਆਹ ਪੱਥਰ ਉਠਾ ਕੇ ਕਾਬੇ ਦੀ ਕੰਧ ਵਿਚ ਰਖਿਆ।

੩੯ ਸਾਲ ਦੀ ਉਮਰ ਵਿਚ ਮੁਹੰਮਦ ਸਾਹਿਬ ਬਹੁਤ ਉਦਾਸ ਵੈਰਾਗੀ ਤਿਆਗੀ ਹੋ ਕੇ ਧਿਆਨ ਪਰਾਇਣ ਹੋ ਗਏ। ਬਾਹਰ ਏਕਾਂਤ ਜਗਾ ਪਰ ਜਾ ਕੇ ਬਹੁਤ ਸਮਾਂ ਬਤਾਇਆ ਕਰਨ ਅਤੇ ਦੀਵਾਨੀ ਹਾਲਤ ਵਿਚ ਰਹਿਣ ਲਗ ਪਏ। ਮੱਕੇ ਦੇ ਪਾਸ ਇਕ 'ਹਿਰਾ' ਨਾਮੇ ਪਹਾੜ ਹੈ ਓਹ ਮੁਹੰਮਦ ਸਾਹਿਬ ਨੂੰ ਬਹੁਤ ਪਿਆਰਾ ਸੀ।

੪੦ ਸਾਲ ਦੀ ਅਵਸਥਾ ਵਿਚ ਹਜ਼ਰਤ ਮੁਹੰਮਦ ਨੇ ਪ੍ਰਗਟ ਕੀਤਾ ਕਿ ਹਿਰਾ ਪਹਾੜ ਦੀ ਕੰਦਰਾਂ ਵਿਚ ਮੈਨੂੰ ਫਰਿਸ਼ਤਾ ਜਬਰਾਈਲ ਮਿਲਿਆ ਹੈ ਜਿਸ ਨੇ ਖ਼ੁਦਾ ਵਲੋਂ ਪੈਗਾਮ ਦਿਤਾ ਹੈ ਇਸੇ ਸਮੇਂ ਤੋਂ ਮੁਹੰਮਦ ਸਾਹਿਬ 'ਪੈਗੰਬਰ' ਪ੍ਰਸਿਧ ਹੋ ਗਏ ਅਤੇ ਮੁਹੰਮਦ ਸਾਹਿਬ ਨੇ ਇਸਲਾਮ ਦਾ ਪ੍ਰਚਾਰ ਆਰੰਭ ਦਿਤਾ।

ਇਕ ਤਾਂ ਮੁਹੰਮਦ ਸਾਹਿਬ ਨੂੰ ਜਬਰਾਈਲ ਫਰਿਸ਼ਤੇ ਰਾਹੀਂ ਵਹੀ ਮਿਲੀ ਹੈ

ਦੂਸਰਾ ਕਦੇ ਕਦੇ ਧਿਆਨ ਪਰਾਇਣ ਹੋਣ ਕਰਕੇ ਉਨ੍ਹਾਂ ਨੂੰ ਖੁਦਾ ਵਲੋਂ ਸਿਧੇ ਪੈਗਾਮ ਪੁਜਦਾ ਸੀ। ਇਨ੍ਹਾਂ ਪੈਗਾਮਾਂ ਨੂੰ ਉਹ ਲੋਕਾਂ ਵਿਚ ਸੁਣਾ ਕੇ ਪ੍ਰਚਾਰ ਕਰਦੇ। ਜਿਨ੍ਹਾਂ ਪਦਾਂ ਵਿਚ ਮੁਹੰਮਦ ਸਾਹਿਬ ਨੂੰ ਖੁਦਾ ਦੇ ਹੁਕਮ ਪੁਜੇ ਹਨ ਉਨ੍ਹਾਂ ਦੀ 'ਆਯਤ' ਸੰਖਜ਼ਾ ਹੈ ਜਿਨ੍ਹਾਂ ਦਾ ਸੰਗ੍ਰਹਿ ਇਸਲਾਮ ਦਾ ਧਰਮ ਪੁਸਤਕ ਕੁਰਾਨ ਹੈ।

ਭਾਵ ਐਹੋ ਜਿਹੇ ਪੈਗੰਬਰ ਮੁਹੰਮਦ ਸਾਹਿਬ ਵੀ ਦੁਨੀਆਂ ਤੋਂ ਚਲਾਣਾ ਕਰ ਗਏ। ਸੰਨ ੬੩੨ ਈਸਵੀ ਵਿਚ ਤਪ ਨਾਲ ਕੁਝ ਕੁ ਸਮਾਂ ਬੀਮਾਰ ਰਹਿ ਕੇ ੯ ਜੂਨ ਨੂੰ ਮਦੀਨੇ ਵਿਚ ਫੌਤ ਹੋ ਗਏ।

ਨੋਟ—ਮਕੇ ਦੇ ਵਿਚ 'ਸੰਗ ਅਸਵਦ' ਇਕ ਕਿਸਮ ਦਾ ਕਾਲਾ ਪੱਥਰ ਹੈ। ਦੱਖਣ ਅਤੇ ਪੂਰਬ ਵਲ ਜੋ ਮੰਦਰ ਦਾ ਕੋਣਾ ਹੈ ਉਸ ਵਿਚ ਜ਼ਮੀਨ ਤੋਂ ਪੰਜ ਫੁਟ ਉਚਾ 'ਸੰਗ ਅਸਵਦ' (ਕਾਲਾ ਪੱਥਰ) ਜੜਿਆ ਹੋਇਆ ਹੈ। ਜਿਸ ਨੂੰ ਹਾਜੀ ਲੋਕ ਚੁੰਮਦੇ ਹਨ। ਏਸੇ ਤਰ੍ਹਾਂ ਦੱਖਣ ਦੇ ਕੋਨੇ ਵਿਚ ਇਕ ਹੋਰ ਪੱਥਰ ਹੈ ਜਿਸ ਦਾ ਨਾਮ 'ਰੁਕਨੁਲ ਯਮਨ' ਹੈ ਇਸ ਨੂੰ ਭੀ ਯਾਤਰੀ ਲੋਕ ਸੱਜੇ ਹੱਥ ਨਾਲ ਛੋਂਹਦੇ ਹਨ।

**ਫਰੇਂਦੂ**—ਇਹ ਵੀ ਈਰਾਨ ਦਾ ਇਕ ਪ੍ਰਸਿਧ ਪ੍ਰਤਾਪੀ ਬਾਦਸ਼ਾਹ ਹੋਇਆ ਹੈ ਜੋ ਜਮਸ਼ੇਦ ਦੀ ਵੰਸ ਵਿਚ ਫਰਾਂਗ ਦੇ ਉਦਰ ਤੋਂ ਆਬਤੀਨ ਦਾ ਪੁਤਰ ਸੀ। ਜ਼ੁਹਾਂਕ ਬਾਦਸ਼ਾਹ ਨੇ ਈਰਾਨ ਫਤਹ ਕਰਕੇ ਜਮਸ਼ੇਦ ਦੀ ਵੰਸ਼ ਨੂੰ ਮਲੀਆਮੇਟ ਕਰਨ ਦੀ ਪ੍ਰਤਿਗਯਾ ਕੀਤੀ। ਇਸ ਪਰ ਫਰੇਂਦੂ ਦੀ ਮਾਤਾ ਆਪਣੇ ਪੁਤਰ ਨੂੰ ਲੈ ਕੇ ਦੂਰ ਚਲੀ ਗਈ ਅਤੇ ਉਸ ਜਗਾ ਇਕ ਗਵਾਲੇ ਦੀ ਗਊ ਨਾਲ ਬਚੇ ਦੀ ਪਾਲਣਾ ਹੋਈ ਜਿਸ ਕਰਕੇ ਇਸ ਦਾ ਨਾਮ ਫਰੇਂਦੂ ਪੈ ਗਿਆ।

**ਬਹਮਨ**—ਇਹ ਵੀ ਈਰਾਨ ਦਾ ਬਾਦਸ਼ਾਹ ਹੋਇਆ ਹੈ। ਇਸ ਦੇ ਪਿਤਾ ਦਾ ਨਾਮ 'ਅਸਫੰਦ ਯਾਰ' ਸੀ ਇਹ ਭੀ ਸਾਰੇ ਬਾਦਸ਼ਾਹ ਕੂਚ ਕਰ ਗਏ ਹਨ।

**ਅਸਫਦ ਯਾਰ**—ਇਹ ਫਾਰਸ ਦੇ ਬਾਦਸ਼ਾਹ ਗੁਸਤਾਸਪ ਦਾ ਪੁਤਰ ਹੋਇਆ ਹੈ। ਇਹ ਆਪਣੇ ਪਿਤਾ ਦੇ ਹੁਕਮ ਨਾਲ ਰੁਸਤਮ ਨੂੰ ਫੜਨ ਵਾਸਤੇ ਗਿਆ ਅਤੇ ਉਸ ਦੇ ਹਥੋਂ ਮਾਰਿਆ ਗਿਆ।

**ਦਾਰਾਬ**—ਇਹ ਦਾਰਾ ਬਾਦਸ਼ਾਹ ਦਾ ਪੁਤਰ ਹੋਇਆ ਹੈ ਜੋ ਫਾਰਸ ਦਾ ਨੌਵਾਂ ਬਾਦਸ਼ਾਹ ਸੀ।

**ਪਹਿਲਾ ਸਿਕੰਦਰ**—ਸਿਕੰਦਰ ਬਾਦਸ਼ਾਹ ਕਈ ਹੋਏ ਹਨ ਪਰੰਤੂ ਚਾਰ ਪ੍ਰਸਿਧ ਹਨ। ਫੈਲਕੂਸ ਦਾ ਪੁਤਰ ਯੂਨਾਨ ਦਾ ਬਾਦਸ਼ਾਹ ਸੀ। ਜਿਸ ਨੇ ਈਰਾਨ ਦੇ ਬਾਦਸ਼ਾਹ ਨੂੰ ਫਤਹ ਕਰਕੇ ਈਸਵੀ ਸੰਨ ਤੋਂ ੩੨੭ ਸਾਲ ਪਹਿਲਾਂ ਹਿੰਦੁਸਤਾਨ ਤੇ ਚੜ੍ਹਾਈ ਕੀਤੀ ਅਤੇ ਪੰਜਾਬ ਦੇ ਰਾਜਾ 'ਪੋਰਸ' ਨੂੰ ਜੇਹਲਮ ਦੇ ਕੰਢੇ ਸ਼ਿਕਸਤ ਦਿਤੀ ਅਤੇ ਬਿਆਸ ਨਦੀ ਤਕ ਆ ਕੇ ਫੇਰ ਆਪਣੇ ਦੇਸ ਨੂੰ ਚਲਾ ਗਿਆ।

(ਇਸ ਦਾ ਜ਼ਿਕਰ ਦਸਮੇਸ਼ ਪਿਤਾ ਜੀ ਨੇ ੨੧੭ ਚਲਿਤ੍ਰ ਵਿਚ ਕੀਤਾ ਹੈ।)

ਯਥਾ—ਫੈਲਕੂਸ ਪਾਤਸ਼ਾਹ ਕੇ ਸੂਰ ਸਿਕੰਦਰ ਪੂਤ॥
ਸੰਬਰਾਰਿ ਲਾਜਤ ਨਿਰਖ ਸੀਰਤ ਸੂਰਤਿ ਸਪੂਤ॥

**ਦੂਸਰਾ ਸਿਕੰਦਰ**—ਐਂਟੀਓਕਸ ਦਾ ਪੁਤ੍ਰ ਸੀਰੀਆ ਦਾ ਬਾਦਸ਼ਾਹ ਸੀ।

**ਤੀਸਰਾ ਸਿਕੰਦਰ**—ਸਿਮਨ ਦਾ ਪੁਤ੍ਰ ਸਾਈਰੀਨੀਆ ਦਾ ਨਿਵਾਸੀ ਸੀ, ਜੋ ਈਸਾ ਦਾ ਪਰਮ ਭਗਤ ਮੰਨਿਆਂ ਗਿਆ ਹੈ।

**ਚੌਥਾ ਸਿਕੰਦਰ**—ਲੋਦੀ ਵੰਸ਼ ਦਾ ਬਾਦਸ਼ਾਹ, ਜੋ ਬਹਲੋਲ ਖਾਨ ਲੋਦੀ ਦਾ ਪੁਤਰ ਸੀ, ਇਹ ਸੰਨ ੧੪੮੯ ਵਿਚ ਦਿਲੀ ਦੇ ਤਖਤ ਤੇ ਬੈਠਾ ਅਤੇ ਹਿੰਦੂਆਂ ਨੂੰ ਬੜਾ ਦੁਖ ਦਿੰਦਾ ਹੋਇਆ ੧੭ ਫਰਵਰੀ ਸੰਨ ੧੫੧੭ ਨੂੰ ਆਗਰੇ ਮਰ ਗਿਆ। ਫਿਰੰਗੀਆਂ (ਅੰਗਰੇਜ਼ਾਂ) ਦਾ ਪਹਿਲਾ ਜਹਾਜ਼ ਇਸੇ ਸਿਕੰਦਰ ਸ਼ਾਹ ਦੀ ਹਕੂਮਤ ਸਮੇਂ ਆ ਕੇ ਭਾਰਤ ਦੇ ਕਿਨਾਰੇ ਲਗਾ ਸੀ।

**ਸ਼ੇਰ ਸ਼ਾਹ**—ਸ਼ੇਰ ਸ਼ਾਹ ਨਾਮੇ ਬਾਦਸ਼ਾਹ ਵੀ ਬੜਾ ਭਾਰੀ ਜੋਧਾ ਹੋਇਆ ਹੈ। ਪਹਿਲੇ ਇਸ ਦਾ ਨਾਮ ਫਰੀਦ ਖਾਨ ਸੀ। ਬਿਹਾਰ ਦੇ ਬਾਦਸ਼ਾਹ ਲੋਹਾਨੀ ਦੀ ਨੌਕਰੀ ਵਿਚ ਇਕ ਵਾਰ ਫਰੀਦ ਖਾਨ ਨੇ ਸ਼ੇਰ ਨੂੰ ਮਾਰਨਾ ਕੀਤਾ ਜਿਸ ਤੋਂ ਇਸ ਨੂੰ ਸ਼ੇਰ ਖਾਨ ਪਦਵੀ ਮਿਲੀ, ਇਸੇ ਨੇ ਹੀ ਬਾਬਰ ਦੇ ਵਡੇ ਬੇਟੇ ਹਮਾਯੂੰ ਨੂੰ ਕਨੌਜ਼ ਦੇ ਜੰਗ ਵਿਚ ੧੭ ਮਈ ਸੰਨ ੧੫੪੦ ਨੂੰ ਜਿਤ ਕੇ ਚੰਗੀ ਤਰਾਂ ਸ਼ਿਕਸਤ ਦੇ ਕੇ ਭਾਰਤ ਵਿਚੋਂ ਕੱਢ ਦਿਤਾ ਅਤੇ ੨੫ ਜਨਵਰੀ ਸੰਨ ੧੫੪੨ ਨੂੰ ਬੜੀ ਧੂਮ ਧਾਮ ਨਾਲ ਦਿਲੀ ਦੇ ਤਖਤ ਪਰ ਬੈਠ ਕੇ ਸ਼ਹਿਨਸ਼ਾਹੀ ਪਦਵੀ ਧਾਰਨ ਕੀਤੀ।

ਸਹਸ ਰਾਮ ਦੇ ਜਾਗੀਰਦਾਰ ਹਸਨ ਖਾਨ ਦਾ ਪੁਤਰ ਅਤੇ ਇਬਰਾਹੀਮ ਖਾਨ ਦਾ ਇਹ ਪੋਤਰਾ ਹੋਇਆ ਹੈ ਜੋ ਸੂਰ ਵੰਸ਼ ਦਾ ਪਠਾਣ ਸੀ।

**ਤੈਮੂਰ**—ਇਹ ਤੈਮੂਰ ਮੁਗਲ ਵੰਸ਼ੀ **ਸਮਰਕੰਦ** ਦਾ ਬਾਦਸ਼ਾਹ ਹੋਇਆ ਹੈ, ਜਿਸ ਨੂੰ ਤਿਮਰ ਲੰਗ ਭੀ ਆਖਦੇ ਹਨ। ਇਸ ਦਾ ਜਨਮ ਤੁਰਗਾਈ ਦੇ ਘਰ ਤਕੀਨਾ ਖਾਤੂਨ ਦੇ ਉਦਰੋਂ ੯ ਅਪ੍ਰੈਲ ਸੰਨ ੧੩੩੬ ਨੂੰ ਹੋਇਆ।

ਜਿਸ ਵੇਲੇ ਇਸ ਨੇ ਭਾਰਤ ਪਰ ਧਾਵਾ ਕੀਤਾ ਉਸ ਵੇਲੇ ਦਿਲੀ ਦਾ ਬਾਦਸ਼ਾਹ ਨਾਸਰਦੀਨ ਮਹਿਮੂਦ ਛੋਟੀ ਉਮਰ ਦਾ ਅਤੇ ਨਾ ਤਜਰਬੇਕਾਰ ਸੀ ਅਰ ਅਹਿਲਕਾਰਾਂ ਦੀ ਆਪਸ ਵਿਚ ਫੁਟ ਸੀ ਇਸ ਲਈ ਬਿਨਾਂ ਬਹੁਤ ਯਤਨ ਦੇ ਤੈਮੂਰ ਨੇ ੧੭ ਦਸੰਬਰ ਸੰਨ ੧੩੯੮ ਨੂੰ ਦਿਲੀ ਫਤਹ ਕਰ ਲਈ ਸ਼ਹਿਰ ਨੂੰ ਚੰਗੀ ਤਰਾਂ ਲੁਟ ਫੂਕ ਕੇ ਇਕ ਲਖ ਆਦਮੀ ਕਤਲ ਕੀਤਾ। ਫੇਰ ਮੇਰਠ, ਹਰਿਦਵਾਰ, ਜੰਮੂ ਆਦਿਕ ਥਾਈਂ ਕਤਲਾਮ ਕਰਦਾ ਹੋਇਆ ਬਹੁਤ ਲੜਕੇ ਲੜਕੀਆਂ ਗੁਲਾਮੀ ਲਈ ਫੜ ਕੇ ਆਪਣੇ ਦੇਸ਼ ਨੂੰ ਚਲਾ ਗਿਆ। ਆਖਿਰਕਾਰ ਸਮਰਕੰਦ ਵਿਚ ਹੀ ੨੮ ਫਰਵਰੀ ਸੰਨ ੧੪੦੫ ਨੂੰ ਇਸ ਦਾ ਦੇਹਾਂਤ ਹੋ ਗਿਆ।

ਬਾਬਰ—ਜਹੀਰੁਦੀਨ ਮੁਹੰਮਦ ਬਾਬਰ, ਇਹ ਤੈਮੂਰ ਦੀ ਛੇਵੀਂ ਪੀੜ੍ਹੀ ਕੁਤਲਗ ਨਿਗਾਰ ਖਾਨਮ ਦੇ ਉਦਰ ਤੋਂ ਮਿਰਜ਼ਾ ਉਮਰ ਸ਼ੇਖ ਦਾ ਪੁਤਰ ਵੱਡਾ ਬਹਾਦਰ ਮੁਗਲ ਹੋਇਆ ਹੈ।

ਇਸ ਦਾ ਜਨਮ ੧੫ ਫਰਵਰੀ ਸੰਨ ੧੪੮੩ ਨੂੰ ਹੋਇਆ, ਇਸਦੀ ਮਾਂ ਚਗਤਾਈ ਖਾਂ (ਚੰਗੇਜ਼ ਖਾਂ ਦੇ ਪੁਤਰ) ਦੇ ਖਾਨਦਾਨ ਵਿਚ ਮਹਮੂਦ ਖਾਨ ਮੁਗਲ ਦੀ ਭੈਣ ਸੀ, ਇਸ ਤੋਂ ਇਸਦੀ 'ਚਗਤਾ' ਉਪਾਧੀ ਭੀ ਸੀ। ਇਸ ਨੇ ਕਾਬਲ ਪੁਰ ਸੰਮਤ ੧੫੬੨ (ਸੰਨ ੧੫੦੪) ਵਿਚ ਕਬਜ਼ਾ ਕਰਕੇ ਭਾਰਤ ਪਰ ਕਈ ਹਮਲੇ ਕੀਤੇ ਸੰਮਤ ੧੫੭੮ ਵਿਚ ਸੈਦਪੁਰ (ਏਮਨਾਬਾਦ) ਫਤਹ ਕੀਤਾ। ਫੇਰ ਦੌਲਤ ਖਾਂ ਲੋਦੀ ਦੀ ਪ੍ਰੇਰਨਾ ਨਾਲ ਸੰਮਤ ੧੫੮੪ ਵਿਚ ਦਿਲੀ ਪਰ ਚੜ੍ਹਾਈ ਕੀਤੀ। ਪਾਨੀਪਤ ਦੇ ਮੈਦਾਨ ਵਿਚ ਇਬਰਾਹੀਮ ਲੋਦੀ ਨੂੰ ਸੰਮਤ ੧੫੮੪ (੨੦ ਅਪਰੈਲ ਸੰਨ ੧੫੨੨) ਨੂੰ ਮਾਰ ਕੇ ਦਿਲੀ ਦਾ ਤਖਤ ਮੱਲਿਆ ਅਤੇ ਮੁਗਲਰਾਜ ਭਾਰਤ ਵਿਚ ਥਾਪਿਆ।

ਬਾਬਰ ਦੀ ਮੁਲਾਕਾਤ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨਾਲ ਏਮਨਾਬਾਦ ਵਿਚ ਹੋਈ ਸੀ, ਉਸ ਸਮੇਂ ਦੇ ਉਚਰੇ ਹੋਏ ਸ਼ਬਦ ਸ੍ਰੀਗੁਰੂ ਗ੍ਰੰਥ ਸਾਹਿਬ ਵਿਚ ਮੁਗਲ ਅਤੇ ਪਠਾਣਾਂ ਦੀ ਲੜਾਈ ਦਾ ਪੂਰਾ ਹਾਲ ਪ੍ਰਗਟ ਕਰਦੇ ਹਨ। ਯਥਾ—

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥
(ਤਿਲੰਗ ਮਹਲਾ ੧ ਪੰਨਾ ੭੨੨)

ਬਾਬਰ ਦੀਆਂ ਫੌਜਾਂ ਨੇ ਏਮਨਾਬਾਦ ਦੀ ਬਹੁਤ ਬੁਰੀ ਹਾਲਤ ਕੀਤੀ। ਯਥਾ—

ਜਿਨ ਸਿਰਿ ਸੋਹਨਿ ਪਟੀਆਂ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ ॥੧॥

ਅਗੇ ਜਾ ਕੇ ਲਿਖਿਆ ਹੈ—

ਬਾਬਰ ਬਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥ ੫ ॥
(ਆਸਾ ਮਹਲਾ ੧ ਪੰਨਾ ੪੧੭)

ਤਥਾ—ਕਹਾ ਸੁਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥
ਕਹਾ ਸੁ ਤੇਗ ਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥
ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥੧॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥
ਓਨੀ ਤੁਪਕਿ ਤਾਣਿ ਚਲਾਈ ਓਨੀ ਹਸਤਿ ਚਿੜਾਈ ॥
ਜਿਨਕੀ ਚੀਰੀ ਦਰਗਹ ਪਾਟੀ ਤਿਨਾ ਮਰਣਾ ਭਾਈ ॥੫॥
(ਆਸਾ ਮਹਲਾ ੧ ਪੰਨਾ ੪੧੭)

ਅਖੀਰ ਇਹ ਸ਼ਬਦ ਉਚਾਰਿਆ—

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥
(ਆਸਾ ਮਹਲਾ ੧ ਪੰਨਾ ੩੬੦)

**ਹਮਾਯੂੰ**—ਇਹ ਬਾਦਸ਼ਾਹ ਬਾਬਰ ਦਾ ਵਡਾ ਪੁਤਰ ਹੋਇਆ। ਇਸ ਦਾ ਜਨਮ ਕਾਬਲ ਵਿਚ ਮਾਹਮ ਬੇਗਮ ਦੇ ਉਦਰ ਤੋਂ 7 ਮਾਰਚ ਸੰਨ ੧੫੦੮ ਨੂੰ ਹੋਯਾ ਅਤੇ ਆਗਰੇ ਤਖਤ ਉਪਰ ੨੬ ਦਸੰਬਰ ਸੰਨ ੧੫੩੦ ਨੂੰ ਬੈਠਾ ਹੈ।

ਸਾਰੇ ਮੁਗਲ ਬਾਦਸ਼ਾਹਾਂ ਵਿਚੋਂ ਇਹ ਵਡਾ ਵਿਦਵਾਨ ਸੀ ਪਰ ਸਿਪਾਹੀ ਦੇ ਗੁਣਾਂ ਤੋਂ ਖਾਲੀ ਅਤੇ ਵਡਾ ਅਫੀਮੀ ਸੀ। ਸੰਨ ੧੫੪੦ ਵਿਚ ਸਹਸਰਾਮ ਦੇ ਜਾਗੀਰਦਾਰ ਹਸਨ ਖਾਂ ਦੇ ਪੁਤਰ ਸ਼ੇਰ ਖਾਨ ਪਠਾਣ ਨੇ ਹਮਾਯੂੰ ਨੂੰ ਸ਼ਿਕਸਤ ਦੇ ਕੇ ਹਿੰਦੁਸਤਾਨ ਤੋਂ ਕੱਢ ਦਿਤਾ ਅਰ ਆਪ ਦਿਲੀ ਦੇ ਤਖਤ ਪਰ ਬੈਠ ਕੇ ਸ਼ਹਿਨਸ਼ਾਹ ਪਦਵੀ ਧਾਰਨ ਕੀਤੀ।

ਜਦ ਸ਼ੇਰ ਸ਼ਾਹ ਤੋਂ ਭਾਜ ਖਾ ਕੇ ਹਮਾਯੂੰ ਪੰਜਾਬ ਵਿਚੋਂ ਲੰਘਦਾ ਹੋਇਆ ਖਡੂਰ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਆਇਆ ਤਾਂ ਉਸ ਵੇਲੇ ਧਿਆਨ ਵਿਚ ਮਸਤ ਹੋਣ ਕਰਕੇ ਗੁਰੂ ਜੀ ਨੇ ਇਸ ਦੇ ਆਉਣ ਵਲ ਕੋਈ ਗਹੁ ਨਾ ਕੀਤੀ।

ਹਮਾਯੂੰ ਗੁਸੇ ਵਿਚ ਆ ਕੇ ਗੁਰੂ ਜੀ ਦੇ ਮਾਰਨ ਲਈ ਮਿਆਨ ਵਿਚੋਂ ਤਲਵਾਰ ਕੱਢਣ ਲਗਾ ਤਾਂ ਗੁਰੂ ਜੀ ਨੇ ਕਿਹਾ—ਹੁਣ ਫਕੀਰਾਂ ਤੇ ਜੋ ਤਲਵਾਰ ਖਿੱਚਣ ਲਗਾ ਹੈਂ ਤੇ ਸ਼ੇਰ ਸ਼ਾਹ ਬਾਦਸ਼ਾਹ ਦਾ ਟਾਕਰਾ ਕਰਨ ਵੇਲੇ ਕਿਥੇ ਸੀ ? ਹਮਾਯੂੰ ਬਹੁਤ ਸ਼ਰਮਿੰਦਾ ਹੋਇਆ ਅਤੇ ਮੁਆਫ਼ੀ ਮੰਗ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅਸ਼ੀਰਵਾਦ ਦਾ ਪਾਤ੍ਰ ਬਣਿਆਂ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਹਾਇਤਾ ਨਾਲ ਫਿਰ ਇਸ ਨੇ ਈਰਾਨੀ ਫੌਜ ਦੀ ਮਦਦ ਲੈ ਕੇ ੨੩ ਜੂਨ ਸੰਨ ੧੫੫੫ ਵਿਚ ਦਿਲੀ ਦਾ ਤਖਤ ਮੱਲਿਆ ਪਰ ਇਹ ਰਾਜ ਦਾ ਸੁਖ ਬਹੁਤ ਚਿਰ ਨਹੀਂ ਭੋਗ ਸਕਿਆ। ਕੇਵਲ ਛੇ ਮਹੀਨੇ ਪਿਛੋਂ ਪੁਸਤਕਾਲਯ ਦੀ ਪੌੜੀ ਤੋਂ ਡਿਗਣ ਦੇ ਕਾਰਨ ੨੮ ਜਨਵਰੀ ਸੰਨ ੧੫੫੬ ਨੂੰ ਸੰਸਾਰ ਤੋਂ ਕੂਚ ਕਰ ਗਿਆ।

**ਅਕਬਰ**—ਇਹ ਅਕਬਰ ਬਾਦਸ਼ਾਹ ਹਮਾਯੂੰ ਦਾ ਪੁਤਰ ਹੋਇਆ ਹੈ। ਜੋ ੧੫ ਅਕਤੂਬਰ ਸੰਨ ੧੫੪੨ (ਸੰਮਤ ੧੫੯੯) ਨੂੰ ਅਮਰਕੋਟ (ਸਿੰਧ) ਵਿਚ ਹਮੀਦਾ ਬਾਨੂੰ ਦੇ ਉਦਰ ਤੋਂ ਜਨਮਿਆਂ, ਜਦ ਇਸ ਦਾ ਪਿਤਾ ਸ਼ੇਰ ਸ਼ਾਹ ਤੋਂ ਹਾਰ ਖਾ ਕੇ ਭਾਰਤ ਤੋਂ ਵਿਦਾ ਹੋ ਰਿਹਾ ਸੀ।

ਤੇਰਾਂ ਸਾਲ ੯ ਮਹੀਨੇ ਦੀ ਉਮਰ ਵਿਚ ਅਕਬਰ ਦਿਲੀ ਦੇ ਤਖਤ ਤੇ ਬੈਠਾ ਬੈਰਾਮ ਖਾਂ (ਖਾਨ ਖਾਨਾਂ) ਜੋ ਹਮਾਯੂੰ ਦਾ ਮੁਖ ਮੰਤ੍ਰੀ ਅਤੇ ਸੈਨਾਪਤੀ ਸੀ, ਉਸ ਦੀ ਨਿਗਰਾਨੀ ਵਿਚ ਰਾਜ ਕਾਜ ਚੰਗੀ ਤਰ੍ਹਾਂ ਚਲਦਾ ਰਿਹਾ। ੧੬੧੭ ਵਿਚ ਅਕਬਰ ਨੇ ਪੂਰੀ ਪੂਰੀ ਹਕੂਮਤ ਆਪਣੇ ਹਥ ਲਈ ਅਤੇ ਮੁਗਲ ਰਾਜ ਨੂੰ ਬੜੀ ਭਾਰੀ ਤਰੱਕੀ ਦਿਤੀ।

੧੬੧੯ ਵਿਚ ਅਕਬਰ ਨੇ ਅੰਬਰ ਦੇ ਰਾਜਾ 'ਬਿਹਾਰੀ ਮਲ' ਦੀ ਪੁਤਰੀ ਨਾਲ ਸ਼ਾਦੀ ਕਰਕੇ ਰਾਜਪੂਤਾਂ ਨਾਲ ਸਬੰਧ ਜੋੜਿਆ, ਇਸ ਪਿਛੋਂ ਜੋਧਪੁਰ ਦੀ ਕੰਨਿਆਂ ਨਾਲ ਭੀ ਵਿਵਾਹ ਕੀਤਾ। ਬਿਹਾਰੀ ਮਲ ਦਾ ਬੇਟਾ ਭਗਵਾਨ ਦਾਸ ਅਤੇ ਉਸ ਦਾ ਪੁਤਰ 'ਮਾਨ ਸਿੰਘ' ਅਕਬਰ ਦੇ ਪ੍ਰਸਿਧ ਜਰਨੈਲ ਅਤੇ ਸਹਾਇਕ ਸਨ।

ਇਹ ਬਾਦਸ਼ਾਹ ਹਿੰਦੂਆਂ ਨੂੰ ਉਚੇ ਅਧਿਕਾਰ ਦੇਣ ਵਿਚ ਸੰਕੋਚ ਨਹੀਂ ਕਰਦਾ ਸੀ। ਇਸੇ ਕਾਰਨ 'ਟੋਡਰ ਮਲ' 'ਬੀਰਬਲ' ਆਦਿਕ ਇਸ ਦੇ ਮੁਖ ਮੰਤ੍ਰੀਆਂ ਵਿਚੋਂ ਸਨ।

ਮੇਵਾਰ ਪਤਿ ਰਾਣਾ ਉਦਯ ਸਿੰਘ ਜੋ ਅੰਬਰ ਦੇ ਰਾਜਾ ਤੋਂ ਇਸ ਲਈ ਘਿਰਣਾ ਕਰਦਾ ਸੀ ਕਿ ਉਸ ਨੇ ਮੁਸਲਮਾਨ ਨੂੰ ਪੁਤਰੀ ਦਿਤੀ ਹੈ ਇਸ ਕਰਕੇ ਓਹ ਸੁਭਾਵਕ ਹੀ ਅਕਬਰ ਦਾ ਵੈਰੀ ਸਮਝਿਆ ਗਿਆ। ਅਕਬਰ ਨੇ ਰਾਣੇ ਉਦਯ ਸਿੰਘ ਨੂੰ ਸਜ਼ਾ ਦੇਣ ਵਾਸਤੇ ਸੰਮਤ ੧੬੨੪ ਵਿਚ ਚਤੌੜ ਗੜ੍ਹ ਉਤੇ ਚੜ੍ਹਾਈ ਕੀਤੀ, ਉਦਯ ਸਿੰਘ ਤਾਂ ਘਾਇਲ ਹੋ ਕੇ ਭਜ ਗਿਆ ਪਰ ਬੇਦਨੌਰ ਦਾ ਰਈਸ ਜੈਮਲ ਅਤੇ ਕੈਲਵਾਰਾ ਦਾ ਸਰਦਾਰ ਪੱਤੋ (ਫੱਤਾ) ਅਜੇਹੀ ਬਹਾਦਰੀ ਨਾਲ ਲੜੇ ਕਿ ਉਨ੍ਹਾਂ ਦੀ ਬੀਰਤਾ ਦਾ ਪ੍ਰਸੰਗ ਸੁਣ ਕੇ ਰੋਮਾਂਚ ਖੜੇ ਹੋ ਜਾਂਦੇ ਹਨ।

ਇਹ ਦੋਵੇਂ ਮੇਵਾਰ ਦੇ ੧੬ ਵਡੇ ਰੱਈਸਾਂ ਵਿਚੋਂ ਸਨ। ਅੰਤ ਨੂੰ 'ਜੈਮਲ' ਅਕਬਰ ਦੀ ਗੋਲੀ ਨਾਲ ਸ਼ਹੀਦ ਹੋ ਗਿਆ। ਜਿਸ ਬੰਦੂਕ ਨਾਲ ਅਕਬਰ ਨੇ ਜੈਮਲ ਨੂੰ ਮਾਰਿਆ ਉਸ ਦਾ ਨਾਮ 'ਸੰਗਰਾਮ' ਰਖਿਆ। ਜੈਮਲ ਦੇ ਮਰਨ ਪਰ ਕਿਲੇ ਅੰਦਰ †ਜੌਹਰ ਦੀ ਰਸਮ ਹੋਈ। ਜਿਸ ਨਾਲ ੯ ਰਾਣੀਆਂ, ੫ ਰਾਜ ਪੁਤ੍ਰੀਆਂ, ੨ ਰਾਜਕੁਮਾਰ ਅਤੇ ਰਾਜਪੂਤਾਂ ਦੀਆਂ ਬਹੁਤ ਪਤਿਬ੍ਰਤਾ ਇਸਤ੍ਰੀਆਂ ਅਗਨੀ ਵਿਚ ਭਸਮ ਹੋਈਆਂ। ੧੧ ਚੇਤਰ ਸੰਮਤ ੧੬੨੪ ਦਾ ਇਹ ਸਾਕਾ ਮੇਵਾਰ ਵਿਚ ਘਰ ਘਰ ਮਨਾਇਆ। 'ਜੌਹਰ' ਹੋਣ ਪਿਛੋਂ ਪਤੋ ਅਤੇ ਹਜ਼ਾਰਾਂ ਰਾਜਪੂਤ ਕੇਸਰੀ ਬਾਗੇ ਪਹਿਨ ਕੇ ਕਿਲਾ ਛਡ ਮੈਦਾਨ ਵਿਚ ਆ ਡਟੇ ਅਕਬਰ ਦੀ ਸੈਨਾ ਨਾਲ ਮੁਠ ਭੇੜ ਕਰਕੇ ਸ਼ਹੀਦ ਹੋਏ। ਇਸ ਜੰਗ ਵਿਚ ਮੋਏ ਰਾਜਪੂਤਾਂ ਦੇ ਜਨੇਊ ਤੋਲਣ ਪਰ ੭੪॥ ਸਾਢੇ ਚੁਹੱਤਰ ਮਣ (ਅਰਥਾਤ ੩੯੮ ਸੇਰ ਕਚੇ ਹੋਏ। ਇਸੇ ਘਟਨਾ ਦਾ ਸੂਚਕ ਮਹਾਜਨੀ ਚਿੱਠੀਆਂ ਉਤੇ ੭੪॥ ਅੰਗ ਲਿਖਿਆ ਜਾਂਦਾ ਹੈ। ਇਸ ਦਾ ਭਾਵ ਇਹ ਹੈ ਕਿ ਜੋ ਬੇਗਾਨੀ ਚਿਠੀ ਖੋਹਲੇ ਉਸ ਨੂੰ ਚਤੌੜ ਦੀ ਹਤਿਆ ਲਗੇ। ਇਹ ਆਣ ਸਿਰਫ ਚਿੱਠੀਆਂ ਉਤੇ ਹੀ ਨਹੀਂ ਸਗੋਂ ਰਾਜਪੂਤਾਨੇ ਦੀ ਰਿਆਸਤੀ ਲਿਖਤਾਂ ਅਤੇ ਦਾਨ ਪੱਤ੍ਰਾਂ ਵਿਚ ਭੀ 'ਚਤੌੜ ਮਾਰਿਆਂ ਦਾ ਪਾਪ' ਲਿਖੀ ਜਾਂਦੀ ਹੈ ਅਰਥਾਤ ਜੋ

†ਰਾਜਪੂਤਾਨੇ ਦੀ ਇਕ ਪੁਰਾਣੀ ਰਸਮ 'ਜੀਵਹਰ' ਜਿਸ ਤੋਂ ਜੌਹਰ ਸ਼ਬਦ ਬਣ ਗਿਆ।

ਵੈਰੀ ਦਾ ਭੈ ਕਰਕੇ ਪਤਿਬ੍ਰਤਾ ਇਸਤ੍ਰੀਆਂ ਸ਼ਸਤ੍ਰ ਅਥਵਾ ਅਗਨੀ ਨਾਲ ਜੋ ਪ੍ਰਵਾਰ ਦਾ ਨਾਸ ਕਰਦੀਆਂ ਸਨ ਇਸ ਦਾ ਨਾਮ 'ਜੌਹਰ' ਹੈ।

ਇਸ ਦਾਨ ਨੂੰ ਬੰਦ ਜਾਂ ਗਬਨ ਕਰੇ ਉਸ ਨੂੰ ਮਹਾਂ ਪਾਪ ਲਗੇ।

ਪੁਨਾ-ਇਹ ਅਕਬਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਬਾਰ ਵਿਚ ਹਾਜ਼ਰ ਹੋ ਕੇ ਗੁਰੂ ਸਾਹਿਬ ਜੀ ਦੇ ਅਸ਼ੀਰਬਾਦ ਦਾ ਪਾਤ੍ਰ ਬਣਿਆਂ ਸੀ।

ਬਾਦਸ਼ਾਹ ਹੋਣ ਤੋਂ ਛੁਟ ਅਕਬਰ ਆਪਣੇ ਤਾਈਂ ਧਾਰਮਕ ਖਲੀਫਾ ਵੀ ਮੰਨਦਾ ਸੀ ਅਤੇ ਉਸਨੇ 'ਦੀਨ ਇਲਾਹੀ' ਨਾਮੇ ਫਿਰਕਾ ਭਾਰਤ ਦੇ ਧਰਮਾਂ ਨੂੰ ਇਕ ਕਰਣ ਲਈ ਕਾਇਮ ਕੀਤਾ ਸੀ ਜੋ ਪ੍ਰਸਪਰ ਮਿਲਣ ਸਮੇਂ 'ਅੱਲਾ ਹੂ ਅਕਬਰ' ਆਖਦਾ ਸੀ।

ਆਗਰੇ ਨੂੰ ਇਸ ਨੇ ਰੌਣਕ ਦੇ ਕੇ ਨਾਮ 'ਅਕਬਰਾ ਬਾਦ' ਰਖਿਆ ਅਤੇ ਉਥੇ ਲਾਲ ਕਿਲਾ ਤੇ ਹੋਰਇਮਾਰਤਾਂ ਬਣਵਾਈਆਂ।ਇਸ ਬਾਦਸ਼ਾਹ ਦੀ ਸਲਤਨਤ ਇਥੋਂ ਤਕ ਫੈਲੀ ਹੋਈ ਸੀ ਕਿ ਇਸਨੂੰ ਉਸਦੇ ਅਠਾਰਾਂ ਸੂਬੇ ਸਾਫ ਸਾਫ ਦਸਦੇ ਹਨ ਕਿ ਇਹ ਭਾਰਤ ਵਿਚ ਚੱਕ੍ਰਵਰਤੀ ਬਾਦਸ਼ਾਹ ਦੀ ਹਸੀਅਤ ਰਖਦਾ ਸੀ।

ਅਠਾਰਾਂ ਸੂਬੇ ਇਹ ਹਨ-੧ ਅਲਾਹਾਬਾਦ, ੨ ਆਗਰਾ, ੩ ਅਵਧ, ੪ ਅਜਮੇਰ, ੫ ਗੁਜਰਾਤ, ੬ ਬਿਹਾਰ, ੭ ਬੰਗਾਲ, ੮ ਦਿੱਲੀ, ੯ ਕਾਬਲ, ੧੦ ਲਾਹੌਰ, ੧੧ ਮੁਲਤਾਨ, ੧੨ ਮਾਲਵਾ, ੧੩ ਬੈਰਾਰ, ੧੪ ਖਾਨ ਦੇਸ, ੧੫ ਅਹਮਦ ਨਗਰ, ੧੬ ਬਿਦਰ, ੧੭ ਹੈਦਰਾਬਾਦ, ੧੮ ਬਿਜਾਪੁਰ।

ਐਹੋ ਜਿਹੇ ਚੱਕ੍ਰਵਰਤੀ ਬਾਦਸ਼ਾਹ ਇਸ ਬਿਨਸਨਹਾਰ ਸੰਸਾਰ ਤੋਂ ਸੰਮਤ ੧੬੬੩ ਮੁਤਾਬਿਕ ੧੬ਅਕਤੂਬਰ ਸੰਨ ੧੬੦੫ ਨੂੰ ਕੂਚ ਕਰ ਗਏ।

ਹੁਣ ਦਸਮੇਸ਼ ਪਿਤਾ ਜੀ ਇਸਤਰਾਂ ਔਰੰਗਜ਼ੇਬ ਨੂੰ ਸਮਝਾ ਕੇ ਅਠਵੀਂ ਹਿਕਾਯਤ ਦੀ ਸਮਾਪਤੀ ਕਰਦੇ ਹੋਏ ਗੁਰਾਂ ਅਗੇ ਆਪਣੀ ਬੇਨਤੀ ਕਰਦੇ ਹਨ-

**ਬਿਦਿਹ ਸਾਕੀਯਾ ਸੁਰਖ ਰੰਗੇ ਫ਼ਿਰੰਗ ॥**

**ਖੁਸ਼ ਆਮਦ ਮਰਾ ਵਕਤ ਜ਼ਦ ਤੇਗ਼ ਜੰਗ ॥੪੬॥**

ਹੇ ਸਾਕੀਯਾ=ਗੁਰੋ ! ਸਤਿਸੰਗ ਰੂਪੀ ਫਿਰੰਗ=ਵਲੈਤ ਵਿਚ ਸੁਰਖ=ਲਾਲ ਰੰਗ ਦਾ ਗਿਆਨ ਰੂਪੀ ਪਿਆਲਾ ਬਿਦਿਹ=ਦੇਣਾ ਕਰੋ।

ਕਾਮ ਆਦਿਕਾਂ ਦੇ ਜੰਗ ਵਿਚ ਤੇਗ=ਤਲਵਾਰ ਜ਼ਦ ਵਕਤ=ਮਾਰਨ ਵੇਲੇ ਜੋ ਮਰਾ ਖੁਸ਼ ਆਮਦ=ਮੇਰੇ ਤਾਈਂ ਚੰਗਾ ਆਂਵਦਾ ਭਾਵ ਸੋਹਣਾ ਲਗਦਾ ਹੈ ॥੪੬॥

**ਬ ਮਨ ਦਿਹ ਕਿ ਖੁਦ ਰਾ ਪਯੋਹਸ ਕੁਨਮ ॥**

**ਬਤੇਗ਼ ਆਜ਼ਮਾਈਸ਼ ਕੋਹਸ ਕੁਨਮ ॥੪੭॥੮॥**

ਬ ਮਨ ਦਿਹ=ਸਾਥ ਮੇਰੇ ਅੰਤਹਕਰਨ ਦੇ ਪ੍ਰਾਪਤ ਕਰ ਦਿਓ ਕਿ=ਜੋ ਭਾਵ ਜਿਸ ਕਰਕੇ ਮੈਂ ਖੁਦ ਰਾ=ਆਪਣੇ ਆਪ ਤਾਈਂ ਪਯੋਹਸ=ਢੂੰਡਣਾ ਕੁਨਮ=ਕਰਾਂ ਅਤੇ ਇਸੇ ਗਿਆਨ ਰੂਪੀ ਤੇਗ ਦੇ ਨਾਲ ਆਸੁਰੀ ਸੰਪਦਾ ਵਾਲੇ ਸੂਰਮਿਆਂ ਉਪਰ ਆਪਣਾ ਕੋਹਸ=ਦੱਬ ਦਬਾ ਕੁਨਮ=ਕਰਕੇ ਅਜ਼ਮਾਇਸ਼ ਕਰਾਂ ॥੪੭॥੮॥

ਅੱਠਵੀਂ ਹਿਕਾਯਤ ਸੰਪੂਰਣ ॥

# ਹਿਕਾਯਤ ਨੌਵੀਂ

੧ ੴ ਵਾਹਿਗੁਰੂ ਜੀ ਕੀ ਫਤਹ॥

ਇਕ ਜੋ ਅਦੁਤੀ ਪ੍ਰਮਾਤਮਾਂ ਹੈ ੴ=ਮੰਗਲ ਸਰੂਪ ਉਸਦਾ ਵਾਹਿਗੁਰੂ ਮੰਤਰ ਜੀਵ ਦੀ ਫਤਹ ਕਰਣ ਵਾਲਾ ਹੈ।

ਕਮਾਲਸ਼ ਕਰਾਮਾਤ ਆਜ਼ਮ ਕਰੀਮ ॥
ਰਜ਼ਾ ਬਖਸ਼ ਰਾਜ਼ਕ ਰਹਾਕੋ ਰਹੀਮ ॥੧॥

ਪਦ ਅਰਥ—ਕਮਾਲ=ਪੂਰਨ। ਸ=ਓਹ। ਆਜ਼ਮ=ਬੜਾ। ਕਰੀਮ=ਕ੍ਰਿਪਾਲੂ। ਰਜ਼ਾ=ਭਾਣੇ। ਬਖਸ਼=ਵਰਤਾਣ। ਰਾਜ਼ਕ=ਰਿਜ਼ਕ। ਰਹਾਕੋ=ਖਲਾਸੀ। ਰਹੀਮ=ਰਹਿਮ ਦਿਲ, ਕ੍ਰਿਪਾਲੂ।

ਅਰਥ—ਓਹ ਪ੍ਰਮਾਤਮਾ ਕਰਾਮਾਤਾਂ ਕਰਕੇ ਪੂਰਨ ਤੇ ਬੜਾ ਕ੍ਰਿਪਾਲੂ ਹੈ। ਭਾਣੇ ਦੇ ਬਖਸ਼ਣ ਵਾਲਾ ਹੈ, ਰਿਜ਼ਕ ਦੇਣ ਵਾਲਾ ਹੈ, ਬੰਧਨਾਂ ਤੋਂ ਖਲਾਸੀ ਕਰਣ ਵਾਲਾ ਹੈ ਤੇ ਰਹਿਮ ਦਿਲ ਵਾਲਾ ਹੈ॥੧॥

ਬ ਜ਼ਾਕਰ ਦਿਹੰਦ ਈਂ ਜ਼ਮੀਨੋ ਜ਼ਮਾਨ ॥
ਮਲੂਕੋ ਮਲਾਯਕ ਹਮਹ ਆਂ ਜਹਾਨ ॥ ੨ ॥

ਪਦ ਅਰਥ—ਬ=ਵਾਸਤੇ। ਜ਼ਾਕਰ=ਭਜਨ ਕਰਣ ਵਾਲਿਆਂ। ਦਿਹੰਦ=ਦਿਤੇ। ਈਂ=ਇਹ। ਜ਼ਮੀਨੋ=ਪ੍ਰਿਥਵੀ। ਜਮਾਨ=ਅਕਾਸ਼। ਮਲੂਕੋ=ਇਹ ਲੋਕ। ਮਲਾਯਕ=ਦੇਵ ਲੋਕ। ਹਮਹ=ਸਾਰੇ। ਆਂ=ਇਹ। ਜਹਾਨ=ਸੰਸਾਰ।

ਅਰਥ—ਇਹ ਪ੍ਰਿਥਵੀ ਤੇ ਅਕਾਸ਼ ਭਜਨ ਸਿਮਰਨ ਕਰਣ ਵਾਲਿਆਂ ਵਾਸਤੇ ਪ੍ਰਮਾਤਮਾਂ ਨੇ ਕਰ ਦਿਤੇ ਹਨ। ਇਹ ਲੋਕ ਤੇ ਦੇਵ ਲੋਕ ਅਤੇ ਸਾਰਾ ਸੰਸਾਰ ਪ੍ਰਮਾਤਮਾਂ ਦੇ ਅਧੀਨ ਹੈ ॥੨॥ ਇਤਨਾ ਕੁ ਮੰਗਲ ਕਥਨ ਕਰਕੇ ਨੌਵੀਂ ਹਿਕਾਯਤ ਕਥਨ ਕਰਦੇ ਹੋਏ ਆਖਦੇ ਹਨ—

ਹਿਕਾਯਤ ਸ਼ੁਨੀਦੇਮ ਸ਼ਾਹੇ ਫ਼ਿਰੰਗ ॥
ਚੁ ਬਾ ਜ਼ਨਿ ਨਿਸ਼ਸਤੰਦ ਪੁਸ਼ਤੇ ਪਲੰਗ ॥੩॥

ਪਦ ਅਰਥ—ਹਿਕਾਯਤ=ਕਹਾਣੀ। ਸ਼ੁਨੀਦੇਮ=ਸੁਣੀ। ਸ਼ਾਹੇ=ਬਾਦਸ਼ਾਹ। ਫਿਰੰਗ=ਦੇਸ ਦਾ ਨਾਮ ਹੈ। ਚੁ=ਜੋ। ਬਾ=ਸਾਥ। ਜ਼ਨ=ਇਸਤ੍ਰੀ। ਨਿਸ਼ਸਤੰਦ=ਬੈਠਾ। ਪੁਸ਼ਤੇ=ਪਿਠ। ਪਲੰਗ=ਮੰਜੇ।

ਅਰਥ–ਹੇ ਔਰੰਗਜ਼ੇਬ ! ਹੁਣ ਫਰੰਗ ਦੇਸ ਦੇ ਬਾਦਸ਼ਾਹ ਦੀ ਕਹਾਣੀ ਜੋ ਅਸਾਂ ਨੇ ਸੁਣੀ ਹੈ ਹੁਣ ਤੂੰ ਸੁਣਨਾ ਕਰ ਜੋ ਇਕ ਦਿਨ ਆਪਣੀ ਇਸਤ੍ਰੀ ਦੇ ਨਾਲ ਮੰਜੇ ਦੀ ਪਿਠ ਉਪਰ ਬੈਠਾ ਸੀ ॥ ੩ ॥

ਨਜ਼ਰ ਕਰਦ ਬਰ ਬੱਚਹ ਗੌਹਰ ਨਿਗਾਰ ॥
ਬ ਦੀਦਨ ਹੁਮਾਯੂੰ ਜਵਾਂ ਉਸਤਵਾਰ ॥੪॥

ਪਦ ਅਰਥ–ਨਜ਼ਰ=ਨਿਗਾਹ । ਕਰਦ=ਕੀਤੀ । ਬਰ=ਉਪਰ । ਬੱਚਹ=ਲੜਕੇ । ਗੌਹਰ=ਮੋਤੀਆਂ । ਨਿਗਾਰ=ਪ੍ਰਖਣੇ । ਬ=ਵਿਚ । ਦੀਦਨ=ਦੇਖਣੇ । ਹਮਾਯੂੰ=ਓਹ । ਜਵਾਂ=ਜਵਾਨ । ਉਸਤਹ ਵਾਰ=ਰਿਸ਼ਟ ਪੁਸ਼ਟ ।

ਅਰਥ–ਉਸ ਬਾਦਸ਼ਾਹ ਦੀ ਇਸਤ੍ਰੀ ਨੇ ਬਾਰੀ ਵਿਚੋਂ ਮੋਤੀਆਂ ਦੇ ਪਰਖਣ ਵਾਲੇ ਜਵਾਹਰੀ ਲੜਕੇ ਉਪਰ ਨਿਗਾਹ ਕੀਤੀ ਜੋ ਵੇਖਣ ਵਿਚ ਉਹ ਲੜਕਾ ਜਵਾਨ ਤੇ ਬੜਾ ਰਿਸ਼ਟ ਪੁਸ਼ਟ ਹੈ ॥ ੪ ॥

ਬ ਵਕਤੇ ਸ਼ਬ ਓਰਾ ਬੁਖਾਦੰਦ ਪੇਸ਼ ॥
ਬਦੀਦਨ ਹੁਮਾਯੂੰ ਬਬਾਲਾਇ ਬੇਸ਼ ॥੫॥

ਪਦ ਅਰਥ–ਬ=ਵਿਚ । ਵਕਤੇ=ਸਮੇ । ਸ਼ਬ=ਰਾਤ । ਓਰਾ=ਉਸ ਦੇ ਤਾਈਂ । ਬੁਖਾਦੰਦ=ਬੁਲਾਇਆ । ਪੇਸ਼=ਅਗੇ । ਬ=ਵਿਚ । ਦੀਦਨ=ਵੇਖਣੇ । ਹਮਾਯੂੰ=ਫਲਦਾਇਕ ਵਾ ਸੁੰਦਰ । ਬਬਾਲਾਇ=ਬੜੇ ਲੰਬੇ । ਬੇਸ਼=ਸਰੂਪ, ਕੱਦ ।

ਅਰਥ–ਉਸ ਲੜਕੇ ਤਾਈਂ ਰਾਤ ਦੇ ਸਮੇਂ ਵਿਚ ਰਾਣੀ ਨੇ ਆਪਣੇ ਅਗੇ ਬੁਲਾਇਆ । ਜੋ ਦੇਖਣ ਵਿਚ ਫਲਦਾਇਕ ਤੇ ਸੁੰਦਰ ਹੈ ਅਤੇ ਲੰਬੇ ਕੱਦ ਵਾਲਾ ਹੈ।੫।

ਬਿਆਵੇਖ਼ਤ ਬਾ ਓ ਹਮਹ ਯਕ ਦਿਗਰ ॥
ਕਿ ਜ਼ਾਹਰ ਸ਼ਵਦ ਹੋਸ਼ ਹੈਬਤ ਹੁਨਰ ॥੬॥

ਪਦ ਅਰਥ–ਬਿਆਵੇਖਤ=ਲਿਪਟੇ । ਬਾ=ਸਾਥ । ਹਮਹ=ਤਮਾਮ । ਯਕ=ਇਕ । ਦਿਗਰ=ਦੂਸਰੇ । ਕਿ=ਜੇ । ਜ਼ਾਹਰ=ਪ੍ਰਗਟ । ਸ਼ਵਦ=ਹੋ ਜਾਵਾਂਗੀ । ਹੈਬਤ=ਭੈ । ਹੁਨਰ=ਜੁਗਤੀ ।

ਅਰਥ–ਫੇਰ ਓਹ ਇਕ ਦੂਸਰੇ ਨਾਲ ਹਰ ਤਰ੍ਹਾਂ ਨਾਲ ਲਿਪਟ ਗਏ । ਜਦ ਹੋਸ਼ ਆਈ ਤਾਂ ਦਿਲ ਵਿਚ ਭੈ ਹੋਇਆ ਕਿ ਪ੍ਰਗਟ ਹੋ ਜਾਵਾਂਗੀ । ਇਸ ਤੇ ਗੁਪਤ ਰਹਿਣ ਦੀ ਜੁਗਤੀ ਸੋਚੀ ॥ ੬ ॥

ਯਕੇ ਮੂਇ ਚੀਂਰਾ ਬੁਖ਼ਾਦੰਦ ਪੇਸ਼ ॥
ਕਿ ਅਜ਼ ਮੂਇ ਚੀਨੀ ਬਰਾਵੁਰਦ ਰੇਸ਼ ॥੭॥

ਪਦ ਅਰਥ–ਯਕੇ=ਇਕ । ਮੂਇ ਚੀਂਰਾ=ਰੋਮਾਂ ਦੇ ਚੀਰਨੇ ਵਾਲੇ ਨਾਈ ਨੂੰ । ਬੁਖਾਦੰਦ=ਬੁਲਾਇਆ । ਪੇਸ਼=ਅਗੇ । ਕਿ=ਜੋ । ਅਜ਼=ਸੇ । ਮੂਇ ਚੀਨੀ=ਮੋਚਨੇ

ਬਰਾਵੁਰਦ=ਬਾਹਰ ਲਿਆਂਦੇ। ਰੇਸ=ਦਾੜ੍ਹੀ।

ਅਰਥ—ਰਾਣੀ ਨੇ ਉਠ ਕੇ ਇਕ ਨਾਈ ਨੂੰ ਆਪਣੇ ਅਗੇ ਭਾਵ ਪਾਸ ਬੁਲਾਇਆ ਤੇ ਉਸ ਨੂੰ ਕਹਿ ਕੇ ਉਸ ਲੜਕੇ ਦੀ ਦਾੜ੍ਹੀ ਦੇ ਰੋਮ ਮੋਚਨੇ ਨਾਲ ਬਾਹਰ ਲਿਆਂਦੇ ਭਾਵ ਦਾੜ੍ਹੀ ਮੁਨਵਾ ਦਿਤੀ ॥ ੭ ॥

ਬਰੋ ਹਰਕਿ ਬੀਨਦ ਨ ਦਾਨਦ ਸੁਖਨ ॥
ਕਿ ਅਜ਼ ਰੋਇ ਮਰਦੇ ਸ਼ੁਦਹ ਸ਼ਕਲ ਜ਼ਨ ॥੮॥

ਪਦ ਅਰਥ—ਬਰੋ=ਉਪਰ। ਓ=ਉਸ ਦੇ। ਹਰਕਿ=ਹਰ ਕੋਈ। ਬੀਨਦ=ਵੇਖਦਾ। ਦਾਨਦ=ਜਾਣਦਾ। ਸੁਖਨ=ਗਲ। ਕਿ=ਜੋ। ਅਜ਼ = ਸੇ। ਰੋਇ ਮੁਖ। ਮਰਦੇ = ਆਦਮੀ। ਸ਼ੁਦਹ = ਹੋ ਗਿਆ। ਜ਼ਨ = ਇਸਤ੍ਰੀ।

ਅਰਥ—ਉਸ ਦੇ ਉਪਰ ਹਰ ਕੋਈ ਨਿਗਾ ਸੇ ਵੇਖਦਾ ਹੈ, ਪ੍ਰੰਤੂ ਅਸਲ ਗਲ ਨੂੰ ਕੋਈ ਨਹੀਂ ਜਾਣਦਾ ਜੋ ਮਰਦ ਦੇ ਮੁਖ ਤੋਂ ਇਸਤ੍ਰੀ ਦੀ ਸ਼ਕਲ ਵਾਲਾ ਹੋ ਗਿਆ ॥ ੮ ॥

ਬਿਦਾਨੰਦ ਹਰਕਸ ਕਿ ਈਂ ਹਮ ਜ਼ਨ ਅਸਤ ॥
ਕਿ ਦਰ ਪੈਕਰੇ ਚੂੰ ਪਰੀ ਰੌਸ਼ਨ ਅਸਤ ॥ ੯ ॥

ਪਦ ਅਰਥ—ਬਿਦਾਨੰਦ=ਜਾਣਿਆਂ। ਹਰਕਸ ਕਿ=ਹਰ ਕਿਸੀ ਨੇ। ਕਿ = ਜੋ। ਈਂ = ਇਹ। ਹਮ = ਭੀ। ਜ਼ਨ = ਇਸਤ੍ਰੀ। ਅਸਤ = ਹੈ। ਕਿ = ਜੋ। ਦਰ = ਵਿਚ। ਪੈਕਰੇ = ਅਕਾਰ ਦੇ। ਚੂੰ = ਮਨਿੰਦ। ਪਰੀ = ਪਰੀਆਂ। ਰੌਸ਼ਨ = ਪ੍ਰਕਾਸ਼ ਵਾਲੀ। ਅਸਤ = ਹੈ।

ਅਰਥ—ਹਰ ਕਿਸੀ ਨੇ ਜਾਣਿਆਂ ਜੋ ਇਹ ਭੀ ਇਸਤ੍ਰੀ ਹੈ ਜੋ ਅਕਾਰ ਦੇ ਵਿਚ ਪਰੀਆਂ ਦੇ ਮਨਿੰਦ ਪ੍ਰਕਾਸ਼ ਵਾਲੀ ਹੈ ॥ ੯ ॥

ਬਦੀਦੰਦ ਓਰਾ ਯਕੇ ਰੋਜ਼ ਸਾਹ ॥
ਕਿ ਮਕਬੂਲ ਸੂਰਤ ਚੁ ਰਖਸ਼ਿੰਦਹ ਮਾਹ ॥੧੦॥

ਪਦ ਅਰਥ—ਬਦੀਦੰਦ=ਵੇਖਿਆ। ਓਰਾ = ਉਸ ਦੇ ਤਾਈਂ। ਯਕੇ ਰੋਜ਼ = ਇਕ ਦਿਨ। ਸਾਹ = ਬਾਦਸ਼ਾਹ। ਕਿ = ਜੋ। ਮਕਬੂਲ = ਮਨ ਭਾਂਵਦੀ। ਸੂਰਤ = ਸ਼ਕਲ। ਚੁ = ਮਨਿੰਦ। ਰਖਸ਼ਿੰਦਹ = ਪ੍ਰਕਾਸ਼ਨੇ। ਮਾਹ = ਚੰਦ੍ਰਮਾਂ।

ਅਰਥ—ਇਕ ਦਿਨ ਬਾਦਸ਼ਾਹ ਨੇ ਉਸ ਦੇ ਤਾਈਂ ਵੇਖਿਆ ਤੇ ਮਨ ਵਿਚ ਕਹਿੰਦਾ ਹੈ ਕਿ ਇਸ ਦੀ ਸੂਰਤ ਮਨ ਭਾਂਵਦੀ ਤੇ ਚੰਦ੍ਰਮਾਂ ਮਨਿੰਦ ਪ੍ਰਕਾਸ਼ ਵਾਲੀ ਹੈ ॥ ੧੦ ॥

ਬਿਪੁਰਸੀਦ ਓਰਾ ਕਿ ਏ ਨੇਕ ਬਖ਼ਤ ॥
ਸਜ਼ਾਵਾਰ ਸ਼ਾਹ ਅਸਤੁ ਸ਼ਾਯਾਨ ਤਖਤ ॥੧੧॥

ਪਦ ਅਰਥ = ਬਿਪੁਰਸੀਦ = ਪੁਛਿਆ। ਓਰਾ=ਉਸ ਦੇ ਤਾਈਂ। ਕਿ = ਜੋ। ਏ=ਹੇ। ਨੇਕ = ਚੰਗੀ ਬਖਤ = ਭਾਗਾਂ। ਸਜ਼ਾਵਾਰ = ਲਾਇਕ।

ਸ਼ਾਹ=ਬਾਦਸ਼ਾਹ। ਅਸਤੁ=ਹੈ ਸਾਯਾਨ=ਲਾਇਕ।

ਅਰਥ—ਉਸ ਦੇ ਤਾਈਂ ਪੁਛਿਆ ਜੋ ਹੇ ਚੰਗੀ ਭਾਗਾਂ ਵਾਲੀ ! ਤੂੰ ਬਾਦਸ਼ਾਹਾਂ ਦੇ ਲਾਇਕ ਹੈਂ ਅਤੇ ਤਖਤ ਪਰ ਬੈਠਨ ਦੇ ਭੀ ਲਾਇਕ ਹੈਂ ॥੧੧॥

ਕਿ ਜ਼ਨ ਤੋ ਕਦਾਮੀ ਕਿਰਾ ਦੁਖਤਰੀ ॥
ਕਿ ਮੁਲਕੇ ਕਿਰਾ ਤੋ ਕਿਰਾ ਖ੍ਵਾਹਰੀ ॥੧੨॥

ਪਦ ਅਰਥ-ਕਿ=ਜੇ ਜ਼ਨ=ਇਸਤ੍ਰੀ। ਤੋ=ਤੂੰ। ਕਦਾਮੀ=ਕਿਸ ਦੀ। ਕਿਰਾ=ਕਿਸ ਦੀ। ਦੁਖਤਰੀ=ਬੇਟੀ। ਕਿ=ਜੋ। ਮੁਲਕੇ=ਮੁਲਕ। ਕਿਰਾ=ਕਿਹੜਾ। ਤੋ=ਤੂੰ। ਕਿਰਾ=ਕਿਸ ਦੀ। ਖ੍ਵਾਹਰੀ=ਭੈਣ।

ਅਰਥ—ਜੇ ਤੂੰ ਇਸਤ੍ਰੀ ਕਿਸ ਦੀ ਹੈਂ ਅਤੇ ਬੇਟੀ ਤੂ ਕਿਸ ਦੀ ਹੈਂ। ਮੁਲਕ ਤੇਰਾ ਕਿਹੜਾ ਹੈ ਅਤੇ ਤੂੰ ਭੈਣ ਕਿਸ ਦੀ ਹੈਂ ?॥੧੨॥

ਬਨਜ਼ਰ ਅੰਦਰੂੰ ਬਹਰਮੰਦ ਆਮਦਸ਼ ॥
ਬਦੀਦਨ ਸ਼ਹੇ ਦਿਲ ਪਸੰਦ ਆਮਦਸ਼ ॥੧੩॥

ਪਦ ਅਰਥ—ਬਨਜ਼ਰ ਅੰਦਰੂੰ=ਨਿਗ੍ਹਾ ਦੇ ਵਿਚ। ਬਹਰਮੰਦ=ਫਲ ਦਾਇਕ। ਆਮਦਸ਼=ਆਂਵਦੀ। ਬ=ਸਾਥ। ਦੀਦਨ=ਦੇਖਣੇ। ਸ਼ਹੇ=ਬਾਦਸ਼ਾਹ। ਆਮਦਸ਼=ਆਈ।

ਅਰਥ—ਨਿਗਾਹ ਦੇ ਵਿਚ ਤੂੰ ਫਲ ਦਾ ਇਕ ਆਉਂਦੀ ਹੈ ਅਤੇ ਵੇਖਣ ਨਾਲ ਹੀ ਬਾਦਸ਼ਾਹਾਂ ਦੇ ਦਿਲ ਨੂੰ ਪਸਿੰਦ ਆਈ ਹੈਂ ॥੧੩॥

ਕਨੀਜ਼ਕ ਯਕੇ ਰਾ ਬੁਖਾਦੰਦ ਪੇਸ਼ ॥
ਸ਼ਬੰ ਗਾਹਿ ਬੁਰਦਸ ਦਰੂ ਖਾਨਹ ਖੇਸ਼ ॥੧੪॥

ਪਦ ਅਰਥ-ਕਨੀਜ਼ਕ=ਦਾਸੀ। ਯਕੇ=ਇਕ। ਰਾ=ਤਾਈਂ। ਬੁਖਾਦੰਦ=ਬੁਲਾਯਾ। ਪੇਸ਼=ਅਗੇ। ਸ਼ਬੰ=ਰਾਤ। ਗਾਹਿ=ਜਗਾ। ਬੁਰਦ=ਲੈ ਗਿਆ। ਸ=ਉਸ ਨੂੰ। ਦਰੂੰ=ਅੰਦਰ। ਖਾਨਹ=ਘਰ। ਖੇਸ਼=ਆਪਣੇ।

ਅਰਥ—ਬਾਦਸ਼ਾਹ ਨੇ ਇਕ ਦਾਸੀ ਦੇ ਤਾਈਂ ਆਪਣੇ ਪਾਸ ਬੁਲਾਇਆ ਅਤੇ ਰਾਤ ਦੇ ਸਮੇਂ ਆਪਣੇ ਘਰ ਦੀ ਜਗਾ ਦੇ ਅੰਦਰ ਉਸ ਨੂੰ ਲੈ ਗਿਆ॥੧੪॥

ਬਿਗੁਫਤਾ ਕਿ ਏ ਸਰਵ ਕਦ ਸੀਮ ਤਨ ॥
ਚਰਾਗੇ ਫ਼ਲਕ ਆਫਤਾਬੇ ਯਮਨ ॥ ੧੫ ॥

ਪਦ ਅਰਥ-ਬਿਗੁਫਤਾ=ਕਿਹਾ। ਕਿ=ਜੋ। ਏ=ਹੇ ! ਸਰਵ=ਸਰੂ। ਸੀਮ=ਚਾਂਦੀ। ਚਰਾਗੋ=ਚੰਦ੍ਰਮਾਂ। ਫਲਕ=ਅਕਾਸ਼। ਆਫਤਾਬੇ=ਸੂਰਜ।

ਅਰਥ-ਤੇ ਐਸੇ ਕਿਹਾ—ਜੋ ਹੇ ਦਾਸੀ ! ਮੈਂ ਅੱਜ ਸਰੂ ਵਾਂਗ ਕਦ ਵਾਲੀ ਤੇ ਚਾਂਦੀ ਮਨਿੰਦ ਤਨ ਵਾਲੀ ਇਕ ਇਸਤ੍ਰੀ ਵੇਖੀ ਹੈ ਜੋ ਅਕਾਸ਼ ਦਾ ਚੰਦ੍ਰਮਾਂ ਤੇ ਯਮਨ

ਵਲੈਤ ਦਾ ਸਰਜ ਹੈ ॥ ੧੫ ॥

ਵਜ਼ਾਂ ਬਹਰ ਮਾਰਾ ਬ ਤਪਸ਼ੀਦ ਦਿਲ ॥

ਕਿ ਮਾਹੀ ਬਿਅਫਤਾਦ ਅਜ਼ ਆਬ ਗਿਲ ॥੧੬॥

ਪਦ ਅਰਥ–ਵਜ਼ਾਂ=ਉਸ ਦੇ । ਬਹਿਰ=ਵਾਸਤੇ । ਮਾਰਾ=ਮੇਰਾ । ਬ ਤਪਸ਼ੀਦ=ਤਪ ਰਿਹਾ ਹੈ । ਕਿ=ਜੋ ਜੈਸੇ । ਮਾਹੀ=ਮੱਛੀ । ਬਿਅਫਤਾਦ=ਡਾਲ ਦੇਵੇ । ਅਜ਼=ਸੇ । ਆਬ=ਜਲ । ਗਿਲ=ਚਿੱਕੜ ।

ਅਰਥ–ਉਸ ਦੇ ਵਾਸਤੇ ਮੇਰਾ ਦਿਲ ਐਸੇ ਤਪ ਰਿਹਾ ਹੈ ਜੈਸੇ ਮੱਛੀ ਨੂੰ ਜਲ ਵਿਚੋਂ ਬਾਹਰ ਕੱਢ ਕੇ ਚਿੱਕੜ ਵਿਚ ਸੁਟ ਦੇਈਏ ਤੇ ਓਹ ਤੜਫਦੀ ਹੈ ॥੧੬॥

ਬੁਰੋਏ ਸ਼ਬਾਪੈਕ ਫੂਲਜ਼ਾਰਿ ਮਾਂ ॥

ਕਿ ਦਰਪੇਸ਼ ਯਾਰੇ ਵਫਾਦਾਰ ਮਾਂ ॥੧੭॥

ਪਦ ਅਰਥ–ਬੁਰੋਏ=ਜਾਹ । ਸ਼ਬਾਪੈਕ=ਦੂਤੀ । ਗੁਪਜ਼ਾਰ=ਫੁਲਵਾੜੀ ਵਾਂਗ ਖਿੜੀ ਹੋਈ । ਮਾਂ = ਮੇਰੀ । ਕਿ=ਜੋ । ਦਰਪੇਸ਼ = ਅਗੇ । ਯਾਰੇ = ਯਾਰਨੀ । ਵਫਾਦਾਰ = ਫਲ ਦਾਇਕ । ਮਾਂ = ਮੇਰੀ ।

ਅਰਥ--ਹੇ ਮੇਰੀ ਫੁਲਵਾੜੀ ਵਾਂਗ ਖਿੜੀ ਹੋਈ ਦੂਤੀ ! ਤੂੰ ਮੇਰੀ ਫਲਦਾਇਕ ਯਾਰਨੀ ਦੇ ਅਗੇ ਅਰਥਾਤ ਪਾਸ ਜਾਹ ॥੧੭॥

ਤੁ ਗਰ ਪੇਸ਼ ਓਰਾ ਬਿਯਾਰੀ ਮਰਾ ॥

ਕਿ ਬਖਸ਼ੇਮ ਸਰਬਸਤਹ ਗੰਜੇ ਤੁਰਾ ॥੧੮॥

ਪਦ ਅਰਥ–ਤੁ = ਤੂੰ । ਗਰ=ਅਗਰ ਜੇਕਰ । ਪੇਸ਼=ਅਗੇ । ਓਰਾ=ਉਸਦੇ ਤਾਈਂ । ਬਿਯਾਰੀ = ਲਿਆਵੇਂ । ਮਰਾ = ਮੇਰੇ । ਕਿ=ਜੋ । ਬਖਸ਼ੇਮ=ਬਖਸ਼ਾਂਗਾ । ਸਰਬਸਤਹ = ਥੈਲੀ । ਗੰਜੇ = ਖਜਾਨੇ ਵਿਚੋਂ । ਤੁਰਾ = ਤੇਰੇ ਤਾਈਂ ।

ਅਰਥ–ਜੇਕਰ ਤੂੰ ਉਸ ਦੇ ਤਾਈਂ ਮੇਰੇ ਅਗੇ ਲਿਆਵੇਂ ਤਾਂ ਤੇਰੇ ਤਾਈਂ ਮੈਂ ਖਜਾਨੇ ਵਿਚੋਂ ਧਨ ਦੀ ਥੈਲੀ ਬਖਸ਼ਾਂਗਾ ॥ ੧੮ ॥

ਰਵਾਂ ਸ਼ੁਦ ਕਨੀਜ਼ਕ ਸ਼ੁਨੀਦ ਈਂ ਸੁਖਨ ॥

ਬਿਗੋਯਦ ਸੁਖਨ ਰਾ ਜ਼ਿ ਸਰ ਤਾਬ ਬੁਨ ॥੧੯॥

ਪਦ ਅਰਥ–ਰਵਾਂ=ਸ਼ੁਦ=ਹੋਈ ਕਨੀਜ਼ਕ = ਦਾਸੀ । ਸ਼ੁਨੀਦ = ਸੁਣ ਕੇ । ਈਂ ਸੁਖਨ = ਇਸ ਬਚਨ । ਬਿਗੋਯਦ = ਕਿਹਾ । ਸੁਖਨ = ਬਚਨ । ਰਾ = ਨੂੰ । ਜ਼ਿ = ਸੇ । ਸਰ = ਸਿਰ । ਤਾਬ = ਤੋੜੀ । ਬੁਨ = ਪੈਰਾਂ ।

ਅਰਥ–ਬਾਦਸ਼ਾਹ ਪਾਸੋਂ ਇਸ ਬਚਨ ਨੂੰ ਸੁਣ ਕੇ ਦਾਸੀ ਰਵਾਨਾ ਹੋਈ ਤੇ ਉਸ ਦੇ ਪਾਸ ਜਾ ਕੇ ਸਿਰ ਤੋਂ ਲੈ ਕੇ ਪੈਰਾਂ ਤਕ ਬਚਨਾਂ ਨੂੰ ਕਿਹਾ । ਭਾਵ ਆਦਿ ਤੋਂ ਲੈ ਕੇ ਅੰਤ ਤਕ ਸਾਰਾ ਹਾਲ ਸੁਣਾਇਆ ॥ ੧੯ ॥

ਜ਼ੁਬਾਨੀ ਕਨੀਜ਼ਕ ਸ਼ੁਨੀਦੀਂ ਸੁਖ਼ਨ ॥
ਬਪੇਚੀਦ ਬਰ ਖ਼ੁਦ ਜ਼ਿ ਪੋਸ਼ਾਕ ਜ਼ਨ ॥੨੦॥

ਪਦ ਅਰਥ—ਕਨੀਜ਼ਕ=ਦਾਸੀ। ਸ਼ੁਨੀਦ=ਸੁਣਿਆਂ। ਈਂ ਸੁਖਨ=ਇਹ ਬਚਨ। ਬਪੇਚੀਦ=ਵਟ ਖਾਧਾ। ਬਰ=ਉਪਰ। ਖ਼ੁਦ=ਆਪਣੇ। ਜ਼ਨ = ਇਸਤ੍ਰੀ।

ਅਰਥ—ਜਿਸ ਵੇਲੇ ਦਾਸੀ ਦੀ ਜ਼ਬਾਨ ਤੋਂ ਇਸ ਬਚਨ ਨੂੰ ਸੁਣਿਆਂ ਕਿ ਬਾਦਸ਼ਾਹ ਤੈਨੂੰ ਵਰਨਾ ਚਾਹੁੰਦਾ ਹੈ ਤਾਂ ਜੋ ਲੜਕਾ ਇਸਤ੍ਰੀ ਦੀ ਪੁਸ਼ਾਕ ਪਹਿਨ ਕੇ ਬੈਠਾ ਸੀ ਉਸ ਨੇ ਆਪਣੇ ਆਪ ਵਿਚ ਵਟ ਖਾਧਾ। ਭਾਵ ਚਿੰਤਾ ਨੂੰ ਪ੍ਰਾਪਤ ਹੋਇਆ ॥ ੨੦ ॥

ਕਿ ਜ਼ਾਹਰ ਕੁਨਾਨੀਦ ਅਸਬਾਬ ਖੇਸ਼ ॥
ਕਿ ਦੀਦਨ ਜ਼ਹਾਂ ਰਾ ਬ ਕਿਰਦਾਰ ਖੇਸ਼ ॥੨੧॥

ਪਦ ਅਰਥ—ਕਿ=ਜੇ। ਜ਼ਾਹਰ=ਪ੍ਰਸਿਧ। ਕੁਨਾਨੀਦ=ਕਰਵਾਇਆ। ਅਸਬਾਬ=ਭੇਦ। ਖੇਸ਼=ਆਪਣਾ। ਕਿ=ਜੇ। ਦੀਦਨ=ਦਿਖਾਇਆ। ਜਹਾਂ=ਜਹਾਨ। ਰਾ=ਤਾਈਂ। ਬ ਕਿਰਦਾਰ=ਕਰਤਤ। ਖੇਸ਼=ਆਪਣਾ।

ਅਰਥ—(ਤੇ ਆਪਣੇ ਦਿਲ ਵਿਚ ਵਿਚਾਰਦਾ ਹੈ ਕਿ ਇਥੇ ਰਹਿ ਕੇ ਜੇ ਹੁਣ) ਆਪਣਾ ਭੇਦ ਪ੍ਰਗਟ ਕਰਵਾਇਆ ਅਤੇ ਆਪਣਾ ਕਰਤਤ ਜਹਾਨ ਦੇ ਪੁਰਸ਼ਾਂ ਤਾਈਂ ਦਿਖਾਇਆ ਤਾਂ ਪੜਦਾ ਸਾਰਾ ਖੁਲ੍ਹ ਜਾਵੇਗਾ ॥ ੨੧ ॥

ਬਖਾਹਦ ਮਰਾ ਸ਼ਾਹਿ ਏ ਯਾਰਮਾ ॥
ਮਰਾ ਮਸਲਿਹਤ ਦਿਹ ਵਫ਼ਾਦਾਰ ਮਾ ॥੨੨॥

ਪਦ ਅਰਥ—ਬਖਾਹਦ=ਚਾਹੁੰਦਾ ਹੈ। ਮਰਾ=ਮੇਰੇ ਤਾਈਂ। ਸ਼ਾਹਿ=ਬਾਦਸ਼ਾਹ। ਏ=ਹੇ। ਯਾਰ=ਮਿੱਤ੍ਰ। ਮਾ=ਮੇਰੀ। ਮਰਾ=ਮੇਰੇ ਤਾਈਂ। ਮਸਲਿਹਤ=ਸਲਾਹ। ਵਫਾਦਾਰ=ਫਾਇਦੇ ਮੰਦ, ਸਹਾਇਕ। ਮਾ=ਮੇਰੀ।

(ਰਾਣੀ ਨੂੰ ਕਹਿੰਦਾ ਹੈ) ਹੇ ਮੇਰੀ ਯਾਰ! ਮੇਰਾ ਪਹਿਰਾਵਾ ਲੜਕੀਆਂ ਵਾਲਾ ਵੇਖ ਕੇ ਬਾਦਸ਼ਾਹ ਮੇਰੇ ਉਪਰ ਮਸਤ ਹੋ ਗਿਆ ਹੈ ਤੇ ਮੇਰੇ ਤਾਈਂ ਵਰਨਾ ਚਾਹੁੰਦਾ ਹੈ। ਹੇ ਮੇਰੀ ਵਫਾਦਾਰ ਸਹਾਇਕ! ਹੁਣ ਤੂੰ ਮੇਰੇ ਤਾਈਂ ਸਲਾਹ ਦੇਣਾ ਕਰ। ਹੁਣ ਮੈਂ ਕੀ ਕਰਾਂ ॥ ੨੨ ॥

ਤੁ ਗੋਈ ਮਨ ਈਂ ਜਾ ਗੁਰੇਜ਼ਾਂ ਸ਼ਵਮ ॥
ਕਿ ਇਮ ਰੋਜ਼ ਅਜ਼ ਜਾਇ ਖ਼ੇਜ਼ਾ ਸ਼ਵਮ ॥੨੩॥

ਪਦ ਅਰਥ—ਤੁ=ਤੂੰ। ਗੋਈ=ਕਹੇਂ। ਮਨ=ਮੈਂ। ਈਂ=ਇਸ। ਜਾ=ਜਗ੍ਹਾ। ਗੁਰੇਜ਼ਾ=ਦੌੜਦਾ। ਸ਼ਵਮ=ਹੋਵਾਂ। ਕਿ=ਜੋ। ਇਮ=ਅਜ। ਅਜ਼=ਸੇ। ਜਾਇ=ਜਗਾ। ਖੇਜ਼ਾ=ਉਠਦਾ। ਸ਼ਵਮ=ਹੋਵਾਂ।

ਅਰਥ—ਹੇ ਰਾਣੀ ! ਜੇ ਤੂ ਕਹੇਂ ਤਾਂ ਮੈਂ ਇਸ ਜਗ੍ਹਾ ਤੋਂ ਦੌੜਦਾ ਹੋਵਾਂ, ਅਜ ਦੇ ਦਿਨ ਇਸ ਜਗਾ ਤੋਂ ਉਠਦਾ ਹੋਵਾਂ।

ਭਾਵ—ਤੇਰੇ ਪਾਸੋਂ ਟੁਰ ਜਾਵਾਂ ਤਾਂ ਚੰਗਾ ਹੈ। ਨਹੀਂ ਤਾਂ ਮੇਰਾ ਤੇਰਾ ਭੇਦ ਪ੍ਰਗਟ ਹੋ ਜਾਵੇਗਾ। ਕਿਉਂਕਿ ਤੇਰੇ ਪਤੀ (ਬਾਦਸ਼ਾਹ) ਨੇ ਅਜ ਮੈਨੂੰ ਬੁਲਾਇਆ ਹੈ ॥ ੨੩ ॥

**ਨ ਤਰਸੀ ਇਲਾਜੇ ਤੁਰਾ ਮਨ ਕੁਨਮ ॥**

**ਬ ਦੀਦਨ ਵਜ਼ਾ ਚਾਰ ਮਾਹੇ ਨਿਹਮ ॥੨੪॥**

ਪਦ ਅਰਥ-ਤਰਸੀ=ਡਰ। ਇਲਾਜੇ=ਉਪਾਵ। ਤੁਰਾ=ਤੇਰਾ। ਮਨ=ਮੈਂ। ਕੁਨਮ=ਕਰਦੀ ਹਾਂ। ਬਦੀਦਨ=ਦੇਖਦਿਆਂ। ਵਜ਼ਾ=ਉਸ ਦੇ। ਮਾਹੇ=ਮਹੀਨੇ। ਨਿਹਮ=ਰੱਖਾਂਗੀ।

ਅਰਥ—ਰਾਣੀ ਨੇ ਕਿਹਾ-ਹੇ ਪਿਆਰੇ ਮਿੱਤ੍ਰ! ਤੂੰ ਡਰ ਨਾ,ਤੇਰਾ ਉਪਾਵ ਮੈਂ ਕਰਦੀ ਹਾਂ ਜੋ ਉਸ ਦੇ ਵੇਖਦਿਆਂ ੨ ਮੈਂ ਚਾਰ ਮਹੀਨੇ ਤੈਨੂੰ ਆਪਣੇ ਪਾਸ ਰੱਖਾਂਗੀ ॥੨੪॥

ਰਾਣੀ ਨੇ ਐਸੇ ਧੀਰਜ ਦੇ ਕੇ ਕਿਹਾ ਕਿ ਆ ਹੁਣ ਸੌਂ ਜਾਈਏ।

**ਚੁ ਖੁਸ਼ਪੀਦ ਯਕ ਜ਼ਾਇ ਚੂੰ ਬੇ ਖਬਰ ॥**

**ਖਬਰ ਗਸ਼ਤ ਸ਼ੁਦ ਸ਼ਾਹ ਓ ਸ਼ੇਰ ਨਰ ॥ ੨੫ ॥**

ਪਦ ਅਰਥ—ਚੁ=ਜਦ। ਖੁਸ਼ਪੀਦ=ਸੌਂ ਗਏ। ਯਕ=ਇਕ। ਜਾਇ=ਜਗਾ। ਚੂੰ=ਮਨਿੰਦ। ਬੇ ਖਬਰ=ਬੇਹੋਸ਼ਾਂ। ਗਸ਼ਤ=ਹੋਈ। ਸ਼ੁਦ=ਹੈ। ਸ਼ਾਹ=ਬਾਦਸ਼ਾਹ।

ਅਰਥ—ਜਦ ਬੇਹੋਸ਼ਾਂ ਦੇ ਮਨਿੰਦ ਇਕ ਜਗਾ ਭਾਵ ਪਲੰਘ ਉਪਰ ਸੌਂ ਗਏ ਤਦ ਸ਼ੇਰ ਨਰ ਜੋ ਬਾਦਸ਼ਾਹ ਹੈ ਉਸ ਨੂੰ ਖਬਰ ਹੋਈ ॥੨੫॥

**ਦਹਾਨੇ ਕਨੀਜ਼ਕ ਸ਼ੁਨੀਦ ਈਂ ਸੁਖਨ ॥**

**ਬਜੁੰਬਸ਼ ਬਲਰਜ਼ੀਦ ਸਰ ਤਾਬ ਬੁਨ ॥੨੬॥**

ਪਦ ਅਰਥ—ਦਹਾਨੇ=ਮੁਖ। ਕਨੀਜ਼ਦ=ਦਾਸੀ। ਸ਼ੁਨੀਦ=ਸੁਣਿਆਂ। ਈਂ ਸੁਖਨ= ਇਹ ਬਚਨ। ਬ=ਸਾਥ। ਜੁੰਬਸ਼=ਗੁਸੇ। ਬਲਰਜ਼ੀਦ=ਕੰਬਿਆ। ਸਿਸਰ=ਸਿਰ। ਤਾਬ=ਤਕ। ਬੁਨ=ਜੜ੍ਹ ਭਾਵ ਪੈਰਾਂ।

ਅਰਥ -ਇਧਰੋਂ ਰਾਜਾ ਨੇ ਦਾਸੀ ਦੇ ਮੁਖੋਂ ਇਸ ਬਚਨ ਨੂੰ ਸੁਣਿਆਂ ਕਿ ਉਹ ਨਹੀਂ ਆਈ ਤੇ ਰਾਣੀ ਦੇ ਪਾਸ ਜਾ ਬੈਠੀ ਹੈ, ਇਹ ਗੱਲ ਸੁਣ ਕੇ ਰਾਜਾ ਸਿਰ ਤੋਂ ਲੈ ਕੇ ਪੈਰਾਂ ਤਕ ਗੁਸੇ ਨਾਲ ਕੰਬਿਆ ॥੨੬॥

**ਬਿਯਾਮਦ ਕਜ਼ੋ ਜਾਇ ਓ ਖੁਫ਼ਤਹ ਦੀਦ ॥**

**ਜ਼ਿ ਸਰਤਾ ਕਦਮ ਹਮ ਚੁ ਮਿਹਰਸ਼ ਤਪੀਦ ॥੨੭॥**

ਪਦ ਅਰਥ—ਬਿਯਾਮਦ=ਆਇਆ। ਕਜ਼ੋ=ਉਸ। ਜਾਇ=ਜਗਾ। ਓ=ਉਸ।

ਖੁਫਤਹ = ਸੁਤਿਆਂ । ਦੀਦ = ਵੇਖਿਆ । ਜ਼ਿ = ਸੇ । ਸਰਤਾ=ਸਿਰ ।
ਕਦਮ=ਪੈਰਾਂ । ਹਮ=ਭੀ । ਚੁ=ਮਨਿੰਦ । ਮਿਹਰਸ਼=ਸੂਰਜ ।
ਤਪੀਦ=ਤਪਿਆ ।

ਅਰਥ—ਉਸੀ ਵੇਲੇ ਰਾਜਾ ਉਠ ਕੇ ਉਸ ਰਾਣੀ ਦੀ ਜਗਾ ਵਿਚ ਆਇਆ ਤੇ ਰਾਣੀ ਦੇ ਨਾਲ ਹੀ ਇਕੋ ਪਲੰਘ ਪਰ ਉਸ ਨੂੰ ਵੇਖਿਆ । ਵੇਖਦਿਆਂ ਸਾਰ ਸਿਰ ਤੋਂ ਲੈ ਕੇ ਪੈਰਾਂ ਤਕ ਸੂਰਜ ਦੇ ਮਨਿੰਦ ਤਪ ਗਿਆ ॥ ੨੭ ॥

**ਬਿਦਾਨਦ ਕਿ ਈਂ ਰਾ ਖ਼ਬਰਦਾਰ ਸ਼ੁਦ ॥**

**ਬਰੋਜ਼ੇ ਅਜ਼ਾ ਈਂ ਖਬਰਦਾਰ ਸ਼ੁਦ ॥ ੨੮ ॥**

ਪਦ ਅਰਥ-ਬਿਦਾਨਦ=ਜਾਨਿਆਂ । ਕਿ=ਜੇ । ਈਂ ਰਾ=ਇਸ ਦੇ ਤਾਈਂ ।
ਸ਼ੁਦ=ਹੋ ਗਈ ਹੈ । ਬ = ਵਿਚ । ਰੋਜ਼ੇ = ਦਿਨ । ਅਜ਼ਾ = ਉਸੀ ।
ਸ਼ੁਦ = ਹੋਈ ਹੈ ।

ਅਰਥ—ਬਾਦਸ਼ਾਹ ਨੇ ਜਾਣਿਆਂ ਜੋ ਮੇਰੇ ਬੁਲਾਉਣ ਨਾਲ ਇਸ ਦੇ ਤਾਈਂ ਖਬਰਦਾਰੀ ਹੋ ਗਈ ਹੈ । ਭਾਵ ਉਸ ਨੂੰ ਸਾਰਾ ਪਤਾ ਲਗ ਗਿਆ ਹੈ ਅਤੇ ਉਸੀ ਦਿਨ ਦੇ ਵਿਚ ਇਹ ਖਬਰਦਾਰ ਭਾਵ ਸੁਚੇਤ ਹੋ ਗਈ ਹੈ ॥ ੨੮ ॥

**ਬਿਖੁਸ਼ਪੀਦ ਯਕ ਜਾ ਯਕੇ ਖ਼ਾਬ ਗਾਹ ॥**

**ਮਰਾ ਦਾਵ ਅਫ਼ਤਦ ਨ ਯਜ਼ਦਾਂ ਗਵਾਹ ॥੨੯॥**

ਪਦ ਅਰਥ-ਬਿ ਖੁਸ਼ਪੀਦ—ਸੁਤੀ । ਯਕ=ਇਕ । ਜਾ=ਜਗਾ । ਖਾਬਗਾਹ=ਸੌਣ ਦੀ
ਜਗਾ । ਮਰਾ=ਮੇਰਾ । ਅਫਤਦ=ਪੈਂਦਾ । ਯਜ਼ਦਾਂ=ਵਾਹਿਗੁਰੂ ਪ੍ਰਮਾਤਮਾ ।

ਅਰਥ—ਇਸੀ ਵਾਸਤੇ ਇਕ ਜਗਾ ਪਰ ਅਤੇ ਇਕੋ ਹੀ ਸੌਣ ਦੀ ਜਗਾ ਭਾਵ ਪਲੰਘ ਉਪਰ ਸੁਤੀ ਹੈ। ਇਸ ਤੇ ਮੇਰਾ ਦਾਅ ਨਹੀਂ ਪੈਂਦਾ, ਇਸ ਗਲ ਵਿਚ ਪ੍ਰਮਾਤਮਾਂ ਗਵਾਹ ਹੈ ॥ ੨੯ ॥

ਹੁਣ ਬਾਦਸ਼ਾਹ ਕਾਮ ਦੀ ਦਸ਼ਾ ਵਿਚ ਬਿਹਬਲ ਹੋਇਆ ਬੁੜ ਬੁੜਾਇਆ ਕਿ-

**ਜੁਦਾ ਗਰ ਬੁਬੀਂਨਮ ਅਜ਼ ਈਂ ਖਾਬ ਗਾਹ॥**

**ਯਕੇ ਜ਼ੁਫ਼ਤ ਬਾਸ਼ਮ ਚ ਖੁਰਸ਼ੈਦ ਮਾਹ ॥ ੩੦ ॥**

ਪਦ ਅਰਥ—ਜੁਦਾ=ਨਿਆਰਾ । ਗਰ=ਅਗਰ ਜੇਕਰ । ਬੁਬੀਂਨਮ=ਦੇਖਾਂ ਮੈਂ । ਅਜ਼=
ਸੇ । ਈਂ=ਇਸ । ਖਾਬ=ਸੌਣ । ਗਾਹ=ਜਗਾ । ਯਕੇ=ਇਕ । ਜ਼ੁਫ਼ਤਹ=
ਜੁੜਦਾ । ਬਾਸ਼ਮ=ਹੋਵਾਂ । ਚੁ=ਮਨਿੰਦ । ਖੁਰਸ਼ੈਦ=ਸੂਰਜ । ਮਾਹ=ਚੰਦ੍ਰਮਾਂ ।

ਜੇਕਰ ਇਸ ਨੂੰ ਇਸ ਸੌਣ ਦੀ ਜਗਾ ਤੋਂ ਨਿਆਰਾ ਵੇਖਾਂ ਤਾਂ ਇਕ ਵਾਰੀ ਮੈਂ ਜ਼ਰੂਰ ਸੂਰਜ ਚੰਦ੍ਰਮਾਂ ਦੇ ਮਨਿੰਦ ਜੁੜਦਾ ਹੋਵਾਂ। ਭਾਵ ਜਿਸ ਤਰ੍ਹਾਂ ਮਸਿਆ ਦੀ ਰਾਤ ਚੰਦ੍ਰਮਾਂ ਸੂਰਜ ਵਿਚ ਜੁੜ ਜਾਂਦਾ ਹੈ ॥ ੩੦ ॥

ਵਜ਼ਾਂ ਰੋਜ਼ ਗਸ਼ਤਹ ਬਿਯਾਮਦ ਦਿ.ਗਰ ॥

ਹੁਮਾਂ ਖ਼ੁਫ਼ਤਹ ਦੀਦੰਦ ਯਕੇ ਜ਼ਾ ਬਬਰ ॥੩੧॥

ਪਦ ਅਰਥ—ਵਜ਼ਾਂ=ਉਸ । ਰੋਜ਼=ਦਿਨ । ਗਸ਼ਤਹ=ਚਲਾ ਗਿਆ । ਬਿਯਾਮਦ=. ਆਇਆ । ਦਿਗਰ = ਦੂਸਰੇ । ਹੁਮਾਂ = ਉਸੀ ਤਰ੍ਹਾਂ । ਖ਼ੁਫਤਹ = ਸੁਤੇ । ਦੀਦੰਦ = ਦੇਖੇ । ਯਕੇ = ਇਕ । ਜਾ = ਜਗ੍ਹਾ । ਬਬਰ = ਉਪਰ ।

ਅਰਥ—ਉਸ ਦਿਨ ਬਾਦਸ਼ਾਹ ਅਫਸੋਸ ਕਰਦਾ ਹੋਇਆ ਚਲਾ ਗਿਆ ਅਤੇ ਦੂਸਰੇ ਦਿਨ ਫੇਰ ਆਇਆ । ਫਿਰ ਵੀ ਉਸੀ ਤਰ੍ਹਾਂ ਇਕ ਜਗਾ ਦੇ ਉਪਰ ਸੁਤੇ ਹੋਏ ਦੇਖੇ ॥ ੩੧ ॥ ਤੇ ਦੇਖ ਕੇ ਇੰਞ ਕਿਹਾ—

ਦਰੇਗ਼ਾ ਅਜ਼ੀ ਗਰ ਜੁਦਾ ਯਾਫਤਮ ॥

ਯਕੇ ਹਮਲਹ ਚੂੰ ਸ਼ੇਰ ਨਰ ਸਾਖ਼ਤਮ ॥ ੩੨ ॥

ਪਦ ਅਰਥ—ਦਰੇਗ਼ਾ=ਅਫਸੋਸ । ਅਜ਼ੀ=ਇਸ ਨੂੰ । ਗਰ=ਅਗਰ ਜੇਕਰ । ਜੁਦਾ=ਨਿਆਰਾ । ਯਾਫਤਮ=ਪਾਂਵਦਾ । ਯਕੇ=ਇਕ । ਹਮਲਹ=ਹੱਲਾ ਚੂ=ਮਨਿੰਦ । ਸਾਖ਼ਤਮ=ਕਰਦਾ ।

ਅਰਥ—ਕਿ ਅਫਸੋਸ ਹੈ ਜੇਕਰ ਮੈਂ ਇਸ ਨੂੰ ਨਿਆਰਾ ਪਾਂਵਦਾ ਤਾਂ ਬਲਵਾਨ ਸ਼ੇਰ ਦੇ ਮਨਿੰਦ ਇਕੋ ਹੱਲਾ ਕਰਦਾ ॥ ੩੨ ॥

ਦਿਗਰ ਰੋਜ਼ ਰਫ਼ਤਸ਼ ਸਿਯਮ ਆਮਦਸ਼ ॥

ਬਦੀਦੰਦ ਯਕ ਜਾਇ ਬਰ ਤਾਫ਼ਤਸ਼ ॥ ੩੩ ॥

ਪਦ ਅਰਥ—ਰੋਜ਼ ਦਿਗਰ=ਦੂਸਰੇ ਦਿਨ । ਰਫਤਸ਼=ਚਲਾ ਗਿਆ । ਸਿਯਮ=ਤੀਸਰੇ । ਆਮਦਸ਼=ਆਇਆ । ਬਦੀਦੰਦ=ਵੇਖ ਕੇ । ਯਕ ਜਾਇ=ਇਕ ਜਗ੍ਹਾ । ਬਰ ਤਾਫਤ=ਮੁੜ ਗਿਆ । ਸ਼=ਉਹ ।

ਅਰਥ—ਦੂਸਰੇ ਦਿਨ ਭੀ ਵੈਸੇ ਚਲਾ ਗਿਆ । ਤੀਸਰੇ ਦਿਨ ਫਿਰ ਆਇਆ । ਫਿਰ ਵੀ ਇਕ ਜਗ੍ਹਾ ਪਰ ਦੋਹਾਂ ਨੂੰ ਵੇਖ ਕੇ ਉਹ ਮੁੜ ਗਿਆ ॥ ੩੩ ॥

ਬ ਰੋਜ਼ੇ ਚੁਆਮਦ ਬਦੀਦੰਦ ਜੁਫ਼ਤ ॥

ਬ ਹੈਰਤ ਫ਼ਰੋ ਰਫ਼ਤ ਬਾ ਦਿਲ ਬਿਗੁਫ਼ਤ ॥੩੪॥

ਪਦ ਅਰਥ—ਬ ਰੋਜ਼ੇ ਚੁ=ਚੌਥੇ ਦਿਨ ਨੂੰ । ਆਮਦ=ਆਇਆ । ਬਦੀਦੰਦ=ਵੇਖੇ । ਜੁਫਤ=ਜੁੜੇ । ਬ=ਵਿਚ । ਹੈਰਤ=ਹੈਰਾਨਗੀ । ਫਰੋ=ਥਲੇ । ਰਫਤ=ਲੈ ਗਿਆ । ਬ=ਸਾਥ । ਬਿਗੁਫਤ=ਕਹਿੰਦਾ ਹੈ ।

ਅਰਥ—ਚੌਥੇ ਦਿਨ ਨੂੰ ਆਇਆ ਤਾਂ ਫਿਰ ਜੁੜੇ ਹੋਏ ਵੇਖੇ । ਹੈਰਾਨਗੀ ਦੇ ਵਿਚ ਆ ਕੇ ਸਿਰ ਨੂੰ ਥਲੇ ਲੈ ਗਿਆ ਅਤੇ ਦਿਲ ਵਿਚ ਕਹਿੰਦਾ ਹੈ ॥ ੩੪ ॥

ਕਿ ਹੈਫ਼ ਅਸਤ ਆਂ ਰਾ ਜੁਦਾ ਯਾਫਤਮ ॥
ਕਿ ਤੀਰੇ ਕਮਾ ਅੰਦਰੂੰ ਸਾਖ਼ਤਮ ॥ ੩੫ ॥

ਪਦ ਅਰਥ—ਕਿ=ਜੋ। ਹੈਫ=ਧ੍ਰਿਗਕਾਰ। ਅਸਤ=ਹੈ। ਆਂ ਰਾ=ਉਸ ਦੇ ਤਾਈਂ। ਜੁਦਾ=ਵਖਰਾ। ਯਾਫਤਮ=ਪਾਂਵਦਾ। ਕਿ=ਜੋ। ਤੀਰੇ=ਬਾਣ। ਕਮਾਂ=ਧਨੁਖ। ਅੰਦਰੂੰ=ਵਿਚ। ਸਾਖਤਮ=ਕਰਦਾ।

ਅਰਥ—ਜੋ ਮੇਰੀ ਸੂਰਮਤਾ ਉਪਰ ਧ੍ਰਿਗਕਾਰ ਹੈ, ਪ੍ਰੰਤੂ ਜੇ ਉਸ ਦੇ ਤਾਈਂ ਮੈਂ ਵਖਰਾ ਪਾਂਵਦਾ ਤਾਂ ਮੈਂ ਬਾਣ ਨੂੰ ਧਨੁਖ ਦੇ ਵਿਚ ਜ਼ਰੂਰ ਕਰਦਾ।

ਭਾਵ—ਇਕ ਵਾਰ ਜ਼ਰੂਰ ਭੇਗ ਕਰਦਾ ॥ ੩੫ ॥

ਨ ਦੀਦੇਮ ਦੁਸ਼ਮਨ ਨ ਦੋਜ਼ਮ ਬਤੀਰ ॥
ਨ ਕੁਸ਼ਤਮ ਅਦੂਰਾ ਨ ਕਰਦਮ ਅਸੀਰ ॥੩੬॥

ਪਦ ਅਰਥ—ਦੀਦੇਮ=ਵੇਖਿਆ। ਦੋਜ਼ਮ=ਪਰੋਇਆ। ਬ=ਵਿਚ। ਤੀਰ=ਬਾਨ। ਕੁਸਤਮ=ਕੋਹਿਆ। ਅਦੂਰਾ=ਵੈਰੀ। ਕਰਦਮ=ਕੀਤਾ। ਅਸੀਰ=ਕੈਦ।

ਅਰਥ—ਲੇਕਨ ਕਰਾਂ ਕੀ ! ਦੁਸ਼ਮਣ ਨੂੰ ਇਕੱਲਾ ਵੇਖਿਆ ਹੀ ਨਹੀਂ, ਇਸੀ ਕਰਕੇ ਬਾਣ ਦੇ ਵਿਚ ਨਹੀਂ ਪਰੋਇਆ ਨਾ ਹੀ ਵੈਰੀ ਨੂੰ ਕੋਹਿਆ ਹੈ, ਅਤੇ ਨਾ ਹੀ ਕੈਦ ਕੀਤਾ ਹੈ ॥ ੩੬ ॥

ਸ਼ਸ਼ਮ ਰੋਜ਼ ਆਂਮਦ ਬ ਦੀਦਹ ਵਜ਼ਾਂ ॥
ਬਪੇਚਸ਼ ਦਰਾਵਖ਼ਤ ਗੁਫ਼ਤ ਅਜ਼ ਜ਼ਬਾਂ ॥੩੭॥

ਪਦ ਅਰਥ—ਸ਼ਸ਼ਮ=ਛੇਵੇਂ। ਰੋਜ਼=ਦਿਨ। ਆਂਮਦ=ਆਇਆ। ਬ ਦੀਦਹ=ਵੇਖਿਆ ਵਜ਼ਾਂ=ਉਸੇ ਪ੍ਰਕਾਰ। ਬਾ=ਵਿਚ। ਪੇਚਸ਼=ਵਟ। ਦਰਾਵੇਖਤ=ਲਿਪਟ ਗਿਆ। ਗੁਫਤ=ਕਿਹਾ। ਅਜ਼=ਸੇ। ਜ਼ੁਬਾ=ਰਸਨਾ।

ਅਰਥ—ਬਾਦਸ਼ਾਹ ਛੇਵੇਂ ਦਿਨ ਫਿਰ ਆਇਆ ਤਾਂ ਉਸੀ ਪ੍ਰਕਾਰ ਰਾਣੀ ਦੇ ਨਾਲ ਉਸ ਨੂੰ ਸੁੱਤਿਆਂ ਵੇਖਿਆ ਤਾਂ ਵਟ ਦੇ ਵਿਚ ਲਿਪਟ ਗਿਆ ਅਤੇ ਰਸਨਾ ਤੋਂ ਇੰਵ ਕਿਹਾ ॥ ੩੭ ॥

ਨ ਦੀਦੇਮ ਦੁਸ਼ਮਨ ਕਿ ਰੇਜ਼ੇਮ ਖ਼ੂੰ ॥
ਦਰੇਗਾ ਨ ਕੋਬਰ ਕਮਾਂ ਅੰਦਰੂੰ ॥ ੩੮ ॥

ਪਦ ਅਰਥ—ਦੀਦੇਮ=ਵੇਖਿਆ। ਰੇਜ਼ੇਮ=ਡੋਲਿਆ। ਖ਼ੂੰ = ਖ਼ੂਨ। ਦਰੇਗਾ = ਅਫਸੋਸ। ਕੈਬਰ = ਬਾਨ। ਕਮਾਂ = ਧਨੁਖ।

ਅਰਥ—ਜੋ ਦੁਸ਼ਮਣ ਨੂੰ ਨਿਆਰਾ ਨਾ ਵੇਖਿਆ, ਇਸੀ ਤੇ ਉਸ ਦਾ ਖ਼ੂਨ ਮੈਂ ਨਹੀਂ ਡੋਲ੍ਹਿਆ। (ਜੇ ਮੈਂ ਉਸ ਨੂੰ ਵਖਰਾ ਵੇਖਦਾ ਤਾਂ ਭੇਗ ਕਰਕੇ ਉਸਨੂੰ ਲਹੂ ਲੁਹਾਣ

ਜ਼ਰੂਰ ਕਰ ਦਿੰਦਾ) ਪਰ ਅਫ਼ਸੋਸ ਹੈ ਜੋ ਮੈਂ ਆਪਣਾ ਬਾਣ‡ ਧਨੁਖ() ਦੇ ਵਿਚ ਨਹੀ ਰਖਿਆ ॥ ੩੮ ॥

ਦਰੇਗ਼ਾ ਬ ਦੁਸ਼ਮਨ ਨ ਆਵੇਖਤਮ ॥
ਦਰੇਗ਼ਾ ਨ ਬਾ ਯਕ ਦਿਗਰ ਰੇਖਤਮ ॥੩੯॥

ਪਦ ਅਰਥ—ਦਰੇਗਾ = ਅਫਸੋਸ। ਬ = ਸਾਥ। ਆਵੇਖਤਮ = ਲਿਪਟਿਆ।
ਦਰੇਗਾ = ਅਫਸੋਸ। ਬ = ਸਾਥ। ਯਕ ਦਿਗਰ = ਇਕ ਦੂਸਰੇ।
ਰੇਖਤਮ = ਡੁਲੇ।

ਅਰਥ—ਅਫਸੋਸ ਹੈ ਜੋ ਦੁਸ਼ਮਣ ਨੂੰ ਨਿਆਰਾ ਵੇਖ ਕੇ ਉਸ ਦੇ ਨਾਲ ਮੈਂ ਨਹੀਂ ਲਿਪਟਿਆ []। ਪੁਨਾ—ਅਫਸੋਸ ਹੈ ਜੋ ਉਸ ਨੂੰ ਜੁਦਾ ਵੇਖ ਕੇ ਇਕ ਦੂਸਰੇ ਦੇ ਨਾਲ ਨਹੀਂ ਡੁਲੇ° ॥ ੩

ਹਕੀਕਤ ਸ਼ਨਾਸਦ ਨ ਹਾਲੇ ਦਿਗਰ ॥
ਕਿ ਮਾਯਲ ਬਸੇ ਗਸ਼ਤ ਓ ਤਾਬ ਸਰ ॥੪੦॥

ਪਦ ਅਰਥ—ਹਕੀਕਤ=ਸਚ। ਸ਼ਨਾਸਦ=ਪਛਾਣ। ਦਿਗਰ = ਦੂਜੇ। ਕਿ = ਜੋ।
ਮਾਯਲ = ਮੋਹਤ। ਬਸੇ = ਬਹੁਤ। ਗਸ਼ਤ = ਹੋ ਗਿਆ। ਓ=ਉਹ।
ਤਾਬ = ਤਕ। ਸਰ=ਸਿਰ।

ਅਰਥ—ਦੂਸਰੇ ਹਾਲ ਵਿਚ ਹੋਣ ਕਰਕੇ ਭਾਵ ਕਾਮੀ ਦੀ ਸ਼ਕਲ ਵਿਚ ਹੋਣ ਕਰਕੇ ਬਾਦਸ਼ਾਹ ਸੱਚ ਨੂੰ ਨਹੀਂ ਪਛਾਣਦਾ ਕਿ ਇਹ ਲੜਕੀ ਹੈ ਜਾਂ ਲੜਕਾ। ਪਛਾਣ ਇਸ ਕਰਕੇ ਨਹੀਂ ਸਕਦਾ ਕਿਉਂਕਿ ਉਹ ਸਿਰ ਤੋਂ ਲੈ ਕੇ ਪੈਰਾਂ ਤਕ ਬਹੁਤ ਹੀ ਮੋਹਤ ਹੋ ਗਿਆ ਹੈ।

ਵਾ—ਬਾਦਸ਼ਾਹ ਦੇ ਦਿਲ ਦੀ ਹਕੀਕਤ ਨੂੰ ਅਤੇ ਉਸ ਦੇ ਉਪਰਲੇ ਹਾਲ ਨੂੰ ਦੂਸਰਾ ਕੋਈ ਨਹੀਂ ਪਛਾਣ ਸਕਦਾ ਕਿ ਬਾਦਸ਼ਾਹ ਨੂੰ ਕਿਤਨਾ ਕਸ਼ਟ ਹੋ ਰਿਹਾ ਹੈ, ਕਿਉਂਕਿ ਸਿਰ ਤੋਂ ਲੈ ਕੇ ਪੈਰਾਂ ਤਕ ਬਹੁਲਤਾ ਕਰਕੇ ਮੋਹਤ ਹੋ ਰਿਹਾ ਹੈ ॥ ੪੦ ॥

ਬੁਬੀਂ ਬੇਖ਼ਬਰ ਰਾ ਚਕਾਰੇ ਕੁਨਦ ॥
ਕਿ ਕਾਰੇ ਬਦਸ਼ ਇਖਤਯਾਰੇ ਕੁਨਦ ॥੪੧॥

ਪਦ ਅਰਥ=ਬੁਬੀਂ=ਦੇਖ। ਬੇਖਬਰ=ਬਿਅੱਕਲ। ਰਾ=ਤਾਈਂ।ਚਿ=ਕੀ।
ਕੁਨਦ=ਕਰ ਰਿਹਾ ਹੈ। ਕਿ=ਜੋ। ਬਦਸ਼=ਬੁਰੀ। ਇਖਤਯਾਰੇ=ਗ੍ਰਹਿਣ।

°ਲਿੰਗ ਇੰਦ੍ਰੀਆ। ()ਭਗ।
‡ਜੱਫੀ ਨਹੀਂ ਪਾਈ। ()ਵੀਰਜ ਨਹੀਂ ਡੋਲ੍ਹਿਆ।

ਕੁਨਦ=ਕਰ ਰਿਹਾ ਹੈ।

ਅਰਥ—ਹੇ ਔਰੰਗਜ਼ੇਬ ! ਤੂੰ ਇਸ ਬਿਅਕਲ ਰਾਜੇ ਤਾਈਂ ਵੇਖ, ਕੀ ਕੰਮ ਕਰ ਰਿਹਾ ਹੈ। ਜੋ ਬੁਰੀ ਕਾਰ ਨੂੰ ਹੀ ਗ੍ਰਹਿਣ ਕਰ ਰਿਹਾ ਹੈ ॥ ੪੧ ॥

**ਬੁਬੀਂ ਬੇਖ਼ਿਰਦ ਬਦ ਖਰਾਸ਼ੀ ਕੁਨਦ॥**
**ਕਿ ਬੇਆਬ ਸਰ ਖੁਦ ਤਰਾਸ਼ੀ ਕੁਨਦ ॥੪੨॥**

ਪਦ ਅਰਥ—ਬੁਬੀਂ=ਦੇਖ। ਬੇ ਖਿਰਦ=ਬੇ ਬੁਧੀ। ਬਦ=ਬੁਰਾ। ਖਰਾਸ਼ੀ=ਛਿਲਣਾ ਕੁਨਦ = ਕਰਦਾ ਹੈ। ਕਿ = ਜੋ। ਬੇ = ਬਿਨਾ। ਆਬ = ਜਲ। ਸਰ=ਸਿਰ ਖੁਦ = ਆਪਣੇ। ਤਰਾਸ਼ੀ = ਮੁੰਨਣਾ। ਕੁਨਦ = ਕੀਤਾ ਹੈ।

ਅਰਥ—ਹੇ ਔਰੰਗਜ਼ੇਬ ! ਤੂੰ ਬੇਬੁਧੀ ਦੇ ਤਾਈਂ ਵੇਖ, ਜੋ ਬੁਰਾ ਛਿਲਣਾ ਕਰਦਾ ਹੈ ਅਤੇ ਜਿਸ ਨੇ ਜਲ ਤੋਂ ਬਿਨਾਂ ਹੀ ਆਪਣੇ ਸਿਰ ਨੂੰ ਮੁੰਨਣਾ ਕੀਤਾ ਹੈ।੪੨।

ਭਾਵ ਅਰਥ—ਗੁਰ੍ਹ ਸਾਹਿਬ ਜੀ ਔਰੰਗਜ਼ੇਬ ਨੂੰ ਆਖਦੇ ਹਨ—ਹੇ ਔਰੰਗਜ਼ੇਬ ! ਜੈਸੇ ਫਿਰੰਗ ਦੇਸ ਦਾ ਰਾਜਾ ਬੁਧੀ ਤੋਂ ਬਿਨਾਂ ਬੁਰੇ ਸੰਕਲਪ ਉਠਾ ਉਠਾ ਕੇ ਦੁਖ ਪਾਉਂਦਾ ਰਿਹਾ ਹੈ ਤੇ ਮੁਰਾਦ ਨੂੰ ਹਾਸਲ ਨਹੀਂ ਕਰ ਸਕਿਆ, ਤੈਸੇ ਤੂੰ ਭੀ ਅਕਲ ਤੋਂ ਬਿਨਾਂ ਸ਼ਰੱਈਆਂ ਦੇ ਕਹਿਣੇ ਲਗ ਕੇ ਸੰਤਾਂ ਫਕੀਰਾਂ ਤੇ ਗਰੀਬਾਂ ਨੂੰ ਦੁਖ ਦੇ ਰਿਹਾ ਹੈਂ ਇਸ ਕਰਕੇ ਤੇਰਾ ਕੋਈ ਪ੍ਰਯੋਜਨ ਸਿਧ ਨਹੀਂ ਹੋਵੇਗਾ, ਸਗੋਂ ਉਲਟਾ ਆਪਣਾ ਨੁਕਸਾਨ ਤੇ ਬੇਇਜ਼ਤੀ ਕਰਾਏਂਗਾ ਅਤੇ ਪ੍ਰਲੋਕ ਵਿਚ ਵੀ ਦੁਖੀ ਹੋਵੇਂਗਾ। ਇਸ ਲਈ ਤੂੰ ਆਪਣੇ ਚਿਤ ਵਿਚ ਵਿਚਾਰ ਲੈ ਅਜੇ ਵੀ ਸਮਾਂ ਹੈ। ਜੇ ਤੂੰ ਆਪਣਾ ਭਲਾ ਚਾਹੁੰਦਾ ਹੈਂ ਤਾਂ ਵਾਹਿਗੁਰੂ ਅਗੇ ਇੰਝ ਪ੍ਰਾਰਥਨਾ ਕਰ—

**ਬਿਦਿਹ ਸਾਕੀਯਾ ਜਾਮ ਸਬਜ਼ੇ ਮਰਾ ॥**
**ਕਿ ਸਰਬਸਤਹ ਮਨ ਗੰਜ ਬਖ਼ਸ਼ਮ ਤੁਰਾ ॥੪੩॥**

ਪਦ ਅਰਦ—ਬਿਦਿਹ=ਦਿਓ। ਸਾਕੀਯਾ=ਗੁਰੋ। ਜਾਮ = ਪਿਆਲਾ। ਸਬਜ਼ = ਹਰੇ ਰੰਗ। ਮਰਾ = ਮੇਰੇ ਤਾਈਂ। ਕਿ = ਜੋ। ਸਰਬਸਤਹ = ਥੈਲੀ। ਮਨ = ਮੈਂ। ਗੰਜ = ਖਜਾਨੇ। ਬਖਸ਼ਮ = ਭੇਟਾ। ਤੁਰਾ = ਆਪ ਤਾਈਂ।

ਅਰਥ—ਹੇ ਗੁਰੋ ! ਨਾਮ ਰੂਪੀ ਸਬਜ਼ ਰੰਗ ਸੁਖਨਿਧਾਨ ਦਾ ਪਿਆਲਾ ਮੇਰੇ ਤਾਈਂ ਦਿਓ। ਜੋ ਮੈਂ ਆਪ ਤਾਈਂ ਅੰਤਹਕਰਨ ਰੂਪੀ ਖਜਾਨੇ ਵਿਚੋਂ ਸਰਧਾ ਰੂਪੀ ਥੈਲੀ ਭੇਟਾ ਕਰਾਂ ॥ ੪੩ ॥

ਬਿਦਿਹ ਸਾਕੀਯਾ ਸਾਗਰੇ ਸਬਜ਼ ਫ਼ਾਮ ॥
ਕਿ ਖ਼ਸਮ ਅਫ਼ਕਨੇ ਵਕਤ ਹਸਤ ਸ਼ਬ ਕਾਮ ॥੪੪॥੯॥

ਪਦ ਅਰਥ–ਬਿਦਿਹ=ਦਿਓ। ਸਾਕੀਆ=ਗੁਰੋ। ਸਾਗਰੇ=ਪਿਆਲਾ। ਸਬਜ਼=ਹਰੇ ਫਾਮ=ਰੰਗ। ਕਿ=ਜੋ। ਖਸਮ=ਸ਼ਤ੍ਰੂਆਂ। ਅਫਕਨੋ=ਡਾਲਣ ਵਾਲਾ। ਵਕਤ=ਵੇਲੇ। ਹਸਤ=ਹੈ। ਸ਼ਬ=ਰਾਤ।

ਅਰਥ–ਹੇ ਗੁਰੋ ! ਨਾਮ ਰੂਪੀ ਹਰੇ ਰੰਗ=ਸੁਖ ਨਿਧਾਨ ਦਾ ਪਿਆਲਾ ਦਿਓ। ਜੋ ਕਾਮਾਦਿਕਾਂ ਰੂਪੀ ਸ਼ਤ੍ਰੂਆਂ ਦੇ ਡਾਲਣੇ=ਢਾਹੁਣ ਵਾਲਾ ਹੈ ਅਤੇ ਅਵਸਥਾ ਰੂਪੀ ਰਾਤ ਦੇ ਵੇਲੇ ਜੋ ਕੰਮ ਔਉਣ ਵਾਲਾ ਹੈ ॥ ੪੪ ॥

॥ ਹਿਕਾਯਤ ਨੌਵੀਂ ਸੰਪੂਰਣ ॥

ਨੋਟ–ਇਸ ਨੌਵੀਂ ਹਿਕਾਯਤ ਦੇ ਹਰ ਇਕ ਪਦ ਦੇ ਅਰਥ ਵਖੋ ਵਖ ਕਰਕੇ ਫੇਰ ਇਕੱਠਾ ਭਾਵ ਲਿਖਿਆ ਹੈ, ਕੇਵਲ ਵੰਨਗੀ ਮਾਤ੍ਰ। ਜੇ ਇਹ ਵੰਨਗੀ ਹਰ ਇਕ ਸਜਣ ਨੂੰ ਪਸੰਦ ਆ ਗਈ ਤਾਂ ਅਗਲੀ ਐਡੀਸ਼ਨ ਵਿਚ ਸਾਰੀਆਂ ਹਿਕਾਯਤਾਂ ਦੇ ਅਰਥ ਇਸੇ ਤਰਾਂ ਹੋਣਗੇ। ਪਰੰਤੂ ਹਰ ਸਜਣ ਪਾਸ ਬੇਨਤੀ ਹੈ ਕਿ ਆਪੋ ਆਪਣੇ ਖਿਆਲਾਤ ਇਸ ਪਤੇ ਪਰ ਭੇਜਣ ਦੀ ਕ੍ਰਿਪਾਲਤਾ ਕਰਨ।

ਪ੍ਰਾਰਥਿਕ–ਗਿਆਨੀ ਕ੍ਰਿਪਾਲ ਸਿੰਘ
ਡੇਰਾ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ
**ਸੰਤ ਅਮੀਰ ਸਿੰਘ ਜੀ**
ਬਾਜ਼ਾਰ ਸਤੋ ਵਾਲਾ, ਨਿਮਕ ਮੰਡੀ
ਅੰਮ੍ਰਿਤਸਰ

# ਹਿਕਾਯਤ ਦਸਵੀਂ

੧ ਓ ਵਾਹਿਗੁਰੂ ਜੀ ਕੀ ਫਤਹ ॥

ਗਫ਼ੂਰੋ ਗੁਨਹ ਬਖ਼ਸ਼ ਗਾਫ਼ਲ ਕੁਸ਼ ਅਸਤ ॥
ਜਹਾਂ ਰਾ ਤੁਈਂ ਬਸਤੁ ਈਂ ਬੰਦਬਸਤ ॥ ੧ ॥

ਸਾਰਿਆਂ ਤੋਂ ਗਫ਼ੂਰੋ=ਬੜਾ ਪ੍ਰਮਾਤਮਾ ਗੁਨਹ=ਔਗੁਣਾਂ ਦੇ ਬਖਸ਼ਣ ਵਾਲਾ ਤੇ ਗਾਫ਼ਲ=ਹੰਕਾਰੀਆਂ ਨੂੰ ਕੁਸ਼ ਅਸਤੁ=ਕੋਹਣ ਵਾਲਾ ਹੈ।

ਹੇ ਔਰੰਗਜ਼ੇਬ! ਤੂਈ=ਤੂੰ ਐਸੇ ਨਿਸਚੇ ਕਰ ਈਂ ਜਹਾਂ ਰਾ=ਇਸ ਸੰਸਾਰ ਦਾ ਬੰਦੋਬਸਤ ਪ੍ਰਮਾਤਮਾ ਨੇ ਆਪ ਹੀ ਬਸਤੁ=ਬੰਨ੍ਹਿਆਂ ਹੋਇਆ ਹੈ ॥ ੧ ॥

ਨ ਪਿਸਰੋ ਨ ਮਾਦਰ ਬਿਰਾਦਰ ਪਦਰ ॥
ਨ ਦਾਮਾਦੁ ਦੁਸ਼ਮਨ ਨ ਯਾਰੇ ਦਿਗਰ ॥੨॥

ਉਸ ਪ੍ਰਮਾਤਮਾ ਦਾ ਨਾ ਕੋਈ ਪਿਸਰੋ=ਲੜਕਾ, ਨਾ ਹੀ ਮਾਦਰ=ਮਾਤਾ, ਨੇ ਬਿਰਾਦਰ=ਭਰਾ, ਨ ਪਦਰ=ਪਿਤਾ ਹੈ। ਨਾ ਕੋਈ ਦਾਮਾਦ=ਜਵਾਈ, ਨਾ ਹੀ ਕੋਈ ਦਿਗਰ=ਦੂਸਰਾ ਯਾਰ ਹੈ ॥ ੨ ॥ (ਇਹ ਦੋ ਬੈਂਤ ਮੰਗਲ ਦੇ ਹਨ)

ਇਤਨਾਕੁ ਮੰਗਲ ਕਥਨ ਕਰਕੇ ਦਸਵੀਂ ਹਿਕਾਯਤ ਕਥਨ ਕਰਦੇ ਹੋਏ ਆਖਦੇ ਹਨ–

ਸ਼ੁਨੀਦਮ ਸੁਖਨ ਸ਼ਾਹਿ ਮਾਯੰਦਰਾਂ ॥
ਕਿ ਰਉਸ਼ਨ ਦਿਲੋ ਨਾਮ ਰੌਸ਼ਨ ਜ਼ਮਾਂ ॥੩॥

ਹੇ ਔਰੰਗਜ਼ੇਬ! ਮਾਯੰਦਰਾਂ=ਵਲੈਤ ਦੇ ਬਾਦਸ਼ਾਹ ਦਾ ਸੁਖਨ ਅਸਾਂ ਨੇ ਸੁਣਿਆਂ। ਹੁਣ ਤੈਨੂੰ ਸੁਣਾਂਦੇ ਹਾਂ। ਕਿ ਦਿਲੋ ਰਉਸ਼ਨ=ਜੋ ਦਿਲ ਦੇ ਪ੍ਰਕਾਸ਼ ਵਾਲਾ ਨਾਂਮ=ਥਾ ਅਤੇ ਜਮਾਂ=ਜ਼ਮਾਨੇ ਦੇ ਭੀ ਪ੍ਰਕਾਸ਼ ਵਾਲਾ ਸੀ() ॥ ੩ ॥

ਕਿ ਨਾਮਸ਼ ਵਜ਼ੀਰਸਤ ਸਾਹਿਬ ਸ਼ਊਰ ॥
ਕਿ ਸਾਹਿਬ ਦਿਮਾਗ਼ ਅਸਤ ਜ਼ਾਹਰ ਜ਼ਹੂਰ ॥੪॥

ਕਿ=ਜੋ ਸ=ਉਸ ਦੇ ਵਜ਼ੀਰਾਂ ਦਾ ਨਾਮ 'ਸਾਹਿਬ ਸ਼ਊਰ' ਅਸਤ=ਹੈਸੀ। ਜ਼ਹੂਰ=ਸੰਸਾਰ ਵਿਚ ਕਿ=ਜੋ ਜ਼ਾਹਰ=ਪ੍ਰਗਟ ਹੀ ਦਿਮਾਗ ਸਾਹਿਬ=ਬੁਧੀ ਦਾ

()ਪਾਠਾਂਤ੍ਰ ਪਾਠ–
'ਕਿ ਰਉਸ਼ਨ ਦਿਲੋ ਨਾਮ ਬੁਰਦਸ ਜ਼ੁਬਾਂ ॥ ੩ ॥'
ਜ਼ੁਬਾਂ=ਜ਼ਬਾਨ ਸੇ ਉਸ ਦਾ ਨਾਮ 'ਰੌਸ਼ਨ' ਬੁਰਦਸ=ਲੈਂਦੇ ਸਨ।

ਮਾਲਕ ਸੀ ॥ ੪ ॥

ਕਿ ਪਿਸਰੇ ਅਜ਼ਾਂ ਬੂਦ ਰਉਸ਼ਨ ਜ਼ਮੀਰ ॥
ਕਿ ਹੁਸਨਲ ਜਮਾਲ ਅਸਤ ਸਾਹਿਬ ਅਮੀਰ ॥੫॥

ਕਿ ਅਜ਼ਾਂ=ਜੋ ਉਸਦਾ ਪਿਸਰੇ=ਪੁਤ੍ਰ 'ਰੌਸ਼ਨ ਜ਼ਮੀਰ' ਨਾਮ ਕਰਕੇ ਬੂਦ=ਥਾ ਕਿ=ਜੋ ਉਸ ਦਾ ਜਮਾਲ ਹੁਸਨਲ=ਚੇਹਰਾ ਪ੍ਰਕਾਸ਼ ਵਾਲਾ ਅਸਤ=ਹੈ ਅਤੇ ਅਮੀਰ=ਸਰਦਾਰੀ ਦਾ ਹਿਸਾਬ=ਮਾਲਕ ਹੈ ॥ ੫ ॥

ਕਿ ਰਉਸ਼ਨ ਦਿਲੇ ਸ਼ਾਹਿ ਓ ਨਾਮ ਬੂਦ ॥
ਅਦੂਰਾ ਜ਼ਿਮਰਦੀ ਬਰ ਆਵੁਰਦ ਦੂਦ ॥ ੬ ॥

ਕਿ=ਜੋ ਓ ਸ਼ਾਹ=ਉਸਬਾਦਸ਼ਾਹ ਦਾ ਨਾਮ 'ਰੌਸ਼ਨ ਦਿਲ'ਇਸ ਕਰਕੇ ਬੂਦ = ਥਾ ਜੋ ਮਰਦੀ ਜ਼ਿ=ਮਰਦਾਨਗੀ ਸੇ ਅਦੂਰਾ ਬਰ=ਵੈਰੀਆਂ ਉਪਰ ਦੂਦ=ਘਟੇ ਨੂੰ ਆਵੁਰਦ=ਲਿਆਂਦਾ ਸੀ ॥ ੬ ॥

ਵਜ਼ੀਰੇ ਯਕੇ ਬੂਦ ਓ ਹੋਸ਼ਮੰਦ ॥
ਰਈਯਤ ਨਿਵਾਜ਼ ਅਸਤੁ ਦੁਸ਼ਮਨ ਗਜ਼ੰਦ ॥੭॥

ਓ=ਉਸ ਬਾਦਸ਼ਾਹ ਦਾ ਯਕੇ=ਇਕ ਵਜ਼ੀਰ ਬੜੀ ਹੋਸ਼ ਮੰਦ=ਹੁਸ਼ਿਆਰੀ ਵਾਲਾ ਬੂਦ=ਥਾ। ਜੋ ਰਈਯਤ ਨਿਵਾਜ਼=ਪਰਜਾ ਦੇ ਵਡਿਆਣ ਵਾਲਾ ਤੇ ਦੁਸ਼ਮਨਾਂ ਦੇ ਗਜ਼ੰਦ ਅਸਤ=ਗਾਲਣ ਵਾਲਾ ਹੈਸੀ ॥ ੭ ॥

ਵਜ਼ਾਂ ਦੁਖ਼ਤਰੇ ਹਸਤ ਰਉਸ਼ਨ ਚਰਾਗ ॥
ਕਿ ਨਾਮੇ ਅਜ਼ਾਂ ਬੂਦ ਰਉਸ਼ਨ ਦਿਮਾਗ ॥੮॥

ਚਰਾਗ=ਸ਼ਮਾਦਾਨ ਵਾ-ਚੰਦ੍ਰਮਾਂ ਦੇ ਮਨਿੰਦ ਰੌਸ਼ਨ=ਪ੍ਰਕਾਸ਼ ਕਰਨ ਵਾਲੀ ਵਜ਼ਾਂ=ਉਸ ਵਜ਼ੀਰ ਦੀ ਇਕ ਦੁਖਤਰੇ ਹਸਤ=ਬੇਟੀ ਹੈਸੀ। ਕਿ ਅਜ਼ਾਂ=ਜੋ ਉਸ ਦਾ ਨਾਮ 'ਰੌਸ਼ਨ ਦਮਾਗ' ਬੂਦ=ਥਾ ॥ ੮ ॥

ਬ ਮਕਤਬ ਸਪੁਰਦੰਦ ਹਰਦੋ ਤਿਫ਼ਲ ॥
ਕਿ ਤਿਫ਼ਲਸ਼ ਬਸੇ ਰੋਜ਼ ਗ਼ਸ਼ਤੰਦ ਖਿਜ਼ਲ ॥੯॥

ਮਕਤਬ ਬ=ਮਸੀਤ ਦੇ ਵਿਚ ਹਰਦੋ=ਦੋਨੋਂ ਤਿਫਲ=ਬਾਲਕੇ ਸਪੁਰਦੰਦ=ਸੌਂਪ ਦਿਤੇ, ਕਿਉਂਕਿ ਕਿ=ਜੋ ਦੋਨੋਂ ਤਿਫਲਸ਼=ਬਾਲ ਕੇ ਬਸੇ ਰੋਜ਼=ਬਹੁਤ ਦਿਨ ਖੇਡਣ ਵਿਚ ਖਿਜ਼ਲ=ਖਰਾਬ ਗਸ਼ਤੰਦ=ਹੋ ਰਹੇ ਸੀ॥੯॥

ਨਿਸ਼ਸ਼ਤੰਦ ਦਾਨਾਇ ਮਉਲਾਇ ਰੂਮ ॥
ਕਿ ਦਿਰਮਸ਼ ਬਬਖ਼ਸ਼ੀਦ ਆਮਰਜ਼ ਬੂਮ ॥੧੦॥

ਜਿਸ ਜਗਾ ਰੂਮ ਵਲੈਤ ਦਾ ਮਉਲਾਇ=ਮੌਲਵੀ ਬੜਾ ਦਾਨਾਇ=ਸਿਆਣਾ ਨਿਸ਼ਸਤੰਦ=ਬੈਠਾ ਸੀ। ਉਸ ਦੇ ਪਾਸ ਜਾ ਕੇ ਕਿ ਦਿਰਮਸ਼=ਜੋ ਅੱਧੀ ਮੋਹਰ ਤੇ ਮਰਜ਼=ਵਲੈਤ ਦੀ ਬੂੰਮ=ਭੂਮੀ ਆਂ=ਉਸ ਨੂੰ ਬ ਬਖਸ਼ੀਦ=ਬਖਸ਼ ਦਿਤੀ ॥ ੧੦ ॥

ਨਿਸ਼ਸਤੰਦ ਦਰ ਆਂ ਜਾਇ ਤਿਫ਼ਲੇ ਬਸੇ ॥
ਬੁਖਾਂਦੇ ਸੁਖਨ ਅਜ਼ ਕਿਤਾਬ ਹਰਕਸੇ ॥ ੧੧ ॥

ਬਾਦਸ਼ਾਹ ਦਾ ਲੜਕਾ ਤੇ ਵਜ਼ੀਰ ਦੀ ਲੜਕੀ ਉਥੇ ਜਾ ਕੇ ਨਿਸ਼ਸਤੰਦ=ਬੈਠੇ ਜਿਸ ਜਾਇ ਦਰ=ਜਗਾ ਦੇ ਅੰਦਰ ਬਸੇ=ਬਹੁਤ ਤਿਫਲੇ=ਬਾਲਕੇ ਹਰਕਸੇ=ਹਰ ਇਕ ਕਿਤਾਬੋਂ ਅਜ਼=ਸੇ ਸੁਖਨ=ਬਚਨਾਂ। ਭਾਵ ਸੈਥਾ ਨੂੰ ਬੁਖਾਂਦੇ=ਪੜ੍ਹ ਰਹੇ ਹੈਂ ॥ ੧੧ ॥

ਬਗਲ ਅੰਦਰ ਆਰੰਦ ਹਰ ਯਕ ਕਿਤਾਬ ॥
ਜ਼ਿ ਤਉਰੇਤ ਅੰਜ਼ੀਲ ਵਜਹੇ ਅਦਾਬ ॥੧੨॥

ਹਰ ਯਕ=ਹਰ ਇਕ ਭਾਵ ਸਾਰੇ ਲੜਕੇ ਬਗਲ=ਕੱਛ ਅੰਦਰ ਕਿਤਾਬਾਂ ਨੂੰ ਆਰੰਦ=ਲਿਆਉਂਦੇ ਹਨ। ਤੌਰੇਤ, ਜੰਬੂਰ, ਅੰਜੀਲ, ਕੁਰਾਨ, †ਇਨ੍ਹਾਂ ਕਿਤਾਬਾਂ ਨੂੰ ਅਦਾਬ=ਅਦਬ ਦੀ ਵਜਹੇ=ਰੀਤੀ ਜ਼ਿ=ਸੇ ॥ ੧੨ ॥

ਦੁ ਮਕਤਬ ਕੁਨਾਨੀਦ ਹਫਤ ਅਜ਼ ਜ਼ੁਬਾਂ ॥
ਯਕੇ ਮਰਦ ਬੁਖਾਂਦੰਦ ਦੀਗਰ ਜ਼ਨਾਂ ॥ ੧੩ ॥

ਦੋ ਮਕਤਬ=ਮਸੀਤਾਂ ਕੁਨਾਨੀਦ=ਕੀਤੀਆਂ ਹੋਈਆਂ ਸਨ। ਇਕ ਦੇ ਵਿਚ ਵਡੇ ਛੋਟੇ ਮਰਦ=ਬੱਚੇ ਅਤੇ ਦੀਗਰ=ਦੂਸਰੀ ਮਸੀਤ ਵਿਚ ਜ਼ਨਾਂ=ਇਸਤ੍ਰੀਆਂ, ਭਾਵ ਛੋਟੀਆਂ ਵੱਡੀਆਂ ਲੜਕੀਆਂ ਬੁਖਾਂਦੰਦ=ਪੜ੍ਹਦੀਆਂ ਸਨ। ਹਫਤ ਜ਼ੁਬਾਂ ਅਜ਼= ਸੱਤਾਂ ਜ਼ਬਾਨਾਂ ਸੇ। ਭਾਵ ਸੱਤਾਂ ਬੋਲੀਆਂ ਦੀ ਵਿਦਿਆ ਸਭ ਬੱਚੇ ਪੜ੍ਹਦੇ ਸਨ‡ ॥ ੧੩ ॥

---

†ਤੌਰੇਤ ਦਾ ਕਰਤਾ ਦਾਊਦ ਹੈ। ਜੰਬੂਰ ਦਾ ਕਰਤਾ ਮੂਸਾ ਹੈ। ਅੰਜੀਲ ਦਾ ਕਰਤਾ ਈਸਾ ਹੈ। ਚੌਥੀ ਕਿਤਾਬ ਕੁਰਾਨ ਹੈ, ਕੁਰਾਨ ਨੂੰ ਫੁਰਕਾਨ ਵੀ ਆਖਦੇ ਹਨ, ਫੁਰਕਾਨ ਦਾ ਕਰਤਾ ਮੁਹੰਮਦ ਹੈ। ਯਹੂਦੀਆਂ ਨੇ ਤੌਰੇਤ ਨੂੰ ਆਪਣਾ ਧਰਮ ਪੁਸਤਕ ਮੰਨਿਆਂ ਹੈ ਤੇ ਈਸਾਈਆਂ ਨੇ ਅੰਜੀਲ ਨੂੰ ਆਪਣਾ ਧਰਮ ਪੁਸਤਕ ਮੰਨਿਆਂ ਹੈ।

‡ਸਤ ਵਿਦਿਆ—੧ ਹਿੰਦੀ, ੨ ਫਾਰਸੀ, ੩ ਅਰਬੀ, ੪ ਤੁਰਕੀ,੫ ਸੰਸਕ੍ਰਿਤ ੬ ਪਹਲ੍ਵੀ, ੭ ਪਸਤਵੀ।

ਕਿ ਤਿਫ਼ਲਾ ਬੁਖਾਂਦੰਦ ਮੁਲਾਂ ਖੁਸ਼ਸ਼ ॥
ਜ਼ਨਾਰਾ ਬੁਖਾਂਦੰਦ ਜ਼ਨੇ ਫ਼ਾਜ਼ਲਸ਼ ॥੧੪॥

ਕਿ=ਜੋ ਤਿਫਲਾ=ਲੜਕਿਆਂ ਨੂੰ ਸ ਮੁਲਾਂ=ਉਹ ਮੌਲਵੀ ਖੁਸ਼=ਚੰਗੀ ਤਰ੍ਹਾਂ ਬੁਖਾਂਦੰਦ=ਪੜ੍ਹਾਂਦਾ ਸੀ ਅਤੇ ਜ਼ਨਾ ਰਾ=ਇਸਤ੍ਰੀਆਂ ਦੇ ਤਾਈਂ ਸ਼=ਉਸ ਫ਼ਾਜ਼ਲ=ਵਿਦਵਾਨ ਮੌਲਵੀ ਦੀ ਜ਼ਨੇ=ਇਸਤ੍ਰੀ ਬੁਖਾਂਦੰਦ=ਪੜ੍ਹਾਉਂਦੀ ਸੀ ॥ ੧੪ ॥

ਵਜ਼ਾਂ ਦਰਮਿਯਾਂ ਬੂਦ ਦੀਵਾਰ ਅਜ਼ੀਂ ॥
ਯਕੇ ਆਂ ਤਰਫ਼ ਬੂਦ ਯਕੇ ਤਰਫ਼ਈਂ ॥੧੫॥

ਵਜ਼ਾਂ=ਉਨ੍ਹਾਂ ਦੇ ਦਰਮਿਯਾਂ=ਵਿਚਕਾਰ ਦੀਵਾਰ=ਕੰਧ ਬੂਦ=ਸੀ। ਆਂ=ਉਸ ਦੇ ਯਕੇ=ਇਕ ਤਰਫ ਲੜਕੇ ਪੜ੍ਹਦੇ ਸੀ ਅਤੇ ਈਂ=ਇਸ ਮਸੀਤ ਦੇ ਯਕੇ ਤਰਫ=ਇਕ ਪਾਸੇ ਲੜਕੀਆਂ ਪੜ੍ਹਦੀਆਂ ਸਨ ॥ ੧੫ ॥

ਸਬਕ ਬੁਰਦ ਹਰਦੋ ਜ਼ਿ ਹਰਯਕ ਹੁਨਰ ॥
ਇਲਮ ਕਸ਼ਮਕਸ਼ ਕਰਦ ਬਾ ਯਕ ਦਿਗਰ ॥੧੬॥

ਹਰਦੋ=ਦੋਨੋਂ ਹਰ ਇਕ ਹੁਨਰ ਜ਼ਿ=ਸੇ ਸਬਕ ਨੂੰ ਬੁਰਦ=ਲੈਂਦੇ ਸਨ। ਯਕ ਦਿਗਰ=ਇਕ ਦੂਸਰੇ ਦੇ ਬਾ=ਨਾਲ ਇਲਮ=ਵਿਦਿਆ ਦੀ ਕਸ਼ਮਕਸ਼=ਖਿਚਾ ਖਿਚੀ ਭਾਵ ਚਰਚਾ ਕਰਦੇ ॥ ੧੬ ॥

ਸੁਖਨ ਹਰ ਯਕੇ ਰਾਂਦ ਹਰ ਯਕ ਕਿਤਾਬ ॥
ਜ਼ੁਬਾਂ ਫਰਸ਼ ਅਰਬੀ ਬਿਗੋਯਦ ਜਵਾਬ ॥੧੭॥

ਹਰ ਇਕ ਲੜਕਾ ਹਰ ਇਕ ਕਿਤਾਬ ਦਾ ਸੁਖਨ=ਪ੍ਰਸ਼ਨ ਰਾਂਦ=ਚਲਾਉਣਾ ਕਰਦਾ ਅਤੇ ਆਪਸ ਵਿਚ ਹੀ ਫਰਸ਼=ਫ਼ਾਰਸੀ ਤੇ ਅਰਬੀ ਜ਼ੁਬਾਂ=ਜ਼ਬਾਨ ਨਾਲ ਜਵਾਬ ਬਿਗੋਯਦ=ਉਤਰ ਦਿੰਦੇ ॥ ੧੭ ॥

ਇਲਮ ਰਾ ਸੁਖਨ ਰਾਂਦ ਬਾ ਯਕ ਦਿਗਰ ॥
ਜ਼ਿ ਕਾਮਲ ਜ਼ਿ ਜ਼ਾਯਲ ਜ਼ਿ ਨਾਦਰ ਸਿਯਰ ॥੧੮॥

ਇਲਮ ਰਾ=ਵਿਦਿਆ ਦਾ ਸੁਖਨ=ਬਚਨ ਭਾਵ ਪ੍ਰਸ਼ਨ ਉਤਰ ਬਾ ਯਕ ਦਿਗਰ=ਨਾਲ ਇਕ ਦੂਸਰੇ ਦੇ ਰਾਂਦ=ਚਲੌਂਦੇ ਹੈਂ। ਕਾਮਲ ਜ਼ਿ=ਕਾਮਲਾਂ ਤੋਂ ਕਾਮਲ ਭਾਵ ਪੂਰਨ ਸੇ ਪੂਰਨ ਜਾਯਲ ਜ਼ਿ=ਮੂਰਖਾਂ ਤੋਂ ਮੂਰਖ ਨਾਦਰ ਜ਼ਿ=ਚਤੁਰਾਂ ਤੋਂ ਚਤੁਰ ਅਤੇ ਸਿਯਰ=ਚੰਗੇ ਸੁਭਾਵ ਵਾਲਿਆਂ ਨਾਲ ਚੰਗੇ ਸੁਭਾਵ ਵਾਲੇ ॥ ੧੮ ॥

ਭਾਵ ਜਿਸ ਜਿਸ ਦਾ ਕੋਈ ਸੰਗੀ ਹੈ ਉਸੇ ਉਸੇ ਨਾਲ ਉਹ ਆਪਣੀ ਪੜ੍ਹੀ ਹੋਈ ਵਿਦਿਆ ਦੀ ਚਰਚਾ ਕਰਦਾ।

ਕਿ ਸ਼ਮਸ਼ੇਰ ਇਲਮੋ ਅਲਮਬਰ ਕਸ਼ੀਦ ॥
ਬਹਾਰੇ ਜਵਾਨੀ ਬ ਹਰਦੋ ਰਸ਼ੀਦ ॥ ੧੯ ॥

ਕਿ ਇਲਮੋ=ਜੋ ਵਿਦਿਆ ਦੀ ਸ਼ਮਸ਼ੇਰ=ਤਲਵਾਰ ਅਲਮਬਰ=ਨੰਗੀ ਕਰਕੇ ਕਸ਼ੀਦ=ਖਿੱਚੀ । ਭਾਵ ਵਿਦਿਆ ਦੋਹਾਂ ਨੇ ਪੜ੍ਹ ਲਈ। ਇਤਨੇ ਨੂੰ ਬਾਦਸ਼ਾਹ ਦੇ ਲੜਕੇ ਅਤੇ ਵਜ਼ੀਰ ਦੀ ਲੜਕੀ ਇਨ੍ਹਾਂ ਹਰਦੋ=ਦੋਨਾਂ ਦੇ ਬ=ਉਪਰ ਜਵਾਨੀ ਦੀ ਬਹਾਰ ਆ ਰਸ਼ੀਦ=ਪਹੁੰਚੀ ॥ ੧੯ ॥

ਬਹਾਰਸ਼ ਦਰਆਮਦ ਗੁਲੇ ਬੋਸਤਾਂ ॥
ਬਜ਼ੁੰਬਸ਼ ਦਰਆਮਦ ਸਹੇ ਚੀਸਤਾਂ ॥੨੦॥

ਜਿਸ ਵੇਲੇ ਸ=ਉਹ ਬੋਸਤਾਂ=ਬਾਗ ਦੇ ਗੁਲੇ=ਫੁਲ ਸੋਹਣੀ ਬਹਾਰ ਦੇ ਦਰ ਆਮਦ=ਅੰਦਰ ਆਏ। ਭਾਵ ਸਰੀਰ ਦਾ ਰੰਗ ਚਮਕ ਆਇਆ ਤਾਂ ਚੀਸਤਾਂ=ਚੀਨ ਵਲੈਤ ਦਾ ਸਹੇ=ਬਾਦਸ਼ਾਹ ਕਾਮਦੇਵ ਬਜ਼ੁੰਬਸ਼=ਵਿਚ ਗੁਸੇ ਦੇ ਦਰਾਂਮਦ=ਆਇਆ। ਭਾਵ ਦੋਹਾਂ ਦੇ ਸਰੀਰ ਵਿਚ ਕਾਮ ਦਾ ਜੋਸ਼ ਵਧ ਗਿਆ।

ਬਰਖ਼ਸ਼ ਅੰਦਰ ਆਮਦ ਸ਼ਹਿਨ ਸ਼ਾਹਿ ਚੀਂ ॥
ਬਖ਼ੂਬੀ ਦਰਾਂਮਦ ਤਨੇ ਨਾਜ਼ਨੀਂ ॥੨੧॥

ਚੀਂ=ਚੀਨ ਵਲੈਤ ਦਾ ਸ਼ਹਿਨ ਸ਼ਾਹਿ=ਚੱਕ੍ਰਵਰਤੀ ਬਾਦਸ਼ਾਹ ਜੋ ਉਹ ਲੜਕਾ ਹੈ। ਵਾ-ਕਾਮਦੇਵ ਸੋ ਬਰਖਸ਼ ਅੰਦਰ ਆਮਦ=ਪ੍ਰਕਾਸ਼ਤਾ ਦੇ ਅੰਦਰ ਆਇਆ ਅਤੇ ਨਾਜ਼ਨੀ=ਇਸਤ੍ਰੀ ਭਾਵ ਉਸ ਵਜ਼ੀਰ ਦੀ ਲੜਕੀ ਦਾ ਤਨ ਵੀ ਬ ਖੂਬੀ ਦਰਾਂਮਦ= ਸੁੰਦਰਤਾ ਦੇ ਅੰਦਰ ਆਇਆ ॥ ੨੧ ॥

ਬਖ਼ੂਬੀ ਦਰ ਆਮਦ ਗੁਲੇ ਬੋਸਤਾਂ ॥
ਬਐਸ਼ ਅੰਦਰ ਆਮਦ ਦਿਲੇ ਦੋਸਤਾਂ ॥੨੨॥

ਬੋਸਤਾਂ-ਬਾਗ ਦਾ ਗੁਲੇ=ਫੁਲ ਜੋ ਬਾਦਸ਼ਾਹ ਦਾ ਲੜਕਾ ਹੈ ਉਹ ਬ ਖੂਬੀ= ਸੁੰਦਰਤਾ ਦੇ ਅੰਦਰ ਆਇਆ ਜਿਸ ਨੂੰ ਵੇਖ ਕੇ ਦੋਸਤਾਂ ਮਿਤਰਾਂ ਦਾ ਦਿਲ ਐਸ਼=ਖੁਸ਼ੀ ਦੇ ਅੰਦਰ ਆਇਆ ॥ ੨੨ ॥

ਜ਼ਿ ਦੇਵਾਰ ਜੋ ਅੰਦਰੂ ਮੂਸ ਹਸਤ ॥
ਜਿ ਦੇਵਾਰ ਓ ਹਮ ਚੂੰ ਸੂਰਾਖ ਗਸ਼ਤ ॥੨੩॥

ਲੜਕਿਆਂ ਦੇ ਪੜ੍ਹਨ ਵਾਲੀ ਜੋ ਮਸੀਤ ਸੀ ਉਸ ਦੀ ਦੇਵਾਰ=ਕੰਧ ਵਿਚ ਇਕ ਮੂਸ ਹਸਤ=ਚੂਹਾ ਹੈਸੀ ਹਮ=ਭੀ ਓ ਦੇਵਾਰ=ਉਸ ਕੰਧ ਦੇ ਜਿ=ਵਿਚ ਸੂਰਾਖ ਚੂੰ=ਛੇਕ ਦੇ ਮਨਿੰਦ ਖੁਡ ਗਸ਼ਤ=ਹੋ ਗਈ ॥ ੨੩ ॥

ਬਦੀਦਨ ਅਜ਼ਾਂ ਅੰਦਰੂੰ ਹਰਦੁ ਤਨ ॥
ਚਰਾਗੇ ਜਹਾਂ ਆਫਤਾਬੇ ਯਮਨ ॥੨੪॥

ਅਜ਼ਾਂ=ਉਸ ਦੇ ਬ=ਵਿਚੋਂ ਹਰਦੁ ਤਨ=ਦੋਹਾਂ ਦੇ ਸਰੀਰ ਦੀਦਨ=ਵੇਖਣੇ ਅੰਦਰ ਆਏ। ਭਾਵ ਦੋਹਾਂ ਨੇ ਆਪਸ ਵਿਚ ਇਕ ਦੂਸਰੇ ਨੂੰ ਵੇਖ ਲਿਆ ਉਹ ਲੜਕੀ ਜਹਾਂ=ਜਹਾਨ ਵਿਚ ਚਰਾਗੇ=ਚੰਦ੍ਰਮਾਂ ਸਮਾਨ ਹੈ ਅਤੇ ਉਹ ਲੜਕਾ ਯਮਨ=ਵਲੈਤ ਦੇ ਆਫਤਾਬੇ=ਸੂਰਜ ਦੇ ਸਦਰਸ਼ ਪ੍ਰਕਾਸ਼ਮਾਨ ਹੈ ॥ ੨੪ ॥

ਚੁਨਾ ਇਸ਼ਕ ਆਵੇਖ਼ਤ ਹਰਦੋ ਨਿਹਾਂ ॥
ਕਿ ਇਲਮਸ਼ ਰਵਦ ਦਸਤ ਹੋਸ਼ ਅਜ਼ ਜਹਾਂ ॥ ੨੫ ॥

ਬਾਦਸ਼ਾਹ ਦਾ ਲੜਕਾ ਤੇ ਵਜ਼ੀਰ ਦੀ ਲੜਕੀ ਹਰਦੋ ਚੁਨਾ=ਦੋਵੇਂ ਐਸੇ ਇਸ਼ਕ ਵਿਚ ਨਿਹਾਂ=ਗੁਝੇ ਭਾਵ ਲੁਕਵੇਂ ਆਵੇਖਤ=ਲਿਪਟ ਗਏ ਕਿ=ਜੋ ਜਿਸ ਕਰਕੇ ਸ= ਉਨ੍ਹਾਂ ਦੇ ਦਸਤ=ਹੱਥਾਂ ਨਾਲ ਇਲਮ ਦਾ ਲਿਖਣਾ ਪੜ੍ਹਨਾ ਅਤੇ ਜਹਾਨ ਅਜ਼=ਸੇ ਹੋਸ਼ ਰਵਦ=ਹੁਸ਼ਿਆਰੀ ਜਾਂਦੀ ਰਹੀ ॥ ੨੫ ॥

ਚੁਨਾ ਹਰਦੋ ਆਵੇਖ਼ਤ ਬਾਹਮ ਰ.ਗ਼ੇਬ ॥
ਕਿ ਦਸਤ ਅਜ਼ ਇਨਾ ਰਫਤ ਪਾਂ ਅਜ਼ ਰਕੇਬ ॥੨੬॥

ਪੁਨਾ ਹਰਦੋ=ਦੋਨੋਂ ਬਾਹਮ=ਆਪਸ ਵਿਚ ਚੁਨਾ=ਅਜੇਹੇ ਰਗੇਬ=ਪ੍ਰੇਮ ਵਿਚ ਆਵੇਖਤ=ਲਿਪਟ ਗਏ। ਕਿ=ਜੋ ਦਸਤ ਅਜ਼=ਹੱਥਾਂ ਨਾਲ ਇਨਾ ਵਾਗਾਂ ਅਤੇ ਪਾਂ= ਪੈਰਾਂ ਅਜ਼=ਨਾਲ ਰਕੇਬਾਂ ਰਫਤ=ਨਿਕਲ ਗਈਆਂ। ਅਰਥਾਤ ਕੋਈ ਸੁਧ ਬੁਧ ਨਾ ਰਹੀ, ਖਾਣਾ, ਪੀਣਾ, ਹੱਸਣਾ, ਖੇਡਣਾ ਸਭ ਭੁਲ ਗਿਆ ॥ ੨੬ ॥

ਬਪੁਰਸ਼ੀਦ ਹਰਦੋ ਕਿ ਏ ਨੇਕ ਖੋਇ ॥
ਕਿ ਏ ਆ.ਫਤਾਬੇ ਜਹਾਂ ਮਾਹ ਰੋਇ ॥੨੭॥

ਤਾਂ ਹਮ ਜਮਾਤੀ ਲੜਕਿਆਂ ਲੜਕੀਆਂ ਨੇ ਹਰਦੋ=ਦੋਹਾਂ ਨੂੰ ਬਪੁਰਸੀਦ= ਪੁਛਿਆ ਕਿ ਏ ਨੇਕ ਖੋਇ=ਜੋ ਹੇ ਚੰਗੇ ਸੁਭਾਵ ਵਾਲਿਓ! ਕਿ ਏ ਆਫਤਾਬੇ=ਜੋ ਹੇ ਸੂਰਜ ਸਮਾਨ ਪ੍ਰਕਾਸ਼ ਵਾਲੇ ਲੜਕੇ ਅਤੇ ਜਹਾਨ ਵਿਚ ਮਾਹ=ਚੰਦ੍ਰਮਾਂ ਸਮਾਨ ਰੋਇ= ਮੂੰਹ ਵਾਲੀ ਲੜਕੀ! ਤੁਹਾਨੂੰ ਕੀ ਹੋ ਗਿਆ ਹੈ। ਲੇਕਨ ਇਨ੍ਹਾਂ ਦੋਹਾਂ ਨੇ ਕੁਛ ਉਤਰ ਨਾ ਦਿਤਾ ਤਾਂ ਫਿਰ ਉਨ੍ਹਾਂ ਬੱਚਿਆਂ ਨੇ ਮੌਲਵੀ ਤੇ ਮੁਲਵਾਣੀ ਨੂੰ ਜਾਕੇ ਕਿਹਾ ॥੨੭॥

ਕਿ ਈਂ ਹਾਲ ਗੁਜ਼ਰਦ ਬ ਆਂ ਹਰਦੋ ਤਨ ॥
ਬਿਪੁਰਸ਼ੀਦ ਅਖਵੰਦ ਵ ਅਖਵੰਦ ਜ਼ਨ ॥੨੮॥

ਹੇ ਮੌਲਵੀ ਜੀ! ਆਂ ਕਿ=ਓਹ ਜੋ ਹਰਦੁ=ਦੋਨੋਂ ਤਨ ਹੈਂ ਬਾਦਸ਼ਾਹ ਦਾ

ਲੜਕਾ ਤੇ ਵਜ਼ੀਰ ਦੀ ਲੜਕੀ ਉਨ੍ਹਾਂ ਦੇ ਬ=ਨਾਲ ਈਂ=ਇਸ ਤਰ੍ਹਾਂ ਦਾ ਹਾਲ ਗੁਜ਼ਰਦ=ਗੁਜ਼ਰ ਰਿਹਾ ਹੈ, ਆਪ ਸੱਦ ਕੇ ਪੁਛੇ । ਤਿਸ ਵੇਲੇ ਅਖਵੰਦ=ਮੌਲਵੀ ਤੇ ਅਖਵੰਦ ਜ਼ਨ=ਮੌਲਵੀ ਦੀ ਇਸਤ੍ਰੀ ਨੇ ਦੋਹਾਂ ਨੂੰ ਸਦ ਕੇ ਬਿਪੁਰਸ਼ੀਦ=ਪੁਛਿਆ॥੨੮॥

ਚਰਾਗੇ ਫ਼ਲਕ ਆਫ਼ਤਾਬੇ ਜਹਾਂ ॥
ਚਰਾ ਲਾਗਰੀ ਗਸ਼ਤ ਵਜਹੇ ਹੁਮਾਂ ॥੨੯॥

ਹੇ ਫਲਕ=ਅਕਾਸ਼ ਦੇ ਚਰਾਗੇ=ਚੰਦ੍ਰਮਾਂ ਅਤੇ ਜਹਾਨ ਦੇ ਆਫਤਾਬੇ=ਸੂਰਜ ! ਤੁਹਾਡੇ ਮੁਖ ਚਰਾ=ਕਿਸ ਵਾਸਤੇ ਲਾਗਰੀ=ਮਾੜੇ, ਦੁਬਲੇ, ਪਤਲੇ, ਗਸ਼ਤ = ਹੋ ਗਏ ਹੈਂ ਸਾਨੂੰ ਹੁਮਾਂ ਵਜਹੇ = ਓਹ ਰੀਤੀ ਦਸੋ ॥ ੨੯ ॥

ਕਿ ਆਜ਼ਾਰ ਗਸ਼ਤਹ ਬੁਗੋ ਜਾਨਮਾ ॥
ਕਿ ਲਾਗਰ ਚਰਾ ਗਸ਼ਤੀ ਏ ਜਾਨ ਮਾ ॥੩੦॥

ਹੇ ਮਾ = ਮੇਰੀ ਜਾਨ = ਜਿੰਦ ! ਤੁਸੀਂ ਬੁਗੋ=ਕਹੋ, ਤੁਹਾਨੂੰ ਚਿ ਆਜ਼ਾਰ ਗਸ਼ਤਹ= ਕੀ ਦੁਖ ਹੋਇਆ ਹੈ। ਏ ਮਾ ਜਾਨ = ਹੇ ਮੇਰੀ ਜਿੰਦ ! ਕਿ = ਜੋ ਤੁਸੀਂ ਚਰਾ = ਕਿਸ ਵਾਸਤੇ ਲਾਗਰ = ਮਾੜੇ ਗਸ਼ਤੀ = ਹੋ ਗਏ ਹੋ ॥ ੩੦॥

ਅਜ਼ਾਰਸ਼ ਬਿਗੋ ਤਾ ਇਲਾਜੇ ਕੁਨਮ ॥
ਕਿ ਮਰਜ਼ੇ ਸ਼ੁਮਾਰਾ ਖ਼ਿਰਾਜੇ ਕੁਨਮ ॥੩੧॥

ਸ਼ = ਓਹ ਤੁਸੀਂ ਆਪਣਾ ਅਜ਼ਾਰ = ਦੁਖ ਬਗੋ = ਕਹੋ ਤਾਂ ਮੈਂ ਤੁਹਾਡਾ ਇਲਾਜ ਕੁਨਮ = ਕਰਾਂ। ਸ਼ੁਮਾ ਰਾ = ਤੁਹਾਡੇ ਤਾਈਂ ਕਿ ਮਰਜ਼ੇ = ਜੋ ਰੋਗ ਹੈ ਉਸ ਨੂੰ ਮੈਂ ਖਿਰਾਜ਼ੇ ਕੁਨਮ = ਛਿਲਨਾਂ ਕਰਾਂ ॥ ੩੧ ॥

ਸ਼ੁਨੀਦ ਈਂ ਸੁਖ਼ਨ ਰਾ ਨ ਦਾਦਸ਼ ਜਵਾਬ ॥
ਫ਼ਰੋ ਬੁਰਦ ਹਰਦੋ ਤਨੇ ਇਸ਼ਕ ਤਾਬ ॥੩੨॥

ਈਂ ਸੁਖਨ ਰਾ = ਇਸ ਬਚਨ ਤਾਈਂ ਸ਼ੁਨੀਦ = ਸੁਣ ਕੇ ਕੋਈ ਜਵਾਬ ਨ ਦਾਦਸ਼ = ਉਤਰ ਨਾ ਦਿਤਾ। ਜੋ ਇਸ਼ਕ ਦੀ ਤਾਬ = ਤੇਜ਼ੀ ਨਾਲ ਹਰਦੋ ਤਨੇ=ਦੋਨੋਂ ਸਰੀਰ ਆਪਣੇ ਸਿਰਾਂ ਫਰੋ = ਨੀਵੇਂ ਬੁਰਦ = ਲੈ ਗਏ।

ਭਾਵ ਪਰੇਮ ਦੀ ਮਸਤੀ ਨਾਲ ਦੋਹਾਂ ਨੇ ਸਿਰ ਨੀਵੇਂ ਪਾ ਲੀਤੇ ॥ ੩੨ ॥

ਚੁ ਗੁਜ਼ਰੀਦ ਬਰ ਵੈ ਦੁ ਸੇ ਚਾਰ ਰੋਜ਼ ॥
ਬਰਾਂਮਦ ਦੋ ਤਨ ਹਰਦੋ ਗੇਤੀ ਫ਼ਰੋਜ਼ ॥੩੩॥

ਚੁ = ਜਦ ਦੁ ਸੇ ਚਾਰ ਰੋਜ਼ = ਦੋ ਤਿੰਨ ਚਾਰ ਦਿਨ ਵੈ ਬਰ = ਉਨ੍ਹਾਂ ਦੇ ਉਪਰ ਉਸੀ ਹਾਲਤ ਦੇ ਗੁਜ਼ਰੀਦ = ਗੁਜ਼ਰਦੇ ਹੋਏ । ਤਬ ਦੋ ਤਨ = ਦੋਹਾਂ ਦੇ ਸਰੀਰ ਹਰਦੋ ਗੇਤੀ = ਦੋਹਾਂ ਲੋਕਾਂ ਵਿਚ ਬਰ = ਬਾਹਰ ਫਰੋਜ਼ = ਪ੍ਰਗਟ ਆਮਨ = ਹੋ ਆਏ।

ਭਾਵ ਉਨ੍ਹਾਂ ਦੋਹਾਂ ਵਿਚ ਇਸ਼ਕ ਦੀ ਅਵਸਥਾ ਪ੍ਰਗਟ ਹੋ ਆਈ ॥ ੩੩ ॥

**ਬਰੋ ਦੂਰ ਗਸ਼ਤੰਦ ਤਿਫਲੀ ਗੁਬਾਰ ॥**
**ਕਿ ਮੁਹਰਸ਼ ਬਰ ਆਵੁਰਦ ਚੂੰ ਨਉ ਬਹਾਰ॥੩੪॥**

ਬਰੋ = ਉਪਰ ਉਨ੍ਹਾਂ ਦੇ ਜਿਹੜੀ ਤਿਫਲੀ=ਬਾਲਕ ਅਵਸਥਾ ਦੀ ਗੁਬਾਰ= ਧੁੰਦ ਸੀ ਉਹ ਦੂਰ ਗਸ਼ਤੰਦ=ਹੋ ਗਈ। ਕਿਉਂ ਜੋ ਨਉ ਬਹਾਰ=ਬਸੰਤ ਰੁਤ ਦੇ ਚੂੰ= ਮਨਿੰਦ ਜਵਾਨੀ ਰੂਪੀ ਮੁਹਰਸ਼=ਸੂਰਜ ਬਰ=ਉਪਰ ਉਨ੍ਹਾਂ ਦੇ ਆਵੁਰਦ=ਆ ਗਿਆ ॥ ੩੪ ॥

**ਵਜ਼ਾਂ ਫਾਜ਼ਲਸ਼ ਬੂਦ ਦੁਖ਼ਤਰ ਯਕੇ ॥**
**ਕਿ ਸੂਰਤ ਜਮਾਲ ਅਸਤ ਦਾਨਸ਼ ਬਸ਼ੇ॥੩੫॥**

ਵਜ਼ਾਂ=ਉਸ ਫਾਜ਼ਲਸ਼=ਮੌਲਵੀ ਦੀ ਯਕੇ ਦੁਖਤਰ=ਇਕ ਬੇਟੀ ਬੂਦ=ਸੀ। ਕਿ=ਜੋ ਜਮਾਲ=ਸੁੰਦਰ ਸੂਰਤ ਵਾਲੀ ਤੇ ਬਸੇ=ਬੜੀ ਦਾਨਸ਼=ਦਨਾਅ (ਬੁਧੀਵਾਨ) ਹੈਸੀ ॥ ੩੫ ॥

**ਸ਼ਨਾਸੀਦ ਓਰਾ ਜ਼ਿ ਹਾਲਤ ਵਜ਼ਾ ॥**
**ਬਗੁਫ਼ਤਸ਼ ਦਰੂੰ ਖਿਲਵਤਸ਼ ਖੁਸ਼ ਜ਼ੁਬਾਂ ॥੩੬॥**

ਵਜ਼ਾਂ=ਉਸ ਇਸ਼ਕ ਦੀ ਹਾਲਤ ਜ਼ਿ=ਸੇ ਉਰਾ=ਉਨ੍ਹਾਂ ਦੇ ਤਾਈਂ ਉਹ ਮੌਲਵੀ ਦੀ ਲੜਕੀ ਸ਼ਨਾਸੀਦ=ਪਛਾਣਦੀ ਹੋਈ ਕਿ ਇਨ੍ਹਾਂ ਦਾ ਆਪਸ ਵਿਚ ਚੰਗੀ ਤਰ੍ਹਾਂ ਪ੍ਰੇਮ ਵਧ ਗਿਆ ਹੈ ਤੇ ਸ਼=ਉਸ ਨੂੰ ਖਿਲਵਤ=ਨਵੇਕਲੀ ਜਗਾ ਦੇ ਦਰੂੰ=ਅੰਦਰ ਲਿਆ ਕੇ ਖੁਸ਼ ਜ਼ੁਬਾਂ=ਚੰਗੀ ਭਾਵ ਮਿੱਠੀ ਜ਼ਬਾਨ ਸੇ ਬਗੁਫ਼ਤਸ਼=ਕਹਿੰਦੀ ਹੋਈ।੩੬।

**ਕਿ ਏ ਸਰਵ ਕਦ ਮਾਹ ਰੋ ਸੀਮ ਤਨ ॥**
**ਚਰਾਗੇ ਫਲਕ ਆਫਤਾਬੇ ਯਮਨ ॥੩੭॥**

ਕਿ ਏ ਸਰਵ=ਜੋ ਹੇ ਸਰੂ ਵਤ ਕਦ ਵਾਲੀ ! ਮਾਹ=ਚੰਦ੍ਰਮਾ ਵਤ ਰੋ=ਮੁਖ ਵਾਲੀ ! ਤੇ ਸੀਮ=ਚਾਂਦੀ ਮਨਿੰਦ ਤਨ ਵਾਲੀ ! ਪੁਨਾ ਹੇ ਫਲਕ=ਅਕਾਸ਼ ਦੇ ਚਰਾਗੇ=ਦੀਵੇ ਅਤੇ ਯਮਨ ਵਲੈਤ ਦੇ ਆਫਤਾਬੇ=ਸੂਰਜ ਵਾਂਗ ਤੇਜ ਵਾਲੀ ॥੩੭॥

**ਜੁਦਾਈ ਮਰਾ ਅਜ਼ ਤੁਰਾ ਕਤਰਹ ਨੇਸਤ ॥**
**ਬ ਦੀਦਨ ਦੁ ਕਾਲਬ ਬਗੁਫ਼ਤਨ ਯਕੇਸਤ ॥੩੮॥**

ਮਰਾ ਅਜ਼=ਮੇਰੇ ਸੇ ਤੁਰਾ=ਤੇਰੀ ਅਤੇ ਤੇਰੇ ਸੇ ਮੇਰੀ ਕਤਰਹ = ਰੰਚਕ ਭਰ ਵੀ ਜੁਦਾਈ = ਭਿੰਨ ਭੇਦਤਾ ਨੇਸਤ = ਨਹੀਂ ਹੈ । ਬ ਦੀਦਨ = ਵਿਚ ਦੇਖਣ ਦੇ ਦੋ ਕਾਲਬ = ਕਲਬੂਤ ਸਰੀਰ ਹਨ । ਪਰੰਤੂ ਗੁਫਤਨ=ਕਹਿਣ ਵਿਚ ਯਕੇਸਤ=

ਇਕ ਹੀ ਹਨ॥ ੩੮॥

ਭਾਵ ਲੜਕੀ ਦ੍ਰਿਸ਼ਟੀ ਸੇ ਮੇਰੇ ਤੇਰੇ ਅੰਗ ਇਕ ਜੈਸੇ ਹੀ ਹਨ ਅਤੇ ਪਿਆਰੀ ਸਹੇਲੀ ਹੋਣ ਕਰਕੇ ਭੀ ਮੇਰਾ ਤੇਰਾ ਕੋਈ ਫਰਕ ਨਹੀਂ।

ਬ ਮਨ ਹਾਲ ਗੋ ਤਾ ਚਿ ਗੁਜ਼ਰਦ ਤੁਰਾ॥
ਕਿ ਸੋਜ਼ਦ ਹਮਹ ਜਾਨ ਜਿਗਰੇ ਮਰਾ॥੩੯॥

ਮਨ=ਮੇਰੇ ਬ=ਸਾਥ ਗੋ ਤਾ=ਕਹੋ ਤਾਂ ਸਹੀ, ਤੁਰਾ=ਤੇਰਾ ਚਿ=ਕੀ ਹਾਲ ਗੁਜ਼ਰਦ=ਗੁਜ਼ਰਦਾ ਹੈ, ਕਿਉਂਕਿ ਤੇਰੇ ਵਲ ਵੇਖ ਵੇਖ ਕੇ ਮਰਾ=ਮੇਰਾ ਜਿਗਰ ਅਤੇ ਜਾਨ ਹਮਹ=ਤਮਾਮ ਤਰਾਂ ਨਾਲ ਸੋਜ਼ਦ=ਸੜਦੀ ਹੈ॥ ੩੯॥

ਪਰ ਇਹ ਨਿਯਮ ਸਮਝ ਲੈ—

ਕਿ ਪਿਨਹਾਂ ਸੁਖਨ ਕਰਦ ਯਾਰਾਂ ਖਤਾਸਤ॥
ਅਗਰ ਰਾਸ ਗੋਈ ਤੁ ਬਰ ਮਨ ਰਵਾਸਤ॥੪੦॥

ਕਿ ਯਾਰਾਂ=ਜੋ ਮਿੱਤਰਾਂ ਪਾਸੋਂ ਸੁਖਨ=ਗਲ ਬਾਤ ਪਿਨਹਾਂ=ਛਿਪੌਣੀ ਕਰਦਾ ਹੈ, ਇਹ ਬੜਾ ਭਾਰੀ ਖਤਾਸਤ=ਗੁਨਾਹ ਹੈ। ਅਗਰ=ਜੇਕਰ ਤੁ=ਤੂੰ ਮੇਰੇ ਅਗੇ ਰਾਸਤ=ਸੱਚੀ ਸੱਚੀ ਗਲ ਗੋਈ=ਕਹੇਂ ਤਾਂ ਉਹ ਕੰਮ ਭਾਵੇਂ ਔਖਾ ਭੀ ਹੋਵੇ ਤਾਂ ਭੀ ਬਰ=ਮੇਰੇ ਉਪਰ ਕਰਨਾ ਰਵਾ ਸਤ=ਮਨਜ਼ੂਰ ਹੈ॥ ੪੦॥

ਕਿ ਦੀਗਰ ਮਗੋਯਮ ਮਰਾ ਰਾਸਤ ਗੋ॥
ਕਿ ਅਜ਼ ਖ਼ੂਨ ਜਿਗਰੇ ਮਰਾ ਤੋ ਬਿਸ਼ੋ॥੪੧॥

ਮਰਾ=ਮੇਰੇ ਤਾਈਂ ਰਾਸਤ ਗੋ=ਸੱਚੀ ਗੱਲ ਕਹੋ ਕਿ=ਜੋ ਮੈਂ ਦੀਗਰ=ਦੂਸਰੇ ਪਾਸ ਮ ਗੋਯਮ=ਨਹੀਂ ਕਹਾਂਗੀ। ਸੱਚੀ ਗੱਲ ਕਹਿ ਕੇ ਕਿ=ਜੋ ਤੋ ਮਰਾ=ਤੂੰ ਮੇਰੇ ਜਿਗਰ ਅਜ਼=ਸੇ ਖ਼ੂਨ ਨੂੰ ਬਿਸ਼ੋ=ਧੋ ਦੇਹ।

ਭਾਵ ਮੇਰੇ ਦਿਲ ਵਿਚੋਂ ਚਿੰਤਾ ਰੂਪੀ ਦੁਖ ਦੂਰ ਕਰ ਦੇਹ॥ ੪੧॥

ਸੁਖਨ ਦੁਜ਼ਦਗੀ ਕਰਦ ਯਾਰਾਂ ਖਤਾਸਤ॥
ਅਮੀਰਾਂਨ ਦੁਜ਼ਦੀ ਵਜ਼ੀਰਾਂ ਖਤਾਸਤ॥੪੨॥

ਯਾਰਾਂ=ਮਿੱਤ੍ਰਾਂ ਪਾਸੋਂ ਸੁਖਨ ਦੀ ਦੁਜ਼ਦਗੀ ਕਰਦ=ਚੋਰੀ ਕਰਨੀ ਬੜਾ ਭਾਰੀ ਖਤਾਸਤ=ਪਾਪ ਹੈ ਅਤੇ ਅਮੀਰਾਂਨ=ਬਾਦਸ਼ਾਹਾਂ ਪਾਸੋਂ ਕੋਈ ਦੁਜ਼ਦੀ=ਚੋਰੀ ਗੱਲ ਰਖਣੀ ਵਜ਼ੀਰਾਂ ਨੂੰ ਖਤਾਸਤ=ਪਾਪ ਹੈ। ਭਾਵ ਤੂੰ ਬਾਦਸ਼ਾਹ ਹੈਂ, ਮੈਂ ਤੇਰੀ ਵਜ਼ੀਰ ਹਾਂ ਇਸ ਤੇ ਤੂੰ ਮੇਰੇ ਪਾਸੋਂ ਦਿਲ ਦੀ ਗਲ ਨਾ ਛੁਪਾ॥ ੪੨॥

ਸੁਖਨ ਗੁਫ਼ਤਨੇ ਰਾਸਤ ਗੁਫਤਨ ਖ਼ੁਸ਼ ਅਸਤ॥
ਕਿ ਹਕ ਗੁਫ਼ਤਨੋ ਹਮ ਚੁ ਸਾਫ਼ੀ ਦਿਲ ਅਸਤ॥੪੩॥

ਆਪਣੀ ਸੁਖਨ ਗੁਫਤਨੰ=ਗੱਲ ਕਹਿਣੀ ਅਤੇ ਰਾਸਤ ਗੁਫ਼ਤਨ=ਸੱਚੀ ਕਹਿਣੀ ਓਹ ਖੁਸ਼ ਅਸਤ=ਚੰਗੀ ਹੈ। ਕਿਉਂਕਿ ਸੱਚਾ ਬਚਨ ਬੋਲਣਾ ਸਭ ਨੂੰ ਪਿਆਰਾ ਲਗਦਾ ਹੈ। ਕਿ=ਜੋ ਚੁ=ਐਸੇ ਹਕ ਗੁਫਤਨੰ=ਸੱਚ ਕਹਿਣ ਨਾਲ ਦਿਲ ਹਮ ਸਾਫੀ ਅਸਤ=ਹਿਰਦਾ ਭੀ ਸ਼ੁਧ ਹੋ ਜਾਂਦਾ ਹੈ॥ ੪੩॥

**ਬਸੇ ਬ ਰ ਗੁਫ਼ਤਸ਼ ਜਵਾਬੋ ਨ ਦਾਦ॥**

**ਜਵਾਬੇ ਜ਼ੁਬਾਂ ਸੁਖਨ ਸ਼ੀਰੀ ਕੁਸ਼ਾਦ॥੪੪॥**

ਜਦਪੀ ਉਸ ਮੁਲਾਂ ਦੀ ਲੜਕੀ ਨੇ ਬਸੇ ਬਾਰ ਗੁਫ਼ਤਸ਼=ਬਹੁਤ ਵਾਰੀ ਕਿਹਾ ਤਾਂ ਭੀ ਓ=ਉਸ ਵਜ਼ੀਰ ਦੀ ਲੜਕੀ ਨੇ ਅਸਲੀ ਜਵਾਬੋ ਨ ਦਾਦ=ਉਤਰ ਨਾ ਦਿਤਾ ਲੇਕਨ ਜਵਾਬ ਦੇਣ ਵੇਲੇ ਜ਼ਬਾਨ ਤੋਂ ਸ਼ੀਰੀ=ਮਿਠੇ ਮਿਠੇ ਸੁਖ਼ਨ=ਬਚਨਾਂ ਨੂੰ ਕੁਸ਼ਾਦ=ਖੋਲ੍ਹਿਆ।

ਭਾਵ ਮੂੰਹ ਚੋਪੜੀਆਂ ਗਲਾਂ ਬਹੁਤ ਸਾਰੀਆਂ ਕੀਤੀਆਂ॥ ੪੪॥

**ਯਕੇ ਮਜਲਸ ਆਰਾਸਤ ਬਾ ਰੋਦ ਜਾਮ॥**

**ਕਿ ਹਮ ਮਸਤ ਸ਼ੁਦ ਮਜਲਸੇ ਓ ਤਮਾਮ॥੪੫॥**

ਮੁਲਾਂ ਦੀ ਲੜਕੀ ਨੇ ਭੇਦ ਲੈਣ ਵਾਸਤੇ ਯਕੇ ਮਜਲਸ=ਇਕ ਸਭਾ ਆਰਾਸਤ=ਬਣਾਈ। ਬਾ=ਸਾਥ ਰੋਦ=ਰਾਗ ਅਤੇ ਜਾਮ=ਪਿਆਲੇ ਦੇ।

ਭਾਵ ਸਭਾ ਬਣਾ ਕੇ ਵਾਜੇ ਵਜਾਏ ਰਾਗ ਗਾਇਨ ਕਰਾਏ ਤੇ ਸ਼ਰਾਬ ਦੇ ਪਿਆਲੇ ਪਿਲਾਏ। ਕਿ ਮਜਲਸੇ=ਜੋ ਸਭਾ ਵਿਚ ਬੈਠੇ ਹੋਏ ਤਮਾਮ ਲੜਕੇ ਸਨ ਓਹ ਹਮ=ਸਾਰੇ ਅਰਥਾਤ ਸਾਰੇ ਦੇ ਸਾਰੇ ਹੀ ਮਸਤ ਸ਼ੁਦ=ਹੋ ਗਏ॥ ੪੫॥

**ਬ ਕੈਫ਼ ਸ਼ ਹਮਹ ਹਮ ਚੁਨਾ ਆਵੇਖਤੰਦ॥**

**ਕਿ ਜ਼ਖਮੇ ਜਿਗਰ ਬਾ ਜ਼ਬਾਂ ਰੇਖਤੰਦ॥ ੪੬॥**

ਸ਼ ਹਮਹ = ਉਹ ਸਾਰੇ ਲੜਕੇ ਬ ਕੈਫ਼ = ਨਾਲ ਸ਼ਰਾਬ ਦੇ ਹਮ = ਭੀ ਚੁਨਾ = ਐਸੇ ਆਵੇਖਤੰਦ = ਲਿਪਟ ਗਏ। ਕਿ = ਜੋ ਜਿਗਰ ਦੇ ਜ਼ਖਮਾਂ ਨੂੰ ਬ ਜ਼ੁਬਾਂ = ਨਾਲ ਜ਼ਬਾਨ ਦੇ ਰੇਖਤੰਦ = ਡੋਲਦੇ ਹੋਏ। ਭਾਵ ਜੋ ਗਲਾਂ ਨਹੀਂ ਦਸਦੇ ਸਨ ਓਹ ਸਭ ਗਲਾਂ ਸ਼ਰਾਬ ਦੀ ਮਸਤੀ ਵਿਚ ਆ ਕੇ ਕਹਿਣ ਲਗ ਪਏ॥ ੪੬॥

**ਸੁਖ਼ਨ ਬਾ ਜ਼ੁਬਾਂ ਹਮ ਚੁ ਗੋਯਦ ਮੁਦਾਮ॥**

**ਨ ਗੋਯਦ ਬਜੁਜ਼ ਸੁਖ਼ਨ ਮਹਬੂਬ ਨਾਮ॥੪੭॥**

ਬ ਜ਼ੁਬਾਂ=ਸਾਥ ਜ਼ਬਾਨ ਦੇ ਜੋ ਬਚਨ ਮੁਦਾਮ ਗੋਯਦ=ਹਮੇਸ਼ਾਂ ਕਹਿੰਦੇ ਸਨ ਹਮ=ਭੀ। ਚੁ=ਐਸੇ ਹੀ ਕਹਿਣ ਲੱਗ ਪਏ ਅਤੇ ਆਪਣੇ ਮਹਬੂਬ=ਪਿਆਰੇ ਦੋਸਤ ਦੇ ਨਾਮ ਤੋਂ ਬਜੁਜ਼=ਬਿਨਾਂ,ਹੋਰ ਕੋਈ ਸੁਖਨ ਨ ਗੋਯਦ=ਬਚਨਨਹੀਂ ਕਹਿੰਦੇ॥੪੭॥

ਦਿਗਰ ਮਜਲਸ ਆਰਾਸਤ ਬਾ ਰੋਦ ਚੰਗ ॥
ਜਵਾਨਾਨ ਸਾਇਸ਼ਤਹੇ ਖ਼ੂਬ ਰੰਗ ॥ ੪੮ ॥

ਮੁਲਾਂ ਦੀ ਲੜਕੀ ਨੇ ਫੇਰ ਦਿਗਰ ਮਜਲਸ=ਦੂਸਰੀ ਸਭਾ ਆਰਾਸਤ=ਬਣਾਈ, ਬਾ=ਨਾਲ ਰੋਦ=ਰਾਗ ਅਤੇ ਚੰਗ=ਵਾਜਿਆਂ ਦੇ ਸਾਇਸ਼ਤਹੇ=ਚੰਗੀਆਂ ਚੰਗੀਆਂ ਜਵਾਨਾਨ=ਜਵਾਨ ਇਸਤ੍ਰੀਆਂ ਦੀ ਜੋ ਖ਼ੂਬ = ਸੁੰਦਰ ਰੰਗ ਵਾਲੀਆਂ ਹਨ ॥ ੪੮ ॥

ਹਮਹ ਮਸਤ ਖੋ ਸ਼ੁਦ ਹਮਹ ਖ਼ੂਬ ਮਸਤ ॥
ਇਨਾਨੇ ਫ਼ਜ਼ੀਲਤ ਬਰੂੰ ਸ਼ੁਦ ਜ਼ਿ ਦਸਤ ॥ ੪੯ ॥

ਜੋ ਹਮਹ = ਸਾਰੇ ਮਸਤ ਖੋ = ਸੁਭਾਵ ਵਾਲੀਆਂ ਸ਼ੁਦ = ਹੈਸਨ, ਓਹ ਹਮਹ = ਸਾਰੀਆਂ ਸ਼ਰਾਬ ਪੀ ਪੀ ਕੇ ਅਤੇ ਵਾਜਿਆਂ ਨੂੰ ਸੁਣ ਕੇ ਖ਼ੂਬ = ਚੰਗੀਆਂ ਮਸਤ ਹੋ ਗਈਆਂ। ਜੋ ਉਨ੍ਹਾਂ ਦੇ ਦਸਤ = ਹੱਥਾਂ ਨਾਲ ਫਜ਼ੀਲਤ = ਵਡਿਆਈ ਦੀਆਂ ਇਨਾਨੇ=ਵਾਗਾਂ ਬਰੂੰ ਸ਼ੁਦ=ਬਾਹਰ ਹੋ ਗਈਆਂ ॥ ੪੯ ॥

ਹਰਾਂਕਸ ਕਿ ਅਜ਼ ਇਲਮ ਸੁਖਨਸ਼ ਬਿਰਾਂਦ ॥
ਕਿ ਅਜ਼ ਬੇਖ਼ੁਦੀ ਨਾਮ ਹਰਦੋ ਬੁਖਾਂਦ ॥੫੦॥

ਹਰਾਂ ਕਸਕਿ ਅਜ਼=ਜੋ ਕੋਈ ਉਸ ਨਾਲ ਇਲਮ ਦੀ ਸੁਖਨ=ਗੱਲ ਬਾਤ ਵੀ ਬਿਰਾਂਦ=ਚਲਾਂਦਾ ਹੈ ਤਾਂ ਭੀ ਓਹ ਹਰਦੋ=ਦੋਨੋਂ ਬੇਖੁਦੀ ਅਜ਼=ਬੇਹੋਸ਼ੀ ਨਾਲ ਆਪੋ ਆਪਣੇ ਮਿਤਰ ਦੇ ਨਾਮ ਨੂੰ ਬੁਖਾਂਦ=ਬੁਲਾਉਂਦੇ ਹਨ ॥ ੫੦ ॥

ਚੁ ਇਲਮੋ ਫ਼ਜ਼ੀਲਤ ਫਰਾਮੋਸ਼ ਗਸ਼ਤ ॥
ਬੁਖ਼ਾਂਦੰਦ ਬਾ ਯਕ ਦਿਗਰ ਨਾਮ ਮਸਤ ॥੫੧॥

ਇਸ ਜੁਗਤੀ ਨਾਲ ਚੁ=ਜਦ ਫਜ਼ੀਲਤ=ਵਡਿਆਈ ਦੇ ਦੇਣ ਵਾਲੀ ਇਲਮੋ=ਵਿਦਿਆ ਫਰਾਮੋਸ਼ ਗਸ਼ਤ=ਭੁਲਦੀ ਹੋਈ। ਤਬ ਮਸਤਾਈ ਨਾਲ ਯਕ ਦਿਗਰ=ਇਕ ਦੂਸਰੇ ਦਾ ਨਾਮ ਬੁਖਾਂਦੰਦ=ਬੁਲਾਉਂਦੇ ਹਨ ॥ ੫੧ ॥

ਹਰਾ ਕਸ ਕਿ ਦੇਰੀਨਹ ਰਾ ਹਸਤ ਦੋਸਤ ॥
ਜ਼ੁਬਾਂ ਖੁਦ ਕੁਸ਼ਾਯਿੰਦਹ ਅਜ਼ ਨਾਮ ਓਸਤ ॥੫੨॥

ਹਰਾ ਕਸ ਕਿ=ਜਿਸ ਕਿਸੇ ਦਾ ਜੋ ਦੇਰੀਨਹ ਰਾ=ਪੁਰਾਣਾ ਦੋਸਤ ਹਸਤ=ਹੈ। ਓਹ ਖੁਦ=ਆਪ ਆਪਣੀ ਜ਼ੁਬਾਂ ਅਜ਼=ਜ਼ਬਾਨ ਨਾਲ ਓਸਤ=ਉਸੇ ਦਾ ਨਾਮ ਕੁਸ਼ਾਯਿੰਦਹ=ਖੋਲ੍ਹਦਾ ਭਾਵ ਲੈਂਦਾ ਹੈ।

ਭਾਵ ਸਭ ਆਪੋ ਆਪਣੇ ਮਿਤਰਾਂ ਦੇ ਨਾਮਾਂ ਨੂੰ ਬੁਲਾਉਂਦੇ ਹਨ ॥ ੫੨ ॥

ਸ਼ਨਾਸ਼ਦ ਕਿ ਈਂ ਗੁਲ ਸੁਖਨ ਆਸ਼ਕ ਅਸਤ ॥

**ਬ.ਗੁ.ਫਤਨ ਹੁਮਾਂਯੂੰ ਸੁਬਕ ਤਨ ਖੁਸ਼ ਅਸਤ ॥੫੩॥**

ਮੁਲਾਂ ਦੀ ਲੜਕੀ ਨੇ ਸ਼ਨਾਸ਼ਦ=ਪਛਾਣਿਆਂ ਕਿ ਈਂ=ਜੋ ਇਹ ਦੋਨੋਂ ਹੀ ਗੁਲੇ=ਫੁਲ ਆਸ਼ਕੀ ਦੇ ਸੁਖਨ=ਬਚਨਾਂ ਨੂੰ ਕਥਨ ਕਰਦੇ ਅਸਤ=ਹੈਂ । ਭਾਵ ਇਨ੍ਹਾਂ ਦਾ ਆਪਸ ਵਿਚ ਗੂੜ੍ਹਾ ਪਰੇਮ ਹੋ ਗਿਆ ਹੈ । ਇਸ ਤਰ੍ਹਾਂ ਸਾਰਾ ਨਿਰਣਾ ਕਰਕੇ ਲੜਕੀ ਨੇ ਆਪਣੇ ਪਿਤਾ ਮਾਤਾ,ਅਰਥਾਤ ਮੁਲਾਂ ਤੇ ਮੁਲਾਣੀ ਨੂੰ ਆ ਕੇ ਦਸਿਆ ਕਿ ਇਹ ਗੁਫਤਨ=ਕਹਿਣ ਦੇ ਬ=ਵਿਚ ਹੁਮਾਯੂੰ=ਫਲਦਾਇਕ ਹੈਂ । ਭਾਵ ਪਿਆਰੇ ਲਗਦੇ ਹੈਂ ਅਤੇ ਸੁਬਕ=ਸੂਖਮ ਤਨ ਵਾਲੇ ਬੜੇ ਖੁਸ਼ ਅਸਤ=ਚੰਗੇ ਹਨ ।

ਭਾਵ ਇਨ੍ਹਾਂ ਦਾ ਆਪਸ ਵਿਚ ਪਰੇਮ ਬਹੁਤ ਹੋ ਗਿਆ ਹੈ, ਹੁਣ ਇਹ ਕੀ ਕਰਨਗੇ ॥ ੫੩ ॥

ਕਿਉਂਕਿ ਨੀਤੀ ਦੇ ਬਚਨ ਬਜ਼ੁਰਗਾਂ ਨੇ ਕਹੇ ਹੋਏ ਹਨ—

**ਕਿ ਅਜ਼ ਇਸ਼ਕ ਵ ਅਜ਼ ਮੁਸ਼ਕ ਅਜ਼ ਖਮਰ ਖੂੰ ॥**

**ਕਿ ਪਿਨਹਾਂ ਨ ਮਾਂਦ ਅਸਤ ਆਮਦ ਬਰੂੰ ॥੫੪॥**

ਕਿ ਇਸ਼ਕ ਨਾਲ ਅਤੇ ਮੁਸ਼ਕ=ਸੁਗੰਧੀ ਨਾਲ ਅਤੇ ਖਮਰ=ਸ਼ਰਾਬ ਨਾਲ ਖੂੰ=ਖੂਨ ਸੋ ਵਾ ਖੰਘ ਸੋ ਤੇ ਇਤਿਆਦਿ ਪੁਰਸ਼ ਕਦੇ ਵੀ ਪਿਨਹਾਂ=ਛਿਪਾਏ ਹੋਏ ਛਿਪੇ ਨਹੀਂ ਮਾਂਦ=ਰਹਿੰਦੇ । ਸਮਾਂ ਪਾ ਕੇ ਜ਼ਰੂਰ ਬਰੂੰ=ਬਾਹਰ ਪ੍ਰਗਟ ਹੋ ਆਮਦ ਅਸਤ= ਆਉਂਦੇ ਹਨ ॥ ੫੪ ॥

ਯਦਪਿ ਮੁਲਾਂ ਤੇ ਮੁਲਾਣੀ ਨੇ ਇਹ ਭੇਤ ਕਿਸੇ ਨੂੰ ਨਹੀਂ ਦਸਿਆ ਤਾਂ ਭੀ—

**ਕਿ ਸ਼ਹਰ ਅੰਦਰੂੰ ਗਸ਼ਤ ਸ਼ੁਹਰਤ ਪਜ਼ੀਰ ॥**

**ਕਿ ਆਜ਼ਾਦਹੇ ਸ਼ਾਹੁ ਵ ਦੁਖਤਰ ਵਜ਼ੀਰ ॥੫੫॥**

ਸ਼ਹਿਰ ਦੇ ਅੰਦਰ ਸਭ ਲੋਕਾਂ ਵਿਚ ਉਨ੍ਹਾਂ ਦੀ ਸ਼ੁਹਰਤ=ਚਰਚਾ ਪਜ਼ੀਰ ਗਸ਼ਤ= ਪ੍ਰਗਟ ਹੋ ਗਈ ਕਿ ਬਾਦਸ਼ਾਹ ਦਾ ਜੋ ਆਜ਼ਾਦ ਸ਼ਾਹੁ=ਸ਼ਹਿਜ਼ਾਦਾ ਹੈ ਅਤੇ ਵਜ਼ੀਰ ਦੀ ਜ ਦੁਖਤਰ=ਬੇਟੀ ਹੈ ਇਨ੍ਹਾਂ ਦੀ ਆਪਸ ਵਿਚ ਦੋਸਤੀ ਹੋਣ ਕਰਕੇ ਇਹ ਆਜ਼ਾਦ ਹੇ=ਖੁਲੇ ਹੋ ਗਏ ਹਨ ॥ ੫੫ ॥

**ਸ਼ੁਨੀਂਦ ਈਂ ਸੁਖਨ ਸ਼ਹਿ ਦੁ ਕਿਸ਼ਤੀ ਬੁਖਾਂਦ ॥**

**ਜੁਦਾ ਬਰ ਜੁਦਾ ਹਰਦੁ ਕਿਸ਼ਤੀ ਨਿਸ਼ਾਂਦ ॥੫੬॥**

ਜਿਸ ਵੇਲੇ ਸ਼ਹਿ=ਬਾਦਸ਼ਾਹ ਨੇ ਈਂ ਸੁਖਨ ਸ਼ੁਨੀਦ=ਇਸ ਬਚਨ ਨੂੰ ਸੁਣਿਆਂ ਤਾਂ ਦੋ ਕਿਸ਼ਤੀ ਬੁਖਾਂਦ=ਬੇੜੀਆਂ ਬੁਲਾਈਆਂ । ਹਰਦੋ=ਦੋਹਾਂ ਨੂੰ ਜੁਦਾ ਜੁਦਾ ਕਿਸ਼ਤੀ ਬਰ=ਬੇੜੀਆਂ ਉਪਰ ਨਿਸ਼ਾਂਦ=ਬਿਠਾ ਕੇ ॥ ੫੬ ॥

**ਰਵਾਂ ਕਰਦ ਓਰਾ ਬ ਦਰੀਯਾ ਅਜ਼ੀਮ ॥**

**ਦੁ ਕਿਸ਼ਤੀ ਯਕੇ ਸ਼ੁਦ ਹਮਹ ਮਉਜ਼ ਬੀਮ॥੫੭॥**

ਓਰਾ=ਓਹਨਾਂ ਨੂੰ ਅਜ਼ੀਮ=ਬੜੇ ਦਰਿਆ ਦੇ ਬ=ਵਿਚ ਰਵਾਂ ਕਰਦ=ਰਵਾਨਾ ਕੀਤਾ। ਪਰੰਤੂ ਹਮਹ=ਸਾਰੇ ਮੌਜ=ਲਹਿਰਾਂ ਦੇ ਬੀਮ=ਭੈ ਕਰਕੇ ਦੁ ਕਿਸ਼ਤੀ=ਦੋਨੋਂ ਬੇੜੀਆਂ ਯਕੇ ਸ਼ੁਦ=ਇਕ ਜਗਾ ਪਰ ਇਕੱਠੀਆਂ ਹੋ ਗਈਆਂ ॥ ੫੭ ॥

**ਦੁ ਕਿਸ਼ਤੀ ਯਕੇ ਗਸ਼ਤ ਬ ਹੁਕਮੇ ਅਲਾਹ ॥**
**ਬ ਯਕ ਜਾ ਦਰਆਮਦ ਹੁਮਾ ਸ਼ਮਸ਼ ਮਾਹ ॥੫੮॥**

ਅਲਾਹ=ਖੁਦਾ ਦੇ ਹੁਕਮ ਵਿਚ ਜਿਸ ਵੇਲੇ ਦੋਨੋਂ ਬੇੜੀਆਂ ਯਕੇ ਗਸ਼ਤ= ਇਕ ਥਾਂ ਇਕੱਠੀਆਂ ਹੋਈਆਂ ਤਾਂ ਹੁਮਾਂ=ਓਹ ਸ਼ਮਸ਼ ਮਾਹ=ਸੂਰਜ ਤੇ ਚੰਦ੍ਰਮਾਂ ਯਕ ਜਾ=ਇਕ ਜਗਾ ਦੇ ਬ ਦਰਾਂਮਦ=ਵਿਚ ਆਏ।

ਭਾਵ ਸੂਰਜ ਵਤ ਬਾਦਸ਼ਾਹ ਦਾ ਲੜਕਾ ਤੇ ਚੰਦ੍ਰਮਾ ਵਤ ਵਜ਼ੀਰ ਦੀ ਲੜਕੀ ਦੋਨੋਂ ਇਕ ਬੇੜੀ ਤੇ ਬੈਠ ਗਏ ॥ ੫੮ ॥

**ਬੁਬੀਂ ਕੁਦਰਤੇ ਕਿਰਦਗਾਰੇ ਅਲਾਹ ॥**
**ਦੁ ਤਨ ਰਾ ਯਕੇ ਕਰਦ ਅਜ਼ ਹੁਕਮ ਸ਼ਾਹਿ ॥੫੯॥**

ਹੇ ਔਰੰਗਜ਼ੇਬ! ਤੂੰ ਕਿਰਦ ਗਾਰੇ=ਕਰਤਤਾਂ ਦੇ ਕਰਨ ਵਾਲੇ ਅਲਾਹ=ਅਲੱਖ ਪ੍ਰਮਾਤਮਾਂ ਦੀ ਕੁਦਰਤੇ ਬੁਬੀਂ=ਸ਼ਕਤੀ ਦੇਖ । ਜੋ ਸ਼ਾਹਿ=ਪ੍ਰਮਾਤਮਾ ਨੇ ਆਪਣੇ ਹੁਕਮ ਅਜ਼=ਨਾਲ ਦੁ ਤਨ ਰਾ=ਦੋ ਸਰੀਰਾਂ ਦੇ ਤਾਈਂ ਜੁਦਾ ਜੁਦਾ ਜਗਾ ਤੋਂ ਯਕੇ ਕਰਦ=ਇਕ ਜਗ੍ਹਾ ਪਰ ਕਰ ਦਿਤਾ ਹੈ ॥ ੫੯ ॥

**ਦੁ ਕਿਸ਼ਤੀ ਦਰਆਮਦ ਬ ਯਕ ਜਾ ਦੁ ਤਨ ॥**
**ਚਰਾਗੇ ਜਹਾਂ ਆਫ਼ਤਾਬੇ ਯਮਨ ॥ ੬੦ ॥**

ਜਿਸ ਵੇਲੇ ਦੁ ਕਿਸ਼ਤੀ=ਦੋਹਾਂ ਬੇੜੀਆਂ ਵਿਚੋਂ ਦੁ ਤਨ=ਦੋਨੋਂ ਸਰੀਰ ਯਕ ਜਾ ਬ=ਇਕ ਜਗਾ ਦੇ ਵਿਚ ਦਰਾਂਮਦ=ਆਏ। ਜੋ ਜਹਾਨ ਦਾ ਚਰਾਗੇ=ਦੀਵਾ ਵਜ਼ੀਰ ਦੀ ਲੜਕੀ ਹੈ ਅਤੇ ਯਮਨ ਵਲੈਤ ਦਾ ਆਫਤਾਬੇ=ਸੂਰਜ ਬਾਦਸ਼ਾਹ ਦਾ ਲੜਕਾ ਹੈ ॥ ੬੦ ॥

**ਬਿ ਰਫਤੰਦ ਕਿਸ਼ਤੀ ਬ ਦਰੀਯਾਇ ਗਾਰ ॥**
**ਬ ਮਉਜ ਅੰਦਰ ਆਮਦ ਚੁ ਬਰਗੋ ਬਹਾਰ ॥੬੧॥**

ਤਿਸ ਵੇਲੇ ਗਾਰ=ਡੂੰਘੇ ਦਰਿਆ ਦੇ ਬ=ਵਿਚ ਕਿਸ਼ਤੀ=ਬੇੜੀ ਐਸੇ ਬਿ ਰਫ਼ਤੰਦ=ਰਵਾਨਾ ਹੋਈ। ਜੈਸੇ ਬਹਾਰ=ਬਸੰਤ ਰੁਤ ਸੇ ਬਰਗੋ=ਪਪੀਸੀ ਛੇਤੀ ਬਾਹਰ ਆਉਂਦੀ ਹੈ ਤੈਸੇ ਉਹ ਬੇੜੀ ਮੌਜ=ਲਹਿਰਾਂ ਦੇ ਵਿਚ ਆਈ ॥ ੬੧ ॥

ਯਕੇ ਅਜ਼ਦਹਾ ਬੂਦ ਆ ਜ਼ਾਂ ਨਿਸ਼ਸਤ ॥
ਬ ਖ਼ੁਰਦਨ ਦਰਾਂਮਦ ਵਜ਼ਾਂ ਕਰਦ ਜਸਤ ॥੬੨॥

ਆਂ ਜਾ=ਉਸ ਜਗਾ ਯਕੇ ਅਜ਼ਦਹਾ=ਇਕ ਸਪ ਨਿਸ਼ੱਸਤ=ਬੈਠਾ ਸੀ। ਉਹ ਵਜ਼ਾਂ=ਉਸ ਜਗ੍ਹਾ ਤੋਂ ਜਸਤ ਕਰਦ=ਛਾਲ ਮਾਰ ਕਰਕੇ ਖ਼ੁਰਦਨ=ਖਾਣੇ ਦੇ ਬ=ਵਾਸਤੇ ਦਰਾਂਮਦ=ਆਇਆ॥ ੬੨ ॥

ਦਿਗਰ ਪੇਸ਼ ਤਰ ਬੂਦ ਕਹਰੇ ਬਲਾ ॥
ਦੁ ਦਸਤ ਸ਼ਸਤੂੰ ਕਰਦ ਬੇਸਰ ਨੁਮਾ ॥੬੩॥

ਬੇੜੀ ਦੇ ਦਿਗਰ=ਦੂਸਰੇ ਪਾਸੇ ਪੇਸ਼=ਅਗੇ ਤਰ=ਅਤਿਸੈ ਕਰਕੇ ਭਿਆਨਕ ਕਹਰ ਰੂਪ ਬਲਾ ਬੂਦ=ਸੀ। ਜਿਸ ਬਲਾ ਦੇ ਦੁ ਦਸਤ=ਦੋਨੋਂ ਹਥ ਸ਼ਸਤੂੰ=ਸਿਧੇ ਖੜੇ ਕੀਤੇ ਹੋਏ ਬੇ ਸਰ=ਕਿਨਾਂ ਸਿਰ ਤੋਂ ਨੁਮਾ=ਦਿਖਾਈ ਦਿੰਦੇ ਸਨ।

ਭਾਵ ਉਸ ਦਾ ਸਿਰ ਵਗੈਰਾ ਹੋਰ ਕੋਈ ਅੰਗ ਦਿਖਾਈ ਨਹੀਂ ਦਿੰਦਾ ॥੬੩॥

ਮਿਯਾਂ ਰਫ਼ਤ ਸ਼ੁਦ ਕਿਸ਼ਤੀਏ ਹਰਦੁ ਦਸਤ ॥
ਬਨੇਸੇ ਦਮਾਨਦ ਅਜ਼ੋ ਮਾਰ ਮਸਤ ॥੬੪॥

ਉਸ ਬਲਾ ਦੇ ਹਰਦੁ ਦਸਤ ਮਿਯਾਂ=ਦੋਹਾਂ ਹਥਾਂ ਵਿਚੋਂ ਕਿਸ਼ਤੀਏ=ਬੇੜੀ ਰਫ਼ਤ ਸ਼ੁਦ=ਰਵਾਨਾ ਹੋ ਗਈ, ਭਾਵ ਬਲਾ ਤੋਂ ਬਚ ਗਈ। 'ਜਿਸ ਵੇਲੇ ਸਪ ਨੇ ਛਾਲ ਮਾਰੀ ਤਾਂ ਉਹ ਸਪ ਬਲਾ ਦੇ ਹੱਥਾਂ ਵਿਚ ਆ ਪਿਆ' ਉਹ ਮਸਤ=ਜ਼ਹਿਰੀਲਾ ਮਾਰ = ਸਪ ਅਜ਼ੋਂ = ਉਸ ਬਲਾ ਨੂੰ ਬਨੇਸੇ=ਡੰਗ ਦਮਾਂਨਦ=ਮਾਰਦਾ ਹੋਇਆ॥੬੪।

ਗਰਿਫ਼ਤੰਦ ਓਰਾ ਬਦਸਤ ਅੰਦਰੂੰ ॥
ਬਬਖ਼ਸ਼ੀਦ ਓਰਾ ਨ ਖ਼ੁਰਦੰਦ ਖ਼ੂੰ ॥੬੫॥

ਪਰੰਤੂ ਬਲਾ ਨੇ ਓਰਾ=ਉਸ ਸਪ ਦੇ ਤਾਈਂ ਬ ਦਸਤ ਅੰਦਰੂੰ=ਵਿਚ ਹੱਥਾਂ ਦੇ ਅੰਦਰ ਗਰਿਫਤੰਦ=ਪਕੜ ਲਿਆ।

ਹੇ ਔਰੰਗਜ਼ੇਬ! ਵੇਖ! ਉਨ੍ਹਾਂ ਦੋਹਾਂ ਦੇ ਤਾਈਂ ਵਾਹਿਗੁਰੂ ਨੇ ਬਖਸ਼ ਲਿਆ ਹੈ ਕਿਉਂ ਜੋ ਉਨ੍ਹਾਂ ਦਾ ਖ਼ੂੰ=ਖ਼ੂਨ ਨਹੀਂ ਖ਼ੁਰਦੰਦ=ਖਾਧਾ। ਭਾਵ ਜਿਸ ਤਰਾਂ ਵਾਹਿਗੁਰੂ ਨੇ ਉਨ੍ਹਾਂ ਦੋਹਾਂ ਨੂੰ ਸਪ ਤੇ ਬਲਾ ਪਾਸੋਂ ਬਚਾਇਆ ਹੈ, ਤੈਸੇ ਓਹ ਪ੍ਰਮਾਤਮਾਂ ਮੇਰਾ ਰਖਸ਼ਕ ਹੈ ਤੂੰ ਸਾਡਾ ਵਿਗਾੜ ਕਿਵੇਂ ਕਰ ਸਕਦਾ ਹੈਂ ॥ ੬੫ ॥

ਚੁਨਾ ਜੰਗ ਸ਼ੁਦ ਅਜ਼ਦਹਾ ਬਾ ਬਲਾ ॥
ਕਿ ਬੇਰੂੰ ਨਿਆਮਦ ਬ ਹੁਕਮੇ ਖ਼ੁਦਾ ॥੬੬॥

ਬਲਾ ਦੇ ਬਾ=ਨਾਲ ਅਜ਼ਦਹਾ=ਸਪ ਦਾ ਚੁਨਾ ਜੰਗ ਸ਼ੁਦ=ਐਸੇ ਜੁਧ

ਹੋਇਆ। ਕਿ = ਜੋ ਪ੍ਰਮਾਤਮਾਂ ਦੇ ਹੁਕਮ ਨਾਲ ਦਰਿਆ ਤੋਂ ਬੇਰੂੰ = ਬਾਹਰ ਦੋਹਾਂ ਵਿਚੋਂ ਕੋਈ ਭੀ ਨਿਆਂਮਦ = ਨਾ ਆਇਆ ॥ ੬੬ ॥

ਚੁਨਾ ਮਉਜ ਖੇਜ਼ਦ ਜ਼ਿ ਦਰੀਯਾ ਅਜ਼ੀਮ ॥

ਕਿ ਦੀਗਰ ਨ ਦਾਨਿਸਤ ਜੁਜ਼ ਯਕ ਕਰੀਮ ॥੬੭॥

ਫੇਰ ਉਸ ਅਜ਼ੀਮ = ਬੜੇ ਭਾਰੀ ਦਰਿਆ ਜ਼ਿ = ਸੇ ਚੁਨਾ = ਐਸੀਆਂ ਮਉਜ = ਲਹਿਰਾਂ ਖੇਜ਼ਦ = ਉਠੀਆਂ ਕਿ = ਜੋ ਯਕ ਕਰੀਮ = ਇਕ ਪ੍ਰਮਾਤਮਾ ਤੋਂ ਜੁਜ਼=ਸਿਵਾ (ਬਿਨਾਂ) ਦੀਗਰ = ਦੂਸਰਾ ਹੋਰ ਕੋਈ ਨਹੀਂ ਦਾਨਿਸਤ = ਜਾਣਦਾ ॥ ੬੭ ॥

ਰਵਾਂ ਗਸ਼ਤ ਕਿਸ਼ਤੀ ਬ ਮਉਜੇ ਬਲਾ ॥

ਬਰਾਹੇ ਖ਼ਲਾਸੀ ਜ਼ਿ ਰਹਮਤ ਖੁਦਾ ॥ ੬੮ ॥

ਬਲਾ = ਵਡੀਆਂ ਭਾਰੀਆਂ ਮਉਜੇ = ਲਹਿਰਾਂ ਦੇ ਬ = ਵਿਚ ਕਿਸ਼ਤੀ=ਬੇੜੀ ਰਵਾਂ ਗਸ਼ਤ = ਰਵਾਨਾ ਹੋਈ। ਪਰੰਤੂ ਖ਼ੁਦਾ ਦੀ ਰਹਿਮਤ ਜ਼ਿ = ਨਾਲ ਓਹ ਖਲਾਸੀ ਦੇ ਰਾਹੇ ਬ = ਰਸਤੇ ਵਿਚ ਆਏ ॥ ੬੮ ॥

ਬ ਆਖ਼ਰ ਹਮ ਅਜ਼ ਹੁਕਮ ਪਰਵਰਦਿਗਾਰ ॥

ਕਿ ਕਿਸ਼ਤੀ ਬਰਆਮਦ ਜ਼ਿ ਦਰੀਯਾ ਕਿਨਾਰ ॥੬੯॥

ਹਮ = ਭੀ ਬ ਆਖਰ = ਓੜਕ ਨੂੰ ਪਰਵਰਦਿਗਾਰ=ਪਾਲਣਾ ਕਰਨ ਵਾਲੇ ਪ੍ਰਮਾਤਮਾ ਦੇ ਹੁਕਮ ਅਜ਼ = ਨਾਲ ਕਿ = ਜੋ ਕਿਸ਼ਤੀ = ਬੇੜੀ ਦਰਿਆ ਜ਼ਿ = ਸੇ ਬਰਆਮਦ = ਬਾਹਰ ਆਈ ਭਾਵ ਕਿਨਾਰੇ ਲੱਗੀ ॥ ੬੯ ॥

ਕਿ ਬੇਰੂੰ ਬਰਾਂਮਦ ਅਜ਼ਾਂ ਹਰਦੁ ਤਨ ॥

ਨਿਸ਼ਸਤਹ ਲਬੇ ਆਬ ਦਰੀਯਾ ਯਮਨ ॥੭੦॥

ਅਜ਼ਾਂ = ਉਸ ਬੇੜੀ ਸੇ ਓਹ ਹਰਦੁ ਤਨ = ਦੋਵੇਂ ਸਰੀਰ ਕਿ ਬੇਰੂੰ ਬਰਾਂਮਦ= ਜੋ ਬਾਹਰ ਆਏ ਤੇ ਯਮਨ ਵਲੈਤ ਦੇ ਦਰਿਆ ਪਰ ਆਬ=ਪਾਣੀ ਦੇ ਲਬੇ=ਕੰਢੇ ਪਰ ਨਿਸ਼ਸਤਹ=ਬੈਠ ਗਏ ॥ ੭੦ ॥

ਬਰਾਂਮਦ ਯਕੇ ਸ਼ੇਰ ਦੀਦਨ ਸ਼ਿਤਾਬ ॥

ਬਖ਼ੁਰਦਨ ਅਜ਼ਾਂ ਹਰਦੁ ਤਨ ਰਾ ਕਬਾਬ ॥੭੧॥

ਇਨ੍ਹਾਂ ਨੂੰ ਦੀਦਨ = ਦੇਖ ਕੇ ਯਕੇ ਸ਼ੇਰ = ਇਕ ਸ਼ੇਰ ਸ਼ਿਤਾਬ = ਛੇਤੀ ਜੰਗਲ ਤੋਂ ਬਰਾਂਮਦ=ਬਾਹਰ ਆਇਆ। ਅਜ਼ਾਂ=ਉਨ੍ਹਾਂ ਹਰਦੁ=ਦੋਹਾਂ ਦੇ ਤਨ ਰਾ=ਸਰੀਰਾਂ ਦਾ ਕਬਾਬ = ਮਾਸ ਬ ਖੁਰਦਨ=ਖਾਣ ਵਾਸਤੇ ॥ ੭੧ ॥

ਜ਼ਿ ਦਰੀਯਾ ਬਰ ਆਮਦ ਜ਼ਿ ਮਗਰੇ ਅਜ਼ੀਮ ॥

ਖੁਰਮ ਹਰਦੁ ਤਨ ਰਾ ਬਹੁਕਮੇ ਕਰੀਮ ॥੭੨॥

ਦੂਸਰੇ ਪਾਸਿਓਂ ਅਜ਼ੀਮ = ਬੜਾ ਭਾਰੀ ਮਗਰ ਮਛ ਦਰਿਆ ਜ਼ਿ = ਤੋਂ ਬਰਆਮਦ=ਬਾਹਰ ਆਇਆ, ਹਰਦੂ ਤਨ ਰਾ = ਦੋਹਾਂ ਸਰੀਰਾਂ ਤਾਈਂ ਖ਼ੁਰਮ = ਖਾਣ ਵਾਸਤੇ ਕਰੀਮ = ਪ੍ਰਮਾਤਮਾਂ ਦੇ ਹੁਕਮ ਬ = ਵਿਚ ॥ ੭੨ ॥

ਬਜਾਇਸ਼ ਦਰਾਂਮਦ ਜ਼ਿ ਸ਼ੇਰੇ ਸ਼ਿਤਾਬ ॥
ਗਜ਼ੰਦਸ਼ ਹਮੀ ਬੁਰਦ ਬਰ ਰੋਦ ਆਬ ॥ ੭੩ ॥

ਓਹ ਸ਼ੇਰ ਸ਼ਿਤਾਬ ਜ਼ਿ = ਜਲਦੀ ਨਾਲ ਸ = ਉਸ ਜਾਇ = ਜਗਾ ਦੇ ਬ = ਵਿਚ ਦਰਾਂਮਦ = ਆਇਆ। ਜੋ ਹਮੀ = ਭੀ ਗਜ਼ੰਦਸ਼ = ਛਾਲ ਨੂੰ ਆਬ = ਜਲ ਦੇ ਰੋਦ ਬਰ = ਕਿਨਾਰੇ ਉਪਰ ਬੁਰਦ = ਲੈ ਗਿਆ ॥ ੭੩ ॥

ਬਪੇਚੀਦ ਸਰ ਓ ਖਤਾ ਗਸ਼ਤ ਸ਼ੇਰ ॥
ਬਦਹਨੇ ਦਿਗਰ ਦੁਸ਼ਮਨ ਅਫਤਦ ਦਲੇਰ ॥੭੪॥

ਸ਼ੇਰ ਦੀ ਛਾਲ ਨੂੰ ਵੇਖ ਕੇ ਇਨ੍ਹਾਂ ਨੇ ਆਪਣੇ ਸਰ ਬਪੇਚੀਦ=ਸਿਰ ਵਿੰਗੇ ਕਰ ਲਏ ਇਸ ਤੋ ਸ਼ੇਰ ਦੀ ਓਹ ਛਾਲ ਖਤਾ ਗਸ਼ਤ=ਖਾਲੀ ਚਲੀ ਗਈ। ਦਿਗਰ= ਦੂਸਰਾ ਦੁਸ਼ਮਣ ਜੋ ਮਗਰ ਮਛ ਸੀ ਉਸ ਦੇ ਬ ਦਹਨੇ=ਵਿਚ ਮੂੰਹ ਦੇ ਉਹ ਸ਼ੇਰ ਦਲੇਰ = ਬਹਾਦਰੀ ਨਾਲ ਅਫਤਦ = ਜਾ ਪਿਆ ॥ ੭੪ ॥

ਬਗੀਰਦ ਮਗਰ ਦਸਤ ਸ਼ੇਰੇ ਸ਼ਿਤਾਬ ॥
ਬਬੁਰਦੰਦ ਓਰਾ ਕਸ਼ੀਦਹ ਦਰ ਆਬ ॥੭੫॥

ਤਾਂ ਮਗਰ ਮਛ ਨੇ ਉਸ ਸ਼ੇਰ ਦਾ ਦਸਤ ਸ਼ਿਤਾਬ ਬਗੀਰਦ = ਹੱਥ ਜਲਦੀ ਨਾਲ ਫੜ ਲਿਆ ਤੇ ਓਰਾ=ਉਸ ਸ਼ੇਰ ਤਾਈਂ ਆਬ ਦਰ = ਜਲ ਦੇ ਅੰਦਰ ਕਸ਼ੀਦਹ = ਖਿਚ ਕੇ ਬਬੁਰਦੰਦ = ਲੈ ਗਿਆ ॥ ੭੫ ॥

ਬੁਬੀਂ ਕੁਦਰਤੇ ਕਿਰਦਗਾਰੇ ਜਹਾਂ ॥
ਕਿ ਈਂਰਾ ਬਬਖ਼ਸ਼ੀਦ ਕੁਸਤਸ਼ ਅਜ਼ਾਂ ॥੭੬॥

ਹੇ ਔਰੰਗਜ਼ੇਬ ! ਤੂੰ ਜਹਾਂ = ਸੰਸਾਰ ਦੇ ਕਿਰਦ ਗਾਰੇ = ਕਰਤਤਾਂ ਦੇ ਕਰਨ ਵਾਲੇ ਪ੍ਰਮਾਤਮਾ ਦੀ ਕੁਦਰਤ ਨੂੰ ਬੁਬੀਂ=ਵੇਖਣਾ ਕਰ ਕਿ = ਜੋ ਈਂ ਰਾ = ਇਨ੍ਹਾਂ ਦੇ ਤਾਈਂ ਬਬਖਸ਼ੀਦ=ਬਖਸ਼ ਕੇ ਬਚਾ ਲਿਆ ਹੈ ਅਤੇ ਅਜ਼ਾਂ = ਉਸ ਸ਼ੇਰ ਨੂੰ ਕੁਸ਼ਤਸ਼= ਕੁਹਾ ਦਿਤਾ ਹੈ ॥ ੭੬ ॥

ਬਿਰਫ਼ਤੰਦ ਹਰਦੋ ਬ ਹੁਕਮੇ ਅਮੀਰ ॥
ਯਕੇ ਸ਼ਾਹਜ਼ਾਦਹ ਬ ਦੁਖਤਰ ਵਜ਼ੀਰ ॥੭੭॥

ਅਮੀਰ=ਪ੍ਰਮਾਤਮਾ ਦੇ ਹੁਕਮ ਬ=ਵਿਚ ਹਰਦੋ ਬਿਰਫਤੰਦ=ਦੋਨੋਂ ਚਲ ਦੇ ਹੋਏ। ਯਕੇ ਸ਼ਾਹ ਜ਼ਾਦਹ = ਇਕ ਬਾਦਸ਼ਾਹ ਦਾ ਪੁਤਰ ਵ = ਅਤੇ ਦੂਸਰੀ

ਵਜ਼ੀਰ ਦੀ ਦੁਖਤਰ=ਬੇਟੀ ॥ ੭੭ ॥

ਬਿਅਫ਼ਤਾਦ ਹਰਦੋ ਬ ਦਸਤੇ ਅਜ਼ੀਮ ॥
ਨ ਸ਼ਾਯਦ ਦਿਗਰ ਦੀਦ ਜੁਜ਼ ਯਕ ਕਰੀਮ ॥੭੮॥

ਅਜ਼ੀਮ=ਬੜੇ ਭਾਰੀ ਬ ਦਸਤੇ=ਵਿਚ ਜੰਗਲ ਦੇ ਹਰਦੋ=ਦੋਨੋਂ ਬਿਅਫ਼ਤਾਦ=ਪੈਂਦੇ ਹੋਏ। ਜਿਸ ਜੰਗਲ ਵਿਚ ਯਕ ਕਰੀਮ=ਇਕ ਕ੍ਰਿਪਾਲੂ ਪ੍ਰਮਾਤਮਾਂ ਤੋਂ ਜੁਜ਼=ਬਿਨਾਂ ਦਿਗਰ=ਦੂਸਰਾ ਕੋਈ ਸਾਯਤ=ਸਹਾਇਕ ਨਹੀਂ ਦੀਦ=ਵੇਖੀਦਾ ॥ ੭੮ ॥

ਬਮੁਲਕੇ ਹਬਸ਼ ਆਮਦ ਆਂ ਨੇਕ ਖੋਇ ॥
ਯਕੇ ਸ਼ਾਹਜ਼ਾਦਹ ਦਿਗਰ ਖ਼ੂਬ ਰੋਇ ॥ ੭੯ ॥

ਆਂ=ਉਹ ਦੋਨੋਂ ਨੇਕ ਖੋਇ=ਚੰਗੇ ਸੁਭਾਵ ਵਾਲੇ ਹਬਸ਼ ਮੁਲਕ ਦੇ ਬ ਆਮਦ=ਵਿਚ ਆਏ। ਜੋ ਯਕੇ ਸ਼ਾਹ ਜ਼ਾਦਹ=ਇਕ ਬਾਦਸ਼ਾਹ ਦਾ ਪੁਤਰ ਦਿਗਰ=ਦੂਸਰੀ ਖ਼ੂਬ ਰੋਇ=ਚੰਗੀ ਸੁੰਦਰ ਮੁਖ ਵਾਲੀ ਵਜ਼ੀਰ ਦੀ ਲੜਕੀ ॥ ੭੯ ॥

ਦਰ ਆਂ ਜਾ ਬਿਆਮਦ ਕਿ ਬਿਨਸ਼ਸਤਹ ਸ਼ਾਹ ॥
ਨਸ਼ਸਤੰਦ ਸ਼ਬ ਰੰਗ ਜ਼ਰਰੀਂ ਕੁਲਾਹ ॥ ੮੦ ॥

ਆ ਜਾ ਦਰ ਬਿਆਮਦ=ਉਸ ਜਗਾ ਦੇ ਅੰਦਰ ਆਏ ਕਿ=ਜੋ ਜਿਥੇ ਸ਼ਾਹ=ਬਾਦਸ਼ਾਹ ਬਿਨਸ਼ਸਤਹ=ਬੈਠਾ ਸੀ। ਜ਼ਹਰੀ=ਸੋਨੇ ਦੀ ਕੁਲਾਹ=ਟੋਪੀ ਪਹਿਰ ਕੇ ਸ਼ਬ=ਰਾਤ ਵਾਂਗੂ ਕਾਲੇ ਰੰਗ ਵਾਲਾ ਬਾਦਸ਼ਾਹ ਜਿਥੇ ਨਸ਼ਸਤੰਦ=ਬੈਠਾ ਹੈ ॥ ੮੦ ॥

ਬਦੀਦੰਦ ਓਰਾ ਬੁਖਾਂਦੰਦ ਪੇਸ਼ ॥
ਬਗੁਫਤੰਦ ਕਿ ਏ ਸ਼ੇਰ ਆਜ਼ਾਦ ਕੇਸ਼ ॥੮੧॥

ਬਾਦਸ਼ਾਹ ਨੇ ਬਦੀਦੰਦ=ਵੇਖ ਕੇ ਓਰਾਂ=ਉਨ੍ਹਾਂ ਦੇ ਤਾਈਂ ਆਪਣੇ ਪੇਸ਼=ਅਗੇ ਬੁਖਾਂਦੰਦ=ਬੁਲਾ ਲਿਆ ਤੇ ਐਸੇ ਬਗੁਫਤੰਦ=ਕਿਹਾ ਕਿ ਏ=ਜੋ ਹੇ ਸ਼ੇਰ ਦਿਲ ਵਾਲੇ! ਅਤੇ ਆਜ਼ਾਦ ਕਸ਼=ਨਿਆਰੇ ਧਰਮ ਵਾਲੇ ॥ ੮੧ ॥

ਜ਼ਿ ਮੁਲਕੇ ਕਦਾਮੀ ਤੁ ਬ ਮਨ ਬਗੋ ॥
ਚਿਨਾਮੇ ਕਿਰਾ ਤੋ ਬ ਈਂ ਤਰਫ਼ ਜੋ ॥੮੨॥

ਕਦਾਮੀ ਮੁਲਕੇ ਜ਼ਿ=ਕੌਣ ਦੇਸ ਤੋਂ ਆਏ ਹੋ, ਤੁ ਬ ਮਨ ਬਗੋ=ਤੂੰ ਨਾਲ ਮੇਰੇ ਕਹੋ। ਤੋ ਚਿ ਨਾਮੇ=ਤੇਰਾ ਕੀ ਨਾਮ ਹੈ ਅਤੇ ਬ ਈਂ=ਇਸ ਤਰਫ ਕਿਰਾ=ਕਿਸ ਨੂੰ ਜੋ=ਢੂੰਡਦਾ ਹੈਂ ॥ ੮੨ ॥

ਵਗਰ ਨਹ ਮਰਾ ਤੇ ਨ ਗੋਈਂ ਚੁ ਰਾਸਤ ॥
ਕਿ ਮੁਰਦਨ ਖ਼ਿਤਾਬ ਅਸਤ ਏਜ਼ਦ ਗਵਾਹਸਤ ॥੮੩॥

ਵਗਰਨਹ=ਅਗਰ ਨਹੀਂ ਤਾਂ ਚੁ ਤੋ ਮਰਾ ਰਾਸਤ ਨ ਗੋਈ=ਜੇ ਤੂੰ ਮੇਰੇ ਤਾਈਂ ਸੱਚੀ ਗਲ ਨਾ ਕਹੇਂਗਾ ਤਾਂ ਮੇਰਾ ਮੁਰਦਨ=ਮਰਨਾਂ ਸ਼ਿਤਾਬ ਅਸਤ=ਜਲਦੀ ਹੋਵੇਗਾ ਇਸ ਵਿਚ ਏਜ਼ਦ=ਪ੍ਰਮਾਤਮਾ ਗਵਾਹ ਹੈ ॥ ੯੩ ॥

**ਸ਼ਹਿਨ ਸ਼ਾਹਿ ਪਿਸਰੇਮ ਮਾਯੰਦਰਾਂ ॥**

**ਕਿ ਦਖਤਰ ਵਜ਼ੀਰ ਅਸਤ ਈਂ ਨਉਜਵਾਂ ॥੯੪॥**

ਹੁਣ ਲੜਕਾ ਕਹਿੰਦਾ ਹੈ—ਮਾਯੰਦਰਾਂ=ਵਲੈਤਾਂ ਦਾ ਜੋ ਸ਼ਹਿਨਸ਼ਾਹਿ=ਚੱਕ੍ਰਵਰਤੀ ਬਾਦਸ਼ਾਹ ਹੈ ਉਸ ਦਾ ਮੈਂ ਪਿਸਰੇਮ=ਲੜਕਾ ਹਾਂ ਅਤੇ ਇਹ ਨੌਜਵਾਨ ਇਸਤ੍ਰੀ ਵਜ਼ੀਰ ਦੀ ਦੁਖਤਰ ਅਸਤ=ਬੇਟੀ ਹੈ ॥ ੯੪ ॥

**ਹਕੀਕਤ ਬਗ਼ੁਫਤਸ਼ ਜ਼ਿ ਪੇਸ਼ੀਲਹ ਹਾਲ ॥**

**ਕਿ ਬਰ ਵੈ ਚੁ ਬੁਗੁਜ਼ਸ਼ਤ ਚੰਦੀਂ ਜ਼ਵਾਲ ॥੯੫॥**

ਸ=ਉਸ ਬਾਦਸ਼ਾਹ ਨੂੰ ਆਪਣੇ ਪੇਸ਼ੀਨਹ=ਪਿਛਲੇ ਹਾਲ ਜ਼ਿ=ਦੀ ਸਾਰੀ ਹਕੀਕਤ ਬਗੁਫਤਸ਼=ਗਲ ਬਾਤ ਕਹੀ ਕਿ=ਜੋ ਚੁ=ਜਿਸ ਜਿਸ ਪ੍ਰਕਾਰ ਵੈ ਬਰ=ਉਨ੍ਹਾਂ ਦੇ ਉਪਰ ਚੰਦੀਂ=ਕਿਤਨੀ ਭਾਵ ਬਹੁਤੀ ਜ਼ਿਵਾਲ=ਪੀੜਾ ਬੁ ਗੁਜ਼ਸ਼ਤ=ਗੁਜ਼ਰੀ ਸੀ ॥ ੯੫ ॥

**ਬਮਿਹਰਸ਼ ਦਰਾਂਮਦ ਬਗੁਫਤ ਅਜ਼ ਜ਼ੁਬਾਂ ॥**

**ਮਰਾ ਖਾਨਹ ਜਾਏ ਜ਼ਿ ਖੁਦ ਖਾਨਹ ਦਾਂ ॥੯੬॥**

ਉਸ ਵੇਲੇ ਬਾਦਸ਼ਾਹ ਬ ਮਿਹਰਸ਼=ਵਿਚ ਮੇਹਰ ਦੇ ਦਰਾਂਮਦ=ਆ ਕੇ ਜ਼ਬਾਨ ਅਜ਼=ਨਾਲ ਬਗੁਫਤ=ਕਹਿੰਦਾ ਹੈ। ਮਰਾ ਖਾਨਹ ਜਾਏ=ਮੇਰੇ ਘਰ ਦੀ ਜੋ ਜਗ੍ਹਾ ਹੈ, ਜ਼ਿ=ਇਹ ਤੁਸੀਂ ਖੁਦ ਖਾਨਹ=ਆਪਣੇ ਘਰ ਵਰਗੀ ਦਾਂ = ਜਾਣੋ ॥ ੯੬ ॥

**ਵਜ਼ਾਰਤ ਖੁਦਸ਼ ਰਾ ਤੁਰਾ ਮੇ ਦਿਹਮ ॥**

**ਕੁਲਾਹੇ ਮੁਮਾਲਕ ਤੁ ਬਰ ਸਰ ਨਿਹਮ ॥੯੭॥**

ਖੁਦਸ਼ = ਆਪਣੀ ਵਜ਼ਾਰਤ ਰਾ = ਵਜ਼ੀਰੀ ਨੂੰ ਮੇ ਤੁਰਾ ਦਿਹਮ = ਮੈਂ ਤੇਰੇ ਤਾਈਂ ਦਿੰਦਾ ਹਾਂ ਅਰ ਮੁਮਾਲਕ = ਮੁਲਕਾਂ ਦੀ ਕੁਲਾਹੇ = ਟੋਪੀ ਤੁ ਸਰ ਬਰ = ਤੇਰੇ ਸਿਰ ਉਪਰ ਨਿਹਮ = ਰੱਖਦਾ ਹਾਂ ॥ ੯੭ ॥

**ਬਗੁਫਤੰਦ ਈਂਰਾ ਵ ਕਰਦੰਦ ਵਜ਼ੀਰ ॥**

**ਕਿ ਨਾਮੇ ਵਜਾਂ ਬੂਦ ਰੌਸ਼ਨ ਜ਼ਮੀਰ ॥੯੮॥**

ਈਂਰਾਂ=ਇਸ ਦੇ ਤਾਈਂ ਐਸੇ ਬਗੁਫਤੰਦ=ਕਹਿ ਕੇ ਵ=ਉਸ ਨੂੰ ਵਜ਼ੀਰ ਕਰਦੰਦ=ਕਰ ਦਿਤਾ। ਕਿ ਵਜ਼ਾਂ=ਜੋ ਉਸਦਾ ਨਾਮ 'ਰੌਸ਼ਨ ਜਮੀਰ' ਬੂਦ=ਸੀ ॥੯੮॥

**ਬ ਹਰ ਜਾ ਕਿ ਦੁਸ਼ਮਨ ਸ਼ਨਾਸਦ ਅਜ਼ੀਮ ॥**
**ਦਵੀਦੰਦ ਬਰ ਵੈ ਬ ਹੁਕਮੇ ਕਰੀਮ ॥੮੯॥**

ਕਿ ਹਰ ਜਾ ਬ=ਜੋ ਤਮਾਮ ਜਗਾ ਦੇ ਵਿਚ ਜਿਥੇ ਵੀ ਅਜ਼ੀਮ=ਬੜੇ ਭਾਰੀ ਦੁਸ਼ਮਣ ਨੂੰ ਸ਼ਨਾਸਦ=ਪਛਾਣਦਾ ਹੈ। ਕਰੀਮ=ਪ੍ਰਮਾਤਮਾ ਦੇ ਹੁਕਮ ਵਿਚ ਵੈ ਬਰ= ਉਸ ਦੇ ਉਪਰ ਦਵੀਦੰਦ=ਦੌੜਨਾ ਕਰਦਾ ਹੈ ॥ ੮੯ ॥

**ਕਿ ਖੂਨਸ਼ ਬਰੇਜ਼ੀਦ ਕਰਦੰਦ ਜ਼ੇਰ ॥**
**ਦਿਗਰ ਜਾ ਸ਼ੁਨੀਦੇ ਦਵੀਦੇ ਦਲੇਰ ॥੯੦॥**

ਜਾਂਦਿਆਂ ਨਾਲ ਹੀ ਕਿ=ਜੋ ਸ=ਉਸ ਵੈਰੀ ਦਾ ਖੂਨ ਬਰੇ ਜ਼ੀਦ=ਡੋਲ੍ਹ ਦਿੰਦਾ ਹੈ ਅਤੇ ਉਸ ਨੂੰ ਆਪਣੇ ਜ਼ੇਰ ਕਰਦੰਦ=ਅਧੀਨ ਕਰ ਲੈਂਦਾ ਹੈ।

ਇਸੀ ਤਰ੍ਹਾਂ ਜਿਸ ਵੇਲੇ ਦਿਗਰ ਜਾ=ਦੂਸਰੀ ਜਗ੍ਹਾ ਦੁਸ਼ਮਣ ਨੂੰ ਆਕੀ ਹੋਇਆ ਸੁਣਦਾ ਹੈ ਤਾਂ ਓਥੇ ਭੀ ਬੜੀ ਬਹਾਦਰੀ ਨਾਲ ਦਵੀਦੇ=ਦੌੜਦਾ ਹੈ ॥ ੯੦ ॥

**ਬ ਹਰ ਜਾ ਕਿ ਤਰਕਸ਼ ਬਰੇਜ਼ੰਦ ਤੀਰ ॥**
**ਬਕੁਸ਼ਤੇ ਅਦੂਰਾ ਬ ਕਰਦੇ ਅਸੀਰ ॥੯੧॥**

ਕਿ ਹਰ ਜਾ=ਜੋ ਤਮਾਮ ਜਗ੍ਹਾ ਪਰ ਜਾ ਕੇ ਤਰਕਸ਼ ਬ=ਭਥੇ ਵਿਚੋਂ ਤੀਰ ਬਰੇਜ਼ੰਦ=ਬਾਣਾਂ ਨੂੰ ਡੋਲ ਕੇ ਭਾਵ ਚਲਾ ਕੇ ਅਦੂਰਾ=ਵੈਰੀਆਂ ਨੂੰ ਬਕੁਸ਼ਤੇ=ਕੋਂਹਦਾ ਹੈ ਅਤੇ ਬ=ਨਾਲ ਹੀ ਬਾਕੀ ਦਿਆਂ ਨੂੰ ਅਸੀਰ ਕਰਦੇ=ਕੈਦ ਕਰ ਲੈਂਦਾ ਭਾਵ ਬੰਨ ਲੈਂਦਾ ਹੈ ॥ ੯੧ ॥

**ਬ ਮੁਦਤ ਯਕੇ ਸਾਲ ਤਾ ਚਾਰ ਮਾਹ ॥**
**ਦਰਿਖਸ਼ਿੰਦਹ ਆਮਦ ਚੁ ਰਖਸ਼ਿੰਦਹ ਮਾਹ ॥੯੨॥**

ਯਕੇ ਸਾਲ ਤਾ=ਇਕ ਬਰਸ ਅਤੇ ਚਾਰ ਮਾਹ=ਚਾਰ ਮਹੀਨਿਆਂ ਦੇ ਬ ਮੁਦਤ= ਅਰਸੇ ਵਿਚ ਸਾਰੇ ਦੇਸ ਸਰ ਕਰ ਲੀਤੇ।

ਰਖਸ਼ਿੰਦਹ ਮਾਹ ਚੁ=ਪ੍ਰਕਾਸ਼ ਵਾਲੇ ਪੂਰਨਮਾਸ਼ੀ ਦੇ ਚੰਦ੍ਰਮਾਂ ਮਨਿੰਦ ਦਰਿਖਸ਼ਿੰਦਹ ਆਮਦ=ਅੰਦਰ ਪ੍ਰਕਾਸ਼ ਦੇ ਆਇਆ ॥ ੯੨ ॥

**ਬਦੋਜ਼ੰਦ ਦੁਸ਼ਮਨ ਬਸੋਜ਼ੰਦ ਤਨ ॥**
**ਬਯਾਦ ਆਮਦਸ਼ ਰੋਜ਼ਗਾਰੇ ਕੁਹਨ ॥੯੩॥**

ਸ਼ਸਤ੍ਰਾਂ ਦੇ ਬ=ਨਾਲ ਦੁਸ਼ਮਣਾਂ ਨੂੰ ਦੋਜ਼ੰਦ=ਪ੍ਰੋਂਵਦਾ ਹੈ ਅਤੇ ਬ=ਨਾਲ ਹੀ ਉਨ੍ਹਾਂ ਦੇ ਤਨ=ਸਰੀਰਾਂ ਨੂੰ ਸੋਜ਼ੰਦ=ਸਾੜ ਸੁਟਦਾ ਹੈ। ਇਕ ਦਿਨ, ਸੁਭਾਵਕ ਹੀ ਵਜ਼ੀਰ ਦੀ ਲੜਕੀ ਨੂੰ ਕੁਹਨ=ਪੁਰਾਣਾ ਰੋਜ਼ਗਾਰੇ=ਕੰਮ, ਬ ਯਾਦ ਆਮਦਸ਼=ਵਿਚ ਯਾਦਗੀਰੀ ਦੇ ਆਇਆ ਕਿ ਸਾਨੂੰ ਬਾਦਸ਼ਾਹ ਨੇ ਬੇੜੀਆਂ ਰਾਹੀਂ ਡੂੰਘੇ ਦਰਿਆ

ਵਿਚ ਰੋੜ੍ਹ ਕੇ ਦੇਸ ਨਿਕਾਲਾ ਦਿਤਾ ਹੋਇਆ ਹੈ ॥ ੯੩ ॥

ਬਗੁਫਤਸ਼ ਯਕੇ ਰੋਜ਼ ਦੁਖ਼ਤਰ ਵਜ਼ੀਰ ॥
ਕਿ ਏ ਸ਼ਾਹ ਸ਼ਾਹਾਨ ਰਉਸ਼ਨ ਜ਼ਮੀਰ ॥੯੪॥

ਵਜ਼ੀਰ ਦੀ ਦੁਖਤਰ=ਬੇਟੀ ਨੇ ਯਕੇ ਰੋਜ਼=ਇਕ ਦਿਨ ਆਪਣੇ ਪਤੀ ਨੂੰ ਬਗੁਫਤਸ਼=ਕਿਹਾ ਕਿ ਏ ਸ਼ਾਹ ਸ਼ਾਹਾਨ=ਜੇ ਹੇ ਬਾਦਸ਼ਾਹਾਂ ਦੇ ਬਾਦਸ਼ਾਹ ! 'ਰੌਸ਼ਨ ਜ਼ਮੀਰ' ॥ ੯੪ ॥

ਬਯਕ ਬਾਰ ਮੁਲਕ ਤੁ ਫਰਾਮੋਸ਼ ਗਸ਼ਤ ॥
ਕਿ ਅਜ਼ ਮਸਤ ਮਸਤੀ ਹਮਹ ਹੋਸ਼ ਗਸ਼ਤ ॥੯੫॥

ਬ ਯਕ ਬਾਰ=ਇਕੋ ਵੇਰੀ ਤੁ=ਤੈਨੂੰ ਆਪਣਾ ਮੁਲਕ ਫ਼ਰਾਮੋਸ਼ ਗਸ਼ਤ=ਭੁਲ ਗਿਆ ਹੋਇਆ ਹੈ ਕਿ=ਜੋ ਇਸ ਹਬਸ ਦੇਸ਼ ਵਿਚ ਆ ਕੇ ਵਜ਼ਾਰਤ ਮਿਲ ਜਾਣ ਨਾਲ ਇਸ ਮਸਤਾਈ ਦੀ ਮਸਤੀ ਅਜ਼=ਨਾਲ ਹਮਹ=ਤਮਾਮ ਬੁਧੀ ਦੀ ਹੋਸ਼ ਗਸ਼ਤ=ਚਲੀ ਗਈ ਹੈ ॥ ੯੫ ॥

ਤੁ ਆਂ ਮੁਲਕ ਪੇਸ਼ੀਨਹਰਾ ਯਾਦ ਕੁਨ ॥
ਕਿ ਸ਼ਹਰੇ ਪਦਰ ਰਾ ਤੁ ਆਬਾਦ ਕੁਨ ॥੯੬॥

ਤੁ ਆਂ=ਤੂੰ ਉਸ ਪੇਸ਼ੀਨਹਰਾ=ਪਿਛਲੇ ਮੁਲਕ ਦੇ ਤਾਈਂ ਯਾਦ ਕਰ। ਕਿ ਪਦਰ ਰਾ=ਜੋ ਪਿਤਾ ਦਾ ਸ਼ਹਿਰ ਤੁ=ਤੂੰ ਆਬਾਦ ਕੁਨ=ਕੀਤਾ ਹੋਇਆ ਹੈ॥੯੬॥

ਭਾਵ ਆਪਣੇ ਪਿਤਾ ਉਪਰ ਧਾਵਾ ਕਰਕੇ ਉਸ ਨੂੰ ਵੀ ਬਰਬਾਦ ਕਰ ਦੇਹ, ਕਿਉਂਕਿ ਸਾਨੂੰ ਉਸ ਨੇ ਦੇਸ ਨਿਕਾਲਾ ਦਿਤਾ ਹੋਇਆ ਹੈ।

ਨਿਗਹ ਦਾਸ਼ਤ ਅਜ਼ ਫਉਜ਼ ਲਸ਼ਕਰ ਤਮਾਮ ॥
ਬਸੇ ਗੰਜ ਬਖਸ਼ੀਦ ਬਰ ਵੈ ਮੁਦਾਮ ॥੯੭॥

ਔਰਤ ਪਾਸੋਂ ਇਹ ਗੱਲ ਸੁਣ ਕੇ ਸਾਰੀ ਫੌਜ=ਸੈਨਾ ਅਤੇ ਲਸ਼ਕਰ=ਦਲ ਦੇ ਉਪਰ ਨਿਗਾਹ ਦਾਸ਼ਤ=ਰੱਖੀ ਅਤੇ ਉਸ ਦਿਨ ਤੋਂ ਲੈ ਕੇ ਮੁਦਾਮ=ਹਮੇਸ਼ਾਂ ਹੀ ਵੈ ਬਰ=ਉਨ੍ਹਾਂ ਦੇ ਉਪਰ ਬਸੇ=ਬਹੁਤ ਸਾਰੇ ਗੰਜ=ਖਜਾਨੇ ਸੋ ਪਦਾਰਥ ਬਖਸ਼ੀਦ= ਬਖਸ਼ਦਾ ਹੋਇਆ ॥ ੯੭ ॥

ਯਕੇ ਲਸ਼ਕਰ ਆਰਾਸਤ ਚੂੰ ਨਉ ਬਹਾਰ ॥
ਜ਼ਿ ਖੰਜਰ ਬ ਗੁਰਜੋ ਵ ਬਕਤਰ ਹਜ਼ਾਰ ॥੯੮॥

ਨਉ ਬਹਾਰ=ਬਸੰਤ ਰੁਤ ਦੇ ਚੂੰ=ਮਨਿੰਦ ਯਕੇ=ਇਕ ਜੰਗੀ ਲਸ਼ਕਰ ਆਰਾਸਤ= ਬਣਾਇਆ । ਭਾਵ ਰਿਸ਼ਟ ਪੁਸ਼ਟ ਸੂਰਮੇ ਤਿਆਰ ਕੀਤੇ ਜੋ ਖੰਜਰ=

ਕਟਾਰਾਂ ਨਾਲ, ਗੁਰਜਾਂ ਨਾਲ ਅਤੇ ਬਖਤਰ=ਸੰਜੋਆਂ ਨਾਲ ਹਜ਼ਾਰਾਂ ਹੀ ਸਨਧ ਬਧ ਹੈਂ ॥ ੯੮ ॥

ਜ਼ਿਰਹ ਖੋਦ ਖ਼ੁਫ਼ਤਾਨ ਬਰਗਸ਼ਤਵਾਨ ॥
ਜ਼ਿ ਸ਼ਮਸ਼ੇਰ ਹਿੰਦੀ ਗਿਰਾਂ ਤਾ ਗਿਰਾਨ ॥੯੯॥

ਜ਼ਿਰਹ=ਸੰਜੋਆਂ, ਖੋਦ=ਟੋਪ ਖ਼ੁਫਤਾਂਨ = ਚਿਲਤੇ ਅਤੇ ਬਰਗਸ਼ਤਵਾਂ = ਪੇਟੀਆਂ ਤਾ = ਅਤੇ ਹਿੰਦੁਸਤਾਨ ਦੀਆਂ ਗਿਰਾਂ = ਭਾਰੀ ਕੀਮਤ ਵਾਲੀਆਂ ਗਿਰਾਂਨ = ਭਾਰੀ ਸ਼ਮਸ਼ੇਰ = ਤਲਵਾਰਾਂ ਨਾਲ ਜੋ ਸੂਰਮੇ ਸਨੱਧ ਬਧ ਹੈਂ ॥ ੯੮ ॥

ਜ਼ਿ ਬੰਦੂਕ ਮਸਹਦ ਵ ਚੀਨੀ ਕਮਾਨ ॥
ਜ਼ਿਰਹ ਰੂਮ ਸ਼ਮਸ਼ੇਰ ਹਿੰਦੋਸਤਾਨ ॥੧੦੦॥

ਪੁਨਾ ਜੋ ਸੂਰਮੇ ਮਸਹਦ ਦੇਸ ਦੀਆਂ ਬੰਦੂਕਾਂ ਨਾਲ ਅਤੇ ਚੀਨ ਇਲਾਕੇ ਦੀਆਂ ਕਮਾਨਾਂ ਭਾਵ ਧਨੁਖਾਂ ਨਾਲ। ਰੂਮ ਵਲੈਤ ਦੀਆਂ ਜ਼ਿਰਹ = ਸੰਜੋਆਂ ਵ = ਅਤੇ ਭਾਰਤ ਦੀਆਂ ਤਲਵਾਰਾਂ ਨਾਲ ਤਿਆਰ ਬਰ ਤਿਆਰ ਹਨ ॥ ੧੦੦ ॥

ਚਿ ਅਜ਼ ਤਾਜ਼ੀ ਅਸਪਾਨ ਪੋਲਾਦ ਨਾਲ ॥
ਹਮਹ ਖ਼ਿੰਦਹ ਫ਼ੀਲਾਂਨ ਜਿਸ ਸ਼ਬੇ ਮਸਾਲ ॥੧੦੧॥

ਸੂਰਮਿਆਂ ਦੇ ਪਾਸ ਚਿ = ਜੋ ਤਾਜ਼ੀ ਜ਼ਾਤ ਦੇ ਅਸਪਾਨ ਘੋੜੇ ਹੈਂ, ਜਿਨ੍ਹਾਂ ਦੇ ਪੈਰਾਂ ਅਜ਼=ਨਾਲ ਪੋਲਾਦ ਨਾਲ=ਫੌਲਾਦੀ ਨਾਲਾਂ ਲਗੀਆਂ ਹੋਈਆਂ ਹਨ, ਅਤੇ ਹਮਹ=ਸਾਰ ਖ਼ਿੰਦਹ=ਪਾੜ ਖਾਣ ਵਾਲੇ ਫ਼ੀਲਾਂਨ=ਹਾਥੀ ਹੈਂ ਜੋ ਸ਼ਬ ਮਿਸਾਲ= ਰਾਤ ਦੇ ਮਨਿੰਦ ਕਾਲੇ ਹਨ ॥ ੧੦੧ ॥

ਹਮਹ ਸ਼ੇਰ ਮਰਦਾਂ ਵ ਜ਼ੋਰਾਵਰਾਂ ॥
ਕਿ ਸ਼ੇਰ ਅਫ਼ਕਨਾ ਰਾ ਬਸ਼ਫ਼ ਅਫ਼ਕਨਾਂ ॥੧੦੨॥

ਹਮਹ ਮਰਦਾਂ=ਤਮਾਮ ਸੂਰਮੇ ਸ਼ੇਰਾਂ ਵ=ਅਤੇ ਜ਼ੋਰਾਵਰਾਂ=ਪਹਿਲਵਾਨਾਂ ਦੇ ਮਨਿੰਦ ਬਲਵ ਨ ਹਨ। ਪੁਨਾ ਕਿ=ਜੋ ਸੂਰਮੇ ਸ਼ੇਰਾਂ ਨੂੰ ਅਫਕਨਾਂ=ਡਾਲਣ ਵਾਲੇ ਅਤੇ ਬ ਸ਼ਫ=ਵਿਚ ਮੈਦਾਨ ਦੇ ਪਹਿਲਵਾਨਾਂ ਨੂੰ ਵੀ ਅਫ਼ਕਨਾਂ=ਡਾਲਣ ਵਾਲੇ ਹਨ ॥ ੧੦੨ ॥

ਬਰਜ਼ਮ ਅੰਦਰੂੰ ਹਮਚੁ ਪੀਲ ਅਫ਼ਕਨ ਅਸਤ ॥
ਬਬਜ਼ਮ ਅੰਦਰੂੰ ਚਰਬ ਚਾਲਾਕ ਦਸਤ ॥੧੦੩॥

ਚੁ=ਜੋ ਸੂਰਮੇ ਬਰਜ਼ਮ=ਵਿਚ ਜੁਧ ਦੇ ਫੀਲ = ਹਾਥੀਆਂ ਨੂੰ ਹਮ = ਭੀ ਅਫਕਨਅਸਤ=ਡਾਲਣ ਵਾਲੇ ਹਨ। ਪੁਨਾ ਬ ਬਜ਼ਮ=ਵਿਚ ਸਭਾ ਦੇ ਜੋ ਬੜੇ ਚਰਬ = ਚਤੁਰ ਅਤੇ ਦਸਤ = ਹਥਾਂ ਦੇ ਚਲਾਕ ਹਨ ॥ ੧੦੩ ॥

ਨਿਸ਼ਾਂ ਮੇ ਦਿਹਦ ਨੇਜ਼ਹ ਰਾ ਨੋਕ ਖ਼ੂੰ ॥
ਕਸ਼ੀਦੰਦ ਅਜ਼ ਤੇਗ ਜ਼ਹਿਰ ਆਬ ਗੂੰ ॥੧੦੪॥

ਨੇਜ਼ਹ ਨੋਕ ਰਾ = ਨੇਜ਼ੇ ਦੀਆਂ ਨੋਕਾਂ ਨੂੰ ਖ਼ੂੰ ਨਿਸ਼ਾ = ਖ਼ੂਨ ਦੀਆਂ ਨਿਸ਼ਾਨੀਆਂ ਮੇ ਦਿਹਦ = ਦਿਤੀਆਂ। ਆਂ=ਉਹ ਤਲਵਾਰਾਂ ਕਸੀਦੰਦ=ਖਿਚਦੇ ਹੋਏ, ਜਿਨ੍ਹਾਂ ਨੂੰ ਜ਼ਹਿਰ ਦੇ ਆਬ=ਪਾਣੀ ਦਾ ਗੂੰ=ਰੰਗ ਚੜ੍ਹਿਆ ਹੋਇਆ ਹੈ ॥ ੧੦੪ ॥

ਯਕੇ ਫ਼ਉਜ ਆਰਾਸਤਹ ਹਮ ਚੁ ਕੋਹ ॥
ਜੁਵਾਨਾਨ ਸ਼ਾਇਸਤਹੇ ਯਕ ਗਰੋਹ ॥੧੦੫॥

ਕੋਹ=ਪਹਾੜ ਦੇ ਚੁ=ਮਨਿੰਦ ਅਚਲ ਯਕੇ = ਇਕ ਫੌਜ ਆਰਾਸਤਹ = ਬਣਾਈ। ਜੋ ਸ਼ਾਇਸਤਹੇ = ਚੰਗੇ ਚੰਗੇ ਜੁਵਾਨਾਨ = ਜੁਆਨ ਸੂਰਮੇ ਹਨ। ਯਕ ਗਰੋਹ = ਇਕ ਪਰੇਮ ਵਾਲੇ ॥ ੧੦੫ ॥

ਬਪੋਸ਼ੀਦ ਦਸਤਾਰ ਦੁਖਤਰ ਵਜ਼ੀਰ ॥
ਬ ਬਸਤੰਦ ਸ਼ਮਸ਼ੇਰ ਜੁਸਤੰਦ ਤੀਰ ॥੧੦੬॥

ਵਜ਼ੀਰ ਦੀ ਦੁਖਤਰ = ਬੇਟੀ ਨੇ ਆਪਣੇ ਸਿਰ ਤੇ ਦਸਤਾਰ = ਪੱਗ ਬਪੋਸ਼ੀਦ= ਪਹਿਨ ਲਈ ਭਾਵ ਬੰਨ੍ਹੀ। ਸ਼ਮਸ਼ੇਰ = ਤਲਵਾਰ ਬ ਬਸਤੰਦ = ਬੰਨ੍ਹ ਲਈ ਅਤੇ ਤੀਰ ਜੁਸਤੰਦ=ਬਾਣ ਚੁਣ ਲੀਤੇ ॥ ੧੦੬ ॥

ਬਸਰਦਾਰੀਏ ਕਰਦ ਪੇਸ਼ੀਨਹ ਫ਼ਉਜ ॥
ਰਵਾਂ ਕਰਦ ਲਸ਼ਕਰ ਚੁ ਦਰੀਯਾਇ ਮਉਜ ॥੧੦੭॥

ਫੌਜ ਦੇ ਪੇਸ਼ੀਨਹ=ਅਗੇ ਬ ਸਰਦਾਰੀਏ=ਸਰਦਾਰੀ ਕਰਦੀ ਹੋਈ ਅਤੇ ਦਰਿਆ ਦੀਆਂ ਮੌਜ ਚੁ=ਲਹਿਰਾਂ ਦੇ ਮਨਿੰਦ ਲਸ਼ਕਰ=ਦਲ ਨੂੰ ਰਵਾਨਾ ਕਰਦੀ ਹੋਈ ॥ ੧੦੭ ॥

ਯਕੇ ਗੋਲ ਬਸਤਹ ਚੁ ਅਬਰੇ ਸਿਆਹ ॥
ਬ ਲਰਜ਼ੀਦ ਬੂਮੋ ਬ ਲਰਜ਼ੀਦ ਮਾਹ ॥੧੦੮॥

ਸਿਆਹ ਅਬਰੇ ਚੁ=ਕਾਲੇ ਬਦਲਾਂ ਦੇ ਮਨਿੰਦ ਕਾਲੇ ਰੰਗ ਦਾ ਯਕੇ ਗੋਲ= ਇਕ ਤੁੰਬਣ ਬਸਤਹ=ਬੰਨ੍ਹਿਆਂ ਜਿਸ ਨਾਲ ਬੂਮੋ=ਪ੍ਰਿਥਵੀ ਬਲਰਜ਼ੀਦ=ਕੰਬ ਉਠੀ ਅਤੇ ਮਾਹ=ਚੰਦ੍ਰਮਾਂ ਬਲਰਜ਼ੀਦ = ਫਟ ਗਿਆ ॥ ੧੦੮ ॥

ਬਿਆਵੁਰਦ ਲਸ਼ਕਰ ਚੁ ਬਰ ਵੇ ਹਦੂਦ ॥
ਸਲਾਹੇ ਦਿਗਰ ਤੀਰ ਤੇਗੋ ਨਮੂਦ ॥੧੦੯॥

ਚੁ = ਜੋ ਵਜ਼ੀਰ ਦੀ ਲੜਕੀ ਵੇ=ਉਸ ਮਹੰਦਰਾਂ ਵਲੈਤ ਤੇ ਬਾਦਸ਼ਾਹ ਦੀ

ਹਦੂਦ ਬਰ=ਹਦ ਦੇ ਉਪਰ ਲਸ਼ਕਰ=ਫੌਜ ਨੂੰ ਬਿਆਵੁਰਦ=ਲਿਆਉਂਦੀ ਹੋਈ। ਓਥੇ ਖਲੋ ਕੇ ਇਹ ਸਲਾਹ ਨਮੂਦ=ਕੀਤੀ ਕਿ ਪਹਿਲੇ ਤੀਰ ਚਲਾਓ, ਦਿਗਰ= ਦੂਸਰੀ ਵਾਰ ਤੇਗ=ਤਲਵਾਰਾਂ ਚਲਾਓ ॥੧੦੯॥

ਬਿਆਰਾਸਤ ਲਸ਼ਕਰ ਬ ਸਾਜ਼ੇ ਤਮਾਮ ॥
ਹਮਹ ਖੰਜਰੋ ਗੁਰਜ਼ ਗੋਪਾਲ ਨਾਮ ॥੧੧੦॥

ਸਾਰੇ ਸਾਜਾਂ ਦੇ ਬ=ਨਾਲ ਲਸ਼ਕਰ ਨੂੰ ਬਿਆਰਾਸਤ=ਬਣਾਇਆ । ਭਾਵ ਸ਼ਸਤ੍ਰਾਂ ਬਸਤ੍ਰਾਂ ਨਾਲ ਸਨੱਧ ਬਧ ਕੀਤਾ। ਸੂਰਮਿਆਂ ਨੇ ਹਮਹ=ਸਾਰੇ ਖੰਜਰੋ= ਕਟਾਰ, ਗੁਰਜ ਤੇ ਗੁਪਾਲ=ਗੋਪੀਏ, ਖਭਾਣੀਆਂ ਆਦਿਕ ਨਾਮ=ਪ੍ਰਸਿੱਧ ਸ਼ਸਤ੍ਰ ਲੈਣਾ ਕੀਤੇ ॥ ੧੧੦ ॥

ਬ ਬੁਰਦੰਦ ਅਕਲੀਮ ਤਾਰਾਜ ਸਖ਼ਤ ॥
ਬ ਬੁਰਦਨ ਸ਼ਹੇ ਬਾਦ ਪਾਯਾਨ ਰਖਤ ॥੧੧੧॥

ਫੇਰ ਸੂਰਮਿਆਂ ਨੂੰ ਆਪਣੇ ਬ=ਨਾਲ ਬੁਰਦੰਦ=ਲੈ ਗਈ । 'ਅਕਲੀਮ ਵਲੈਤ' ਨੂੰ ਸਖਤੀ ਨਾਲ ਤਾਰਾਜ=ਲੁਟਣ ਵਾਸਤੇ ਤੇ ਰਖਤ=ਸਮੱਗ੍ਰੀ ਦੇ ਸਹਿਤ ਸ਼ਹੇ=ਬਾਦਸ਼ਾਹੀ ਬਾਦ ਪਯਾਨ=ਘੋੜੇ ਲੁਟ ਕੇ ਬ ਬੁਰਦਨ=ਲੈ ਆਈ† ॥ ੧੧੧ ॥

ਚੁਨਾ ਜੰਗ ਕਰਦੰਦ ਆਂ ਮੁਲਕ ਰਾ ॥
ਚੁ ਬਰਗੇ ਦਰਖਤਾਂ ਜ਼ਿ ਬਾਦੇ ਸਬਾਂ ॥੧੧੨॥

ਜੰਗ ਕਰਕੇ ਆਂ=ਉਸ ਮੁਲਕ ਦੇ ਰਾ=ਤਾਈਂ ਚੁਨਾ=ਐਸੇ ਕੰਬਾਇਆ ਚੁ ਸਬਾਂ=ਜੈਸੇ ਸਵੇਰ (ਅੰਮ੍ਰਿਤ ਵੇਲੇ ਦੀ) ਬਾਦੇ ਜ਼ਿ=ਪੌਣ ਨਾਲ ਦਰਖਤਾਂ=ਬ੍ਰਿਛਾਂ ਦੇ ਬਰਗੇ=ਪੱਤੇ ਕੰਬਦੇ ਅਰਥਾਤ ਹਿਲਦੇ ਹਨ॥ ੧੧੨ ॥

ਬਕੁਸ਼ਤਨ ਅਦੂਰਾ ਕੁਸ਼ਾਯਦ ਬਪੇਸ਼ ॥
ਬਬੇਰੂੰ ਜ਼ਿ ਮੁਲਕਸ਼ ਹਮਹ ਰੂਹ ਰੇਸ਼ ॥੧੧੩॥

ਤੀਰਾਂ ਦੇ ਬ=ਨਾਲ ਅਦੂਰਾ=ਵੈਰੀਆਂ ਨੂੰ ਬਕੁਸ਼ਤਨ=ਕੋਹ ਅਰਥਾਤ ਮਾਰ ਕੇ ਆਪਣਾ ਪੇਸ਼=ਅਗਾ ਕੁਸ਼ਾਯਦ=ਖੋਹਲਿਆ। ਉਸ ਸਮੇਂ ਤੋਂ ਬੇਰੂੰ=ਬਾਹਰ ਵਾਰ ਜਿਹੜੇ ਰੂਹ=ਜੀਵ ਰਹਿੰਦੇ ਸਨ ਸ=ਓਹ ਹਮਹ=ਸਾਰੇ ਰੇਸ਼=ਜ਼ਖਮੀ ਕਰ ਦਿਤੇ ॥ ੧੧੩ ॥

ਪਰੀ ਚਿਹਰਏ ਹਮ ਚੁ ਸ਼ੇਰੇ ਨਿਯਾਦ ॥
ਬਕੁਸ਼ਤਨ ਅਦੂਰਾ ਕਿ ਖ਼ੰਜਰ ਕੁਸ਼ਾਦ ॥੧੧੪॥

---

†ਬਾਦ=ਪੌਣ ਦੇ ਮਨਿੰਦ ਪਾਯਾਨ=ਚੱਲਣ ਵਾਲੇ ਜੋ ਹੋਵਣ ਸੋ ਕਹੀਏ ਘੋੜੇ।

ਚੁ ਪਰੀ=ਜੋ ਅਪੱਛਰਾਂ ਦੇ ਮਨਿੰਦ=ਚਿਹਰਏ=ਚੇਹਰੇ ਮੋਹਰੇ ਵਾਲੀ ਹੈ ਅਤੇ ਹਮ=ਭੀ ਸ਼ੇਰ ਦੇ ਚੁ=ਮਨਿੰਦ ਨਿਯਾਦ=ਪਾੜ ਖਾਣ ਵਾਲੀ ਹੈ। ਕਿ ਖੰਜਰ ਕੁਸ਼ਾਦ= ਜੋ ਕਟਾਰ ਨੂੰ ਖੋਹਲ ਕੇ ਉਸ ਨੇ ਅਦੂਰਾ ਬਕੁਸਤਨ=ਵੈਰੀਆਂ ਨੂੰ ਕੋਹ ਦਿਤਾ ॥੧੧੪॥

ਬ ਹਰ ਜਾ ਦਵੀਦੇ ਬਕੁਸ਼ਤੇ ਅਜ਼ਾਂ ॥
ਬ ਹਰ ਜਾ ਰਸੀਦੇ ਬ ਬਸਤੇ ਅਜ਼ਾਂ ॥੧੧੫॥

ਬ ਹਰ ਜਾ=ਵਿਚ ਸਭ ਜਗ੍ਹਾ ਦੇ ਜਿਥੇ ਵੀ ਦਵੀਦੇ=ਦੌੜ ਕੇ ਜਾਂਦੀ ਹੈ, ਅਜ਼ਾਂ=ਉਨ੍ਹਾਂ ਨੂੰ ਬ ਕੁਸ਼ਤੇ=ਕੋਹ ਕੇ ਮਾਰ ਦਿੰਦੀ ਹੈ। ਬ ਹਰ ਜਾ=ਵਿਚ ਸਭ ਜਗ੍ਹਾ ਦੇ ਜਿਥੇ ਵੀ ਉਹ ਰਸੀਦੇ=ਪਹੁੰਚਦੀ ਹੈ, ਅਜ਼ਾਂ=ਉਨ੍ਹਾਂ ਨੂੰ ਬ ਬਸਤੇ=ਬੰਨ੍ਹ ਲੈਂਦੀ ਹੈ ॥੧੧੫॥

ਸ਼ੁਨੀਦ ਈਂ ਅਜ਼ਾਂ ਸ਼ਾਹਿ ਮਾਯੰਦਰਾਂ ॥
ਬਤੁੰਦੀ ਦਰਾਂਮਦ ਬਜਾਇਸ਼ ਹੁਮਾਂ ॥੧੧੬॥

ਅਜ਼ਾਂ=ਉਸ ਆਈ ਫੌਜ ਦੀ ਈਂ=ਇਹ ਗਲ ਜਿਸ ਵੇਲੇ ਮਾਯੰਦਰਾਂ ਵਲੈਤ ਦੇ ਬਾਦਸ਼ਾਹ ਨੇ ਸ਼ੁਨੀਦ=ਸੁਣੀ ਤਾਂ ਉਹ ਬ ਤੁੰਦੀ=ਨਾਲ ਤੇਜ਼ੀ ਦੇ ਹੁਮਾਂ ਜਾਇਸ਼ ਬ= ਉਸ ਜਗਾ ਦੇ ਵਿਚ ਦਰਾਂਮਦ=ਆਇਆ ॥ ੧੧੬ ॥

ਬ ਆਰਾਸਤਹ ਫ਼ਉਜ ਚੂੰ ਨਉਂ ਬਹਾਰ ॥
ਜ਼ਿ ਤੋਪੇ ਤੁਪਕ ਖੰਜਰੇ ਆਬਦਾਰ ॥੧੧੭॥

ਨਉ ਬਹਾਰ ਚੂੰ=ਬਸੰਤ ਰੁਤ ਦੇ ਮਨਿੰਦ ਫੌਜ ਆਰਾਸਤਹ=ਬਣਾਈ। ਭਾਵ ਜਿਸ ਤਰ੍ਹਾਂ ਬਸੰਤ ਰੁਤ ਵਿਚ ਸਾਰੇ ਬੂਟੇ ਪੱਤਰ ਪੁਸ਼ਪਾਂ ਕਰਕੇ ਸੋਭਦੇ ਹੈਂ ਤੈਸੇ ਆਬਦਾਰ=ਚਮਕੀਲੇ ਅਰਥਾਤ ਚਮਕ ਦਮਕ ਵਾਲੇ ਤੋਪਾਂ ਤੁਪਕ=ਬੰਦੂਕਾਂ ਅਤੇ ਖੰਜਰੇ=ਕਟਾਰਾਂ ਨਾਲ ਸੂਰਮੇ ਸੋਭਦੇ ਹਨ ॥ ੧੧੭ ॥

ਬਪੇਸ਼ੇ ਸ਼ਫ਼ ਆਮਦ ਚੁ ਦਰਯਾ ਅਮੀਕ ॥
ਜ਼ਿ ਸਰਤਾ ਕਦਮ ਹਮ ਚੁ ਆਹਨ ਗ਼ਰੀਕ ॥੧੧੮॥

ਅਮੀਕ=ਡੂੰਘੇ ਦਰਿਆ ਦੇ ਚੁ=ਮਨਿੰਦ ਓਹ ਸਾਰੇ ਸੂਰਮਿਆਂ ਤੋਂ ਪੇਸ਼ੇ=ਅਗੇ ਹੋ ਕੇ ਸਫ਼=ਜੰਗ ਮੈਦਾਨ ਦੇ ਬ ਆਮਦ=ਵਿਚ ਆਇਆ । ਹਮ ਚੁ=ਪੁਨਾ ਜੋ ਸਰਤਾ=ਸਿਰ ਤੋਂ ਲੈ ਕੇ ਕਦਮ=ਪੈਰਾਂ ਤਕ ਆਹਨ=ਲੋਹੇ ਨਾਲ ਗਰੀਕ=ਗਰਕ ਹੋਇਆ ਭਾਵ ਸ਼ਸਤ੍ਰਾਂ ਨਾਲ ਮੜ੍ਹਿਆ ਹੋਇਆ ਆਇਆ ॥ ੧੧੮ ॥

ਬ ਆਵਾਜ਼ ਤੋਪੋ ਤਮਾਚਹ ਤੁਫੰਗ ॥
ਜ਼ਿਮੀ ਗਸ਼ਤ ਹਮ ਚੂੰ ਗੁਲੇ ਲਾਲਹ ਰੰਗ ॥੧੧੯॥

ਤੋਪਾਂ, ਤਮਾਚਹ = ਪਸਤੌਲਾਂ ਅਤੇ ਤੁਫੰਗ = ਬੰਦੂਕਾਂ ਦੀ ਆਵਾਜ਼ ਨਾਲ ਸਭ ਲੋਕ ਡਰ ਗਏ ਅਤੇ ਸ਼ਸਤ੍ਰਾਂ ਨਾਲ ਇਤਨੇ ਸੂਰਮੇ ਜ਼ਖਮੀ ਹੋਏ ਜੋ ਜ਼ਿਮੀ=ਪ੍ਰਿਥਵੀ ਲਾਲਹ ਗੁਲੇ ਰੰਗ ਚੂੰ = ਪੋਸਤ ਦੇ ਫੁਲ ਦੇ ਰੰਗ ਮਨਿੰਦ ਲਾਲ ਹੀ ਲਾਲ ਗਸ਼ਤ = ਹੋ ਗਈ ॥ ੧੧੯ ॥

ਬਮੈਦਾਂ ਦਰਾਂਮਦ ਕਿ ਦੁਖਤਰ ਵਜ਼ੀਰ ॥
ਬ ਯਕ ਦਸਤ ਚੀਨੀ ਕਮਾਂ ਦਸਤ ਤੀਰ ॥੧੨੦॥

ਇਤਨੇ ਨੂੰ ਕਿ=ਜੋ ਵਜ਼ੀਰ ਦੀ ਦੁਖਤਰ = ਬੇਟੀ ਬ ਮੈਦਾਂ ਦਰਾਮਦ = ਵਿਚ ਮੈਦਾਨ ਦੇ ਆਈ। ਯਕ ਦਸਤ ਬ = ਇਕ ਹੱਥ ਵਿਚ ਚੀਨ ਵਲੈਤ ਦੀ ਕਮਾਨ ਅਤੇ ਦੂਸਰੇ ਦਸਤ = ਹੱਥ ਵਿਚ ਤੀਰ = ਬਾਣ ਲੈ ਕੇ ॥ ੧੨੦ ॥

ਬ ਹਰਜਾ ਕਿ ਪਰਰਾਂ ਸ਼ਵਦ ਤੀਰ ਦਸਤ ॥
ਬ ਸਦ ਪਹਿਲੂਏ ਪੀਲ ਮਰਦਾਂ ਗੁਜ਼ਸ਼ਤ ॥੧੨੧॥

ਕਿ = ਜੋ ਹਰ ਜਾ ਬ = ਸਾਰੀ ਜਗਾ ਵਿਚ ਦਸਤ = ਹੱਥਾਂ ਨਾਲ ਤੀਰ=ਬਾਣਾਂ ਨੂੰ ਪਰਰਾਂ ਸ਼ਵਦ = ਉਡਾਂਦੀ ਹੋਈ। ਪੀਲ = ਹਾਥੀ ਵਰਗੇ ਬਲਵਾਨ ਸਦ ਮਰਦਾਂ = ਸੈਂਕੜੇ ਹੀ ਸੂਰਮਿਆਂ ਦੀਆਂ ਪਹਿਲੂਏ = ਵੱਖੀਆਂ ਵਿਚੋਂ ਓਹ ਬਾਣ ਗੁਜ਼ਸ਼ਤ = ਗੁਜ਼ਰਦੇ ਭਾਵ ਲੰਘਦੇ ਜਾਂਦੇ ਹਨ ॥ ੧੨੧ ॥

ਚੁਨਾ ਮਉਜ ਖੇਜ਼ਦ ਜ਼ਿ ਦਰੀਯਾਬ ਸੰਗ ॥
ਬਰਖ਼ਸ਼ ਅੰਦਰ ਆਮਦ ਚੁ ਤੇਗੋ ਨਿਹੰਗ ॥੧੨੨॥

ਫੌਜਾਂ ਚੁਨਾ = ਇਸ ਤਰ੍ਹਾਂ ਗੱਜਦੀਆਂ ਆਉਂਦੀਆਂ ਹਨ, ਜਿਸ ਤਰ੍ਹਾਂ ਸੰਗ= ਪੱਥਰਾਂ ਨਾਲ ਖਹਿ ਕੇ ਦਰੀਯਾਦ = ਦਰਿਆ ਦੇ ਪਾਣੀ ਵਿਚ ਮਉਜ਼ ਖੇਜ਼ਦ = ਲਹਿਰਾਂ ਉਠਦੀਆਂ ਹਨ ਤੇ ਓਹ ਗੜ ਗੜ ਕਰਦੀਆਂ ਆਉਂਦੀਆਂ ਹਨ। ਨਿਹੰਗ= ਸੂਰਮਿਆਂ ਦੀਆਂ ਚੁ ਤੇਗੋ = ਦੋ ਤਲਵਾਰਾਂ ਹਨ ਓਹ ਬਰਖਸ਼ ਅੰਦਰ ਆਮਦ = ਪ੍ਰਕਾਸ਼ ਦੇ ਅੰਦਰ ਆਈਆਂ ॥ ੧੨੨ ॥

ਬਤਾਬਸ਼ ਦਰਾਂਮਦ ਯਕੇ ਤਾਬ ਨਾਕ ॥
ਬਰਖਸ਼ ਅੰਦਰ ਆਮਦ ਯਕੇ ਖ਼ੂਨ ਖਾਕ ॥੧੨੩॥

ਯਕੇ ਤਾਬ = ਕੇਵਲ ਪ੍ਰਕਾਸ਼ ਹੀ ਨਾਕ = ਸਵਰਗ ਲੋਕ ਤਕ ਬ ਤਾਬਸ ਦਰਾਮਦ = ਵਿਚ ਪ੍ਰਕਾਸ਼ਣ ਦੇ ਆਇਆ ਅਤੇ ਯਕੇ ਖੂਨ ਖਾਕ = ਕੇਵਲ ਲਹੂ ਤੇ ਮਿੱਟੀ ਬ ਰਖਸ਼ ਅੰਦਰ ਆਮਦ = ਪ੍ਰਕਾਸ਼ਣ ਅੰਦਰ ਆਇਆ ॥ ੧੨੩ ॥

ਬਤਾਬਸ਼ ਦਰਾਮਦ ਹਮਹ ਹਿੰਦ ਤੇ.ਗ ॥
ਬਗੁਰਰੀਦ ਲਸ਼ਕਰ ਚੁ ਦਰਯਾਇ ਮੇ.ਗ ॥੧੨੪॥

ਹਿੰਦ ਦੇਸ ਦੀਆਂ ਹਮਹ ਤੇਗ = ਤਮਾਮ ਤਲਵਾਰਾਂ ਬ ਤਾਬਸ਼ ਦਰਾਂਮਦ = ਵਿਚ ਪ੍ਰਕਾਸ਼ਣ ਦੇ ਅੰਦਰ ਆਈ । ਦਰਿਆ ਅਤੇ ਮੇਗ = ਬੱਦਲਾਂ ਦੇ ਮਨਿੰਦ ਸਾਰਾ ਲਸ਼ਕਰ = ਦਲ ਬ ਗੁਰਦੀਦ=ਵਿਚ ਗੱਜਣ ਦੇ ਆਇਆ ॥ ੧੨੪ ॥

ਬਚਰਖ਼ ਅੰਦਰ ਆਮਦ ਬ ਚੀਨੀ ਕਮਾਂ ॥
ਖਤਾਬ ਆਮਦਸ਼ ਤੇਗ਼ ਹਿੰਦੋਸਤਾਂ ॥੧੨੫॥

ਚੀਨੀ ਕਮਾਂ = ਚੀਨ ਵਲੈਤ ਦੀਆਂ ਕਮਾਨਾਂ ਹਥਾਂ ਦੇ ਬ = ਵਿਚ ਬਚਰਖ ਅੰਦਰ ਆਮਦ = ਫਿਰਨੇ ਅੰਦਰ ਆਈਆਂ ਅਤੇ ਹਿੰਦੁਸਤਾਨ ਦੀਆਂ ਤਲਵਾਰਾਂ ਬ ਤਾਬ ਆਮਦਸ਼ = ਵਿਚ ਪ੍ਰਕਾਸ਼ਤਾਈ ਦੇ ਆਈਆਂ ॥ ੧੨੫ ॥

ਗ਼ਰੇਵਹ ਬਰਾਵੁਰਦ ਚੰਦੀ ਕਰੋਹ ॥
ਬਲਰਜ਼ੀਦ ਦਰਯਾਬ ਦਰਰੀਦ ਕੋਹ ॥੧੨੬॥

ਫੌਜਾਂ ਦੇ ਗੱਜਣ ਦਾ ਅਤੇ ਸ਼ਸਤ੍ਰਾਂ ਦੇ ਚਲਣ ਦਾ ਗਰੇਵਹ = ਸ਼ਬਦ ਚੰਦੀ ਕਰੋਹ= ਕਿਤਨੇ ਹੀ ਕੋਹਾਂ ਤਕ ਬਰਾਵੁਰਦ = ਬਾਹਰ ਆਇਆ ।

ਸ਼ਬਦ ਨੂੰ ਸੁਣ ਕੇ ਦਰਿਆਵਾਂ ਦਾ ਪਾਣੀ ਬ ਲਰਜ਼ੀਦ = ਵਿਚ ਕੰਬਣ ਦੇ ਆਇਆ ਅਤੇ ਕੋਹ = ਪਹਾੜ ਦਰਰੀਦ = ਫਟ ਗਏ ॥ ੧੨੬ ॥

ਬਰਖ਼ਸ਼ ਅੰਦਰ ਆਮਦ ਜ਼ਿਮੀਨੋ ਜ਼ਮਾਂ ॥
ਬ ਤਾਬਸ਼ ਦਰਾਂਮਦ ਚੁ ਤੇਗ਼ੇ ਯਮਾਂ ॥੧੨੭॥

ਉਸ ਵੇਲੇ ਜ਼ਿਮੀਨੋ ਜ਼ਮਾ = ਪ੍ਰਿਥਵੀ ਤੇ ਅਕਾਸ਼ ਬ ਰਖਸ਼ ਅੰਦਰ ਆਮਦ = ਪ੍ਰਕਾਸ਼ ਦੇ ਅੰਦਰ ਆਏ । ਚੁ = ਜਿਸ ਵੇਲੇ ਯਮਾਂ = ਜਮਨ ਵਲੈਤ ਦੀਆਂ ਤਲਵਾਰਾਂ ਬ ਤਾਬਸ਼ ਦਰਾਂਮਦ=ਵਿਚ ਪ੍ਰਕਾਸ਼ਣ ਦੇ ਅੰਦਰ ਆਈਆਂ ॥ ੧੨੭ ॥

ਬਤੇਜ਼ ਆਮਦੋ ਨੇਜ਼ਹੇ ਬਾਂਸਤੀਂ ॥
ਬਜੁੰਬਸ਼ ਦਰਾਮਦ ਤਨੇ ਨਾਜ਼ਨੀ ॥੧੨੮॥

ਅੰਨਵੇਂ ਅੱਖਰ-ਜਿਸ ਵੇਲੇ ਨਾਜ਼ਨੀ=ਇਸਤ੍ਰੀ ਦਾ ਸਰੀਰ ਬ ਜੁੰਬਸ਼ ਦਰਾਂਮਦ= ਵਿਚ ਗੁਸੇ ਦੇ ਆਇਆ ਤਿਸ ਵੇਲੇ ਬਾਂਸਤੀਂ=ਬਾਂਸਾਂ ਵਾਲੇ ਨੇਜ਼ੇ ਬ ਤੇਜ਼ ਆਮਦੋ= ਸਾਥ ਤੇਜ਼ੀ ਦੇ ਆਏ ॥ ੧੨੮ ॥

ਬਸ਼ੋਰਸ਼ ਦਰਾਮਦ ਨਫ਼ਰ ਹਾਇ ਕੁਹਿਰ ॥
ਜ਼ਿ ਤੋਪੋ ਵ ਨੇਜ਼ਹ ਬਪੋਸ਼ੀਦ ਦਹਿਰ ॥੧੨੯॥

ਜਿਸ ਵੇਲੇ ਹਾਇ ਕੁਹਿਰ=ਬਹੁਤੇ ਕਹਿਰ ਦੇ ਕਰਨ ਵਾਲੀਆਂ ਨਫ਼ਰ=ਤੂਤੀਆਂ ਬਸ਼ੋਰਸ਼ ਦਰਾਂਮਦ=ਵਿਚ ਡੰਡ ਰੌਲੇ ਦੇ ਆਈਆਂ ਤਿਸ ਵੇਲੇ ਦਹਿਰ=ਜੁਧ ਭੂਮਿਕਾ ਤੋਪਾਂ ਅਤੇ ਨੇਜ਼ਿਆਂ ਸੇ ਪੁਸ਼ਾਕ ਨੂੰ ਬਪੋਸ਼ੀਦ=ਪਹਿਨਦੀ ਹੋਈ ।

ਭਾਵ ਉਸ ਵੇਲੇ ਬੜੇ ਜ਼ੋਰ ਨਾਲ ਤੋਪਾਂ ਅਤੇ ਨੇਜ਼ੇ ਆਦਿਕ ਸ਼ਸਤ੍ਰ ਚਲ ਪਏ ॥ ੧੨੯ ॥

ਬਜੁੰਬਸ਼ ਦਰਾਮਦ ਕਮਾਨੋ ਕਮੰਦ ॥
ਦਰਖਸ਼ਾਂ ਸ਼ੁਦਹ ਤੇਗ਼ ਸੀਮਾਬ ਤੁੰਦ ॥੧੩੦॥

ਕਮਾਨਾਂ ਅਤੇ ਕਮੰਦ=ਫਾਹੀਆਂ ਬ ਜ਼ੁੰਬਸ਼ ਦਰਾਮਦ=ਵਿਚ ਜੋਸ਼ ਦੇ ਆਈਆਂ। ਸੀਮਾਬ=ਪਾਰੇ ਵਾਲੀਆਂ ਤੁੰਦ=ਤਿੱਖੀਆਂ ਤਲਵਾਰਾਂ ਦਰਖਸ਼ਾਂ ਸ਼ੁਦਹ=ਪ੍ਰਕਾਸ਼ ਦੀਆਂ ਹੋਈਆਂ ॥ ੧੩੦ ॥

ਬਜੋਸ਼ ਆਮਦਹ ਖੰਜਰੇ ਖ਼ੂਾਰ ਖ਼ੂੰ ॥
ਜ਼ੁਬਾਂ ਨੇਜ਼ਹ ਮਾਰਸ ਬਰਾਮਦ ਬਰੂੰ ॥੧੩੧॥

ਖ਼ੂੰ ਖ਼ੂਾਰ=ਖ਼ੂਨ ਦੇ ਖਾਣ ਵਾਲੀਆਂ ਖੰਜਰੇ=ਕਟਾਰਾਂ ਬ ਜੋਸ਼ ਆਮਦਹ=ਵਿਚ ਜੋਸ਼ ਦੇ ਆਈਆਂ। ਜਿਸ ਤਰ੍ਹਾਂ ਮਾਰ=ਸੱਪਾਂ ਦੀਆਂ ਜੀਭਾਂ ਲਾਲ ਹੁੰਦੀਆਂ ਹਨ, ਸ=ਉਸ ਦੇ ਮਨਿੰਦ ਨੇਜ਼ਿਆਂ ਦੀਆਂ ਮੁਖੀਆਂ ਲਹੂ ਨਾਲ ਲਾਲ ਹੋਈਆਂ ਹੋਈਆਂ ਸਰੀਰ ਤੋਂ ਬਰੂੰ=ਬਾਹਰ ਬਰਾਮਦ=ਆਈਆਂ ॥ ੧੩੧ ॥

ਬਤਾਬਸ਼ ਦਰਾਮਦ ਲਕੋ ਤਾਬ ਨਾਕ ॥
ਯਕੇ ਸੁਰਖ ਗੋਗਿਰਦ ਸ਼ੁਦ ਖ਼ੂਨ ਖ਼ਾਕ ॥੧੩੨॥

ਸ਼ਸਤ੍ਰਾਂ ਦਾ ਲਕੋ=ਪ੍ਰਕਾਸ਼ ਨਾਕ ਤਾਬ=ਸਵਰਗ ਤਕ ਤਾਬਸ਼ ਬ=ਪ੍ਰਕਾਸ਼ਣ ਵਿਚ ਦਰਾਮਦ=ਆਇਆ। ਗੋਗਿਰਦ=ਗੰਧਕ ਦੇ ਸਮਾਨ ਪ੍ਰਿਥਵੀ ਖ਼ੂਨ ਖਾਕ=ਲਹੂ ਅਤੇ ਮਿਟੀ ਨਾਲ ਯਕੇ=ਕੇਵਲ ਸੁਰਖ਼=ਲਾਲ ਸ਼ੁਦ=ਹੋ ਗਈ ॥ ੧੩੨ ॥

ਦਿਹਾ ਦਿਹ ਦਰਾਮਦ ਜ਼ਿ ਤੀਰੋ ਤੁਫੰਗ ॥
ਹਯਾ ਹਯ ਦਰਾਮਦ ਨਿਹੰਗੋ ਨਿਹੰਗ ॥੧੩੩॥

ਤੁਫੰਗ ਜ਼ਿ=ਬੰਦੂਕਾਂ ਸੇ ਤੀਰੋ=ਗੋਲੀਆਂ ਦਿਹਾ ਦਿਹ ਦਰਾਮਦ=ਚਲ ਚਲੀ ਵਿਚ ਆਈਆਂ। ਨਿਹੰਗੋ ਨਿਹੰਗ=ਸੂਰਮਿਆਂ ਨਾਲ ਸੂਰਮੇ ਹਯਾ ਹਯ ਦਰਾਮਦ= ਹਲਾ ਹਲੀ ਵਿਚ ਆਏ ॥ ੧੩੩ ॥

ਚਕਾ ਚਾਕ ਬਰਖਾਸਤ ਤੀਰੋ ਕਮਾਂ ॥
ਬਰਾਮਦ ਯਕੇ ਰੁਸਤ ਖੇਜ਼ ਅਜ਼ ਜਹਾਂ ॥੧੩੪॥

ਕਮਾਂ ਤੀਰੋ=ਧਨੁਖ ਬਾਣਾਂ ਵੀ ਚਕਾ ਚਾਕ=ਕੜਾ ਕੜੀ ਬਰਖਾਸਤ=ਉਠੀ। ਸਾਰੇ ਜਹਾਂ ਅਜ਼=ਸੰਸਾਰ ਸੇ ਖੇਜ਼=ਉਠਕੇ ਯਕੇ ਰੁਸਤ=ਕੇਵਲ ਡੰਡਰੌਲੀ ਹੀ ਬਾਹਰ ਆ ਗਈ। ਭਾਵ ਸਾਰੇ ਸੰਸਾਰ ਦਾ ਡੰਡਰੌਲਾ ਉਸ ਰਣ ਭੂਮਿਕਾ ਵਿਚ ਆ ਗਿਆ ॥ ੧੩੪ ॥

ਨ ਪੋਯਿੰਦਹ ਰਾ ਬਰ ਜ਼ਿਮੀ ਬੂਦ ਜਾ ॥
ਨ ਪਰਿੰਦਹ ਰਾ ਦਰ ਹਵਾ ਬੂਦ ਰਾਹ ॥੧੩੫॥

ਉਸ ਵੇਲੇ ਪੋਯਿੰਦਹ ਰਾ=ਪੈਰਾਂ ਵਾਲਿਆਂ ਤਾਈਂ ਜ਼ਿਮੀ ਬਰ=ਪ੍ਰਿਥਵੀ ਉਪਰ ਤੁਰਨ ਵਾਸਤੇ ਕੋਈ ਜਾ ਨ ਬੂਦ=ਜਗਾ ਨਹੀ ਸੀ । ਕਿਉਂਕਿ ਸਭ ਜਗ੍ਹਾ ਲੋਥਾਂ ਹੀ ਲੋਥਾਂ ਪਈਆਂ ਸਨ ਅਤੇ ਪਰਿੰਦਹ ਰਾ=ਪਰਾਂ ਵਾਲੇ ਪੰਛੀਆਂ ਤਾਈਂ ਭੀ ਉਡਣ ਲਈ ਹਵਾ ਦਰ=ਅਕਾਸ਼ ਅੰਦਰ ਰਾਹ ਨ ਬੂਦ=ਰਸਤਾ ਨਹੀਂ ਸੀ ਰਿਹਾ, ਕਿਉਂਕਿ ਸੂਰਮਿਆਂ ਦੇ ਭੌਰ ਉਡ ਉਡ ਕੇ ਸਵਰਗ ਨੂੰ ਜਾ ਰਹੇ ਸਨ ॥ ੧੩੫ ॥

ਚੁਨਾ ਤੇਗ ਬਾਰੀਦ ਮਿਯਾਨੇ ਮੁਸਾਫ਼ ॥
ਕਿ ਅਜ਼ ਕੁਸ਼ਤਗਾਂ ਸ਼ੁਦ ਜ਼ਿਮੀ ਕੋਹ ਕਾਫ਼ ॥੧੩੬॥

ਮੁਸਾਫ=ਜੰਗ ਭੂਮਿਕਾ ਦੇ ਮਿਯਾਨੇ=ਵਿਚ ਤਲਵਾਰਾਂ ਦੇ ਚੁਨਾ ਬਾਰੀਦ=ਐਸੇ ਵਸੀਆਂ ਕਿ ਕੁਸ਼ਤਗਾ ਅਜ਼=ਜੋ ਕੋਹਿਆਂ ਹੋਇਆਂ ਸੇ ਜ਼ਿਮੀਂ ਕੋਹ ਕਾਫ਼ ਸ਼ੁਦ= ਪ੍ਰਿਥਵੀ ਬੜੇ ਭਾਰੀ ਪਰਬਤ ਮਨਿੰਦ ਹੋ ਗਈ ।

ਭਾਵ ਮੁਰਦਿਆਂ ਦੇ ਬੜੇ ਉਚੇ ਢੇਰ ਲਗ ਗਏ ।

ਕਿ ਪਾਓ ਸਰ ਅੰਬੋਹ ਚੰਦਾਂ ਸ਼ੁਦਹ ॥
ਕਿ ਮੈਦਾਂ ਪੁਰ ਅਜ਼ ਗੋਇ ਚਉਗਾਂ ਸ਼ੁਦਹ ॥੧੩੭॥

ਕਿ ਪਾਓ ਸਰ=ਜੋ ਪੈਰਾਂ ਅਤੇ ਸਿਰਾਂ ਦੇ ਚੰਦਾ ਅੰਬੋਹ ਸ਼ੁਦਹ=ਕਿਤਨੇ ਹੀ ਅੰਬਾਰ ਅਰਥਾਤ ਢੇਰ ਹੋ ਗਏ ਕਿ ਗੋਇ=ਜੋ ਖਿੱਦੂਆਂ ਤੇ ਚਉਗਾਂ ਅਜ਼=ਖੂੰਡੀਆਂ ਸੇ ਮੈਦਾਂ ਪੁਰ ਸ਼ੁਦਹ=ਮੈਦਾਨ ਪੂਰਨ ਹੋ ਗਿਆ ।

(ਸਿਰ ਖਿਦੂ ਹਨ, ਹਥ ਪੈਰ ਬਾਹਵਾਂ ਇਹ ਖੂੰਡੀਆਂ ਹਨ) ॥੧੩੭॥

ਰਵਾ ਰਉ ਦਰਾਮਦ ਬ ਤੀਰੋ ਤੁਫੰਗ ॥
ਕਿ ਪਾਰਹ ਸ਼ੁਦਹ ਖੋਦ ਖੁਫ਼ਤਾਨ ਜੰਗ ॥੧੩੮॥

ਤੁਫੰਗਾਂ ਵਿਚੋਂ ਤੀਰੋ=ਗੋਲੀਆਂ ਅਤੇ ਧਨੁਖਾਂ ਵਿਚੋਂ ਬਾਣ ਐਸੇ ਰਵਾ ਰਉ= ਚਲਾ ਚਲੀ ਦੇ ਦਰਾਂਮਦ=ਅੰਦਰ ਆਏ ਕਿ=ਜੋ ਜੰਗ ਭੂਮਿਕਾ ਦੇ ਵਿਚ ਖੋਦ=ਟੋਪ ਖੁਫ਼ਤਾਨ=ਜਿਲਤੇ ਪਾਰਹ ਸ਼ੁਦਹ=ਪਾੜਛੇ ਪਾੜਛੇ ਹੋ ਗਏ ॥੧੩੮॥

ਚੁਨਾ ਤੇਗ ਤਾਬਸ਼ ਤ ਪੀਦ ਆਫਤਾਬ ॥
ਦਰਖਤਾਂ ਸ਼ੁਦਹ ਖੁਸ਼ਕ ਵ ਦਰਯਾਇ ਆਬ ॥੧੩੯॥

ਤਲਵਾਰਾਂ ਚੁਨਾ ਤਾਬਸ਼=ਐਸੇ ਪ੍ਰਕਾਸ਼ੀਆਂ ਮਾਨੋ ਦੁਪਹਿਰ ਦਾ ਆਫਤਾਬ= ਸੂਰਜ ਹੀ ਤਪਿਆ ਹੈ । ਜਿਨ੍ਹਾਂ ਦੇ ਤੇਜ ਨਾਲ ਦਰਖਤਾਂ=ਬ੍ਰਿਛਾਂ ਅਤੇ ਦਰਿਆਵਾਂ ਦੇ ਪਾਣੀ ਖੁਸ਼ਕ ਸ਼ੁਦਹ=ਖੁਸ਼ਕ ਹੋ ਗਏ ਭਾਵ ਸੁਕ ਗਏ ॥੧੩੯॥

ਚੁਨਾਂ ਤੀਰ ਬਾਰਾਂ ਸ਼ੁਦਹ ਹਮ ਚੁ ਬਰਕ ॥
ਬਿਅਫਤਾਦ ਸ਼ੁਦ ਫੀਲ ਚੂੰ ਫਰਕ ਫਰਕ ॥੧੪੦॥

ਹਮ=ਭੀ ਅਰਥਾਤ ਪੁਨਾ ਚੁਨਾ=ਐਸੇ ਹੀ ਬਰਕ ਚੁ=ਬਿਜਲੀ ਦੇ ਮਨਿੰਦ ਤੀਰ ਬਾਰਾਂ ਸ਼ੁਦਹ=ਬਾਣਾਂ ਦੀ ਬਰਖਾ ਹੋਈ। ਚੂੰ ਫੀਲ ਫਰਕ ਫਰਕ=ਜਿਸ ਤੇ ਹਾਥੀ ਜੁਦਾ ਜੁਦਾ ਹੋ ਕੇ ਜੰਗ ਭੂਮਿਕਾ ਵਿਚ ਬਿਅਫਤਾਦ ਸ਼ੁਦ=ਡਿਗਦੇ ਹੋਏ। ਭਾਵ ਜਿਸ ਤਰ੍ਹਾਂ ਬਿਜਲੀ ਦੇ ਪੈਣ ਨਾਲ ਡੰਗਰ ਆਦਿ ਕਈ ਚੀਜ਼ਾਂ ਦਾ ਨੁਕਸਾਨ ਹੋ ਜਾਂਦਾ ਹੈ ਐਸੇ ਹੀ ਤੀਰ ਤਲਵਾਰ ਆਦਿਕਾਂ ਦੇ ਛੁਟਣ ਤੇ ਬਹੁਤ ਹੀ ਸੂਰਬੀਰਾਂ ਦਾ ਅਭਾਵ ਹੋ ਗਿਆ ॥ ੧੪੦ ॥

ਜਿਸ ਵੇਲੇ ਬਹੁਤਿਆਂ ਸੂਰਮਿਆਂ ਦਾ ਮਰਨਾ ਸੁਣਿਆ ਤਾਂ—

ਬਹਰਬ ਅੰਦਰ ਆਮਦ ਵਜ਼ੀਰੇ ਚੁ ਬਾਦ ॥
ਯਕੇ ਤੇਗ ਮਾਯੰਦਰਾਨੀ ਕੁਸ਼ਾਦ ॥ ੧੪੧ ॥

ਵਜ਼ੀਰ ਆਪ ਬਾਦ ਚੁ=ਪੌਣ ਦੇ ਮਨਿੰਦ ਭਾਵ ਛੇਤੀ ਬਹਰਬ ਅੰਦਰ ਆਮਦ= ਜੰਗ ਭੂਮਿਕਾ ਦੇ ਅੰਦਰ ਆਇਆ ਤੇ ਮਾਯੰਦਰਾਨੀ=ਮਯੰਦਰਾਂ ਵਲੈਤ ਦੀ ਇਕ ਤਲਵਾਰ ਨੂੰ ਕੁਸ਼ਾਦ=ਖੋਹਲਿਆ ॥ ੧੪੧ ॥

ਦਿਗਰ ਤਰਫ ਆਮਦ ਬ ਦੁਖਤਰ ਅਜ਼ਾਂ ॥
ਬਰਹਿਨੇ ਯਕੇ ਤੇਗ ਹਿੰਦੋਸਤਾਂ ॥ ੧੪੨ ॥

ਦਿਗਰ ਤਰਫ=ਦੂਸਰੇ ਪਾਸਿਓਂ ਅਜ਼ਾਂ ਦੁਖਤਰ=ਓਸੇ ਵਜ਼ੀਰ ਦੀ ਬੇਟੀ ਮੁਕਾਬਲਾ ਕਰਨ ਵਾਸਤੇ ਜੰਗ ਭੂਮਿਕਾ ਦੇ ਬ ਆਮਦ=ਵਿਚ ਆਈ ਜਿਸ ਦੇ ਹਥ ਵਿਚ ਹਿੰਦੁਸਤਾਨ ਦੀ ਇਕ ਤਲਵਾਰ ਬਰਹਿਨੇ=ਨੰਗੀ ਫੜੀ ਹੋਈ ਹੈ ॥ ੧੪੨ ॥

ਦਰਖਸ਼ਾਂ ਸ਼ੁਦਹ ਆਂ ਚੁਨਾ ਤੇਗ ਤੇਜ਼ ॥
ਅਦੂਰਾ ਅਜ਼ੋ ਦਿਲ ਸ਼ਵਦ ਰੇਜ਼ ਰੇਜ਼ ॥੧੪੩॥

ਆਂ ਤੇਗ ਤੇਜ਼=ਓਹ ਤਲਵਾਰ ਤਿੱਖੀ ਚੁਨਾ ਦਰਖਸ਼ਾਂ ਸ਼ੁਦਹ=ਐਸੇ ਪ੍ਰਕਾਸ਼ਦੀ ਹੋਈ ਜੋ ਅਜ਼ੋ=ਉਸ ਨਾਲ ਅਦੂਰਾ=ਵੈਰੀਆਂ ਦਾ ਦਿਲ ਰੇਜ਼ ਰੇਜ਼ ਸ਼ਵਦ=ਟੁਕੜੇ ਟੁਕੜੇ ਹੁੰਦਾ ਹੈ ॥ ੧੪੩ ॥

ਯਕੇ ਤੇਗ ਜ਼ਦ ਬਰ ਸਰੇ ਓ ਸਮੰਦ ॥
ਜ਼ਿਮੀਨਸ਼ ਦਰਆਮਦ ਚੁ ਕੋਹੇ ਬਿਲੰਦ ॥੧੪੪॥

ਓ=ਉਸ ਵਜ਼ੀਰ ਦੇ ਸਮੰਦ=ਘੋੜੇ ਦੇ ਸਰੇ ਬਰ=ਸਿਰ ਉਪਰ ਯਕੇ ਤੇਗ ਜ਼ਦ= ਇਕ ਤਲਵਾਰ ਮਾਰੀ । ਚੁ ਕੋਹੇ ਬਿਲੰਦ=ਮਨਿੰਦ ਪਹਾੜ ਦੇ ਜੋ ਉਚਾ ਘੋੜਾ ਸੀ ਜ਼ਿਮੀਨਸ਼ ਦਰਆਮਦ=ਉਹ ਪ੍ਰਿਥਵੀ ਪਰ ਆ ਪਿਆ ਭਾਵ ਡਿਗ ਪਿਆ ॥੧੪੪॥

ਦਿਗਰ ਤੇਗ ਓਰਾ ਬਿਜ਼ਦ ਕਰਦ ਨੀਮ ॥
ਬਿਅਫ਼ਤਾਦ ਬੂਮਸ ਚੁ ਕਰਖੇ ਅਜ਼ੀਮ ॥੧੪੫॥

ਦਿਗਰ ਤੇਗ=ਦੂਸਰੀ ਤਲਵਾਰ ਓਰਾ ਬਿਜ਼ਦ=ਉਸ ਵਜ਼ੀਰ ਨੂੰ ਮਾਰਕੇ ਨੀਮ ਕਰਦ = ਅੱਧਾ ਕਰ ਦਿਤਾ। ਭਾਵ ਦੋ ਟੁਕੜੇ ਕਰ ਦਿਤੇ।

ਤਿਸ ਵੇਲੇ ਅਜ਼ੀਮ ਕਰਖੇ ਚੁ = ਵਡੀ ਅਟਾਰੀ ਦੇ ਮਨਿੰਦ ਸ = ਉਹ ਵਜ਼ੀਰ ਬੂਮ = ਪ੍ਰਿਥਵੀ ਉਤੇ ਬਿਅਫਤਾਦ = ਡਿਗ ਪਿਆ ॥ ੧੪੫ ॥

ਦਿਗਰ ਮਰਦ ਆਮਦ ਚੁ ਪੁਰਾਂ ਉਕਾਬ ॥
ਬਿਜ਼ਦ ਤੇਗ ਓਰਾ ਬ ਕਰਦਸ਼ ਖ਼ਰਾਬ ॥੧੪੬॥

ਇਤਨੇ ਨੂੰ ਪੂਰਾਂ=ਉਡਣ ਵਾਲੇ ਉਕਾਬ ਚੁ=ਪੰਛੀ ਦੇ ਮਨਿੰਦ ਭਾਵ ਬੜੀ ਜਲਦੀ ਨਾਲ ਦਿਗਰ ਮਰਦ ਆਮਦ=ਦੂਸਰਾ ਸੂਰਮਾ ਆਇਆ। ਓਰਾ ਤੇਗ ਬਿਜ਼ਦ=ਉਸ ਨੂੰ ਭੀ ਤਲਵਾਰ ਮਾਰ ਕੇ ਕਰਦਸ਼ ਖਰਾਬ=ਖਰਾਬ ਅਰਥਾਤ ਖਤਮ ਕਰ ਦਿਤਾ ॥ ੧੪੬ ॥

ਚੁਕਾਰੇ ਵਜ਼ੀਰਸ਼ ਬਰਾਹਤ ਰਸੀਦ ॥
ਦਿਗਰ ਮਿਹਨਤੇ ਸਿਯਮ ਆਮਦ ਪਦੀਦ ॥੧੪੭॥

ਜੰਗ ਦੀ ਚੁਕਾਰੇ=ਜੋ ਕਾਰਵਾਈ ਸੀ ਉਹ ਸ਼=ਉਸ ਵਜ਼ੀਰ ਨੇ ਬ ਰਾਹਤ= ਨਾਲ ਭਲਿਆਈ ਦੇ ਰਸੀਦ=ਪਹੁੰਚਾਈ। ਦਿਗਰ=ਦੂਸਰੇ ਸੂਰਮੇ ਨੇ ਭੀ ਚੰਗੀ ਮਿਹਨਤੇ=ਮੁਸ਼ੱਕਤ ਕੀਤੀ, ਫੇਰ ਪਦੀਦ=ਪ੍ਰਗਟ ਸਿਯਮ=ਤੀਸਰਾ ਸੂਰਮਾ ਆਮਦ= ਆਇਆ ॥ ੧੪੭ ॥

ਸਿਯਮ ਦੇਵ ਆਮਦ ਬਗਲਤੀਦ ਖ਼ੂੰ ॥
ਜ਼ਿ ਦਹਲੀਜ਼ ਦੋਜ਼ਖ ਬਰਾਮਦ ਬਰੂੰ ॥੧੪੮॥

ਸਿਯਮ ਦੇਵ ਆਮਦ=ਤੀਸਰਾ ਦੈਂਤ ਆਉਂਦਿਆਂ ਹੀ ਖੂਨ ਦੇ ਬਗਲਤੀਦ= ਨਾਲ ਲਿਬੜ ਗਿਆ ਤੇ ਐਸੀ ਸੋਭਾ ਆਈ ਮਾਨੋਂ ਦੋਜ਼ਖ ਦਹਲੀਜ਼ ਜ਼ਿ=ਨਰਕਾਂ ਦੇ ਬੂਹੇ ਤੋਂ ਬਰੂੰ ਬਰਾਮਦ=ਬਾਹਰ ਆਇਆ ਹੈ ॥ ੧੪੮ ॥

ਬਕੁਸ਼ਤੰਦ ਓਰਾ ਦੁ ਕਰਦੰਦ ਤਨ ॥
ਚੁ ਸ਼ੇਰੇ ਯਿਆਂ ਹਮ ਚੁ ਗੋਰੇ ਕੁਹਨ ॥੧੪੯॥

ਓਰਾ ਬਕੁਸ਼ਤੰਦ=ਉਸ ਨੂੰ ਕੋਹਕੇ ਦੁ ਤਨ ਕਰਦੰਦ=ਦੋ ਸਰੀਰ ਭਾਵ ਦੋ ਟੁਕੜੇ ਕਰ ਦਿਤੇ। ਯਿਆਂ ਸ਼ੇਰੇ ਚੁ=ਪਾੜ ਖਾਣ ਵਾਲੇ ਸ਼ੇਰ ਦੇ ਮਨਿੰਦ ਅਰਥਾਤ ਜਿਸ ਤਰ੍ਹਾਂ ਪਾੜ ਖਾਣ ਵਾਲਾ ਸ਼ੇਰ ਕੁਹਨ=ਪੁਰਾਣੇ ਅਰਥਾਤ ਬੁਢੇ ਗੋਰੇ=ਬਾਰਾਂ ਸਿੰਗੇ ਨੂੰ ਮਾਰਦਾ ਹੈ ਤਿਸ ਦੇ ਚੁ=ਮਨਿੰਦ ਉਸ ਇਸਤ੍ਰੀ ਨੇ ਤੀਸਰੇ ਦੈਂਤ ਨੂੰ ਵੀ ਮਾਰ

ਦਿਤਾ ਹੈ ॥ ੧੪੯ ॥

ਚਹਾਰਮ ਦਰਾਮਦ ਚੁ ਸ਼ੇਰਾਂ ਬਜੰਗ ॥
ਚੁ ਬਰ ਬਚਹੇ ਗੋਰ ਗਰਰਾਂ ਪਿਲੰਗ ॥੧੫੦॥

ਕਈ ਸ਼ੇਰਾਂ ਦੇ ਮਨਿੰਦ ਬਲ ਵਾਲਾ ਚੌਥਾ ਸੂਰਮਾ ਐਸੇ ਬਜ਼ੰਗ ਦਰਾਮਦ=ਵਿਚ ਜੰਗ ਭੂਮਿਕਾ ਦੇ ਆਇਆ ਚੁ ਗੋਰ ਬਚਹੇ ਬਰ=ਜਿਸ ਤਰ੍ਹਾਂ ਬਾਰਾਂ ਸਿੰਗੇ ਦੇ ਬਚੇ ਉਪਰ ਪਿਲੰਗ ਗੁਰਰਾਂ=ਚਿਤਰਾ ਗਜ ਕੇ ਆਉਂਦਾ ਹੈ ॥ ੧੫੦ ॥

ਚੁਨਾ ਤੇਗ਼ ਬਰ ਵੈ ਬਿਜ਼ਦ ਨਾਜ਼ਨੀ ॥
ਕਿ ਅਜ਼ ਪੁਸ਼ਤ ਅਸਪਸ਼ ਦਰਾਮਦ ਜ਼ਿਮੀਂ ॥੧੫੧॥

ਵੈ ਬਰ=ਉਸ ਦੇ ਉਪਰ ਨਾਜ਼ਨੀ=ਇਸਤ੍ਰੀ ਨੇ ਚੁਨਾ=ਐਸੇ ਤੇਗ=ਤਲਵਾਰ ਬਿਜ਼ਦ=ਮਾਰੀ ਕਿ ਜੋ ਅਸਪਸ਼ ਪੁਸ਼ਤ ਅਜ਼ = ਘੋੜੇ ਦੀ ਪਿਠ ਸੇ ਜ਼ਿਮੀਂ ਦਰਾਮਦ= ਪ੍ਰਿਥਵੀ ਉਪਰ ਆਇਆ, ਭਾਵ ਜ਼ਮੀਨ ਪਰ ਡਿਗ ਪਿਆ ॥ ੧੫੧ ॥

ਕਿ ਪੰਜਮ ਦਰਾਮਦ ਚੁ ਦੇਵੇ ਅਜ਼ੀਮ ॥
ਯਕੇ ਜ਼ਖਮ ਜ਼ਦ ਕਰਦ ਹੁਕਮੇ ਕਰੀਮ ॥੧੫੨॥

ਅਜ਼ੀਮ = ਬੜੇ ਭਾਰੀ ਦੇਵੇ ਚੁ = ਦੈਂਤ ਦੇ ਮਨਿੰਦ ਕਿ ਪੰਜਮ ਦਰਾਮਦ = ਜੋ ਪੰਜਵਾਂ ਸੂਰਮਾ ਆਇਆ, ਉਸ ਨੂੰ ਭੀ ਕਰੀਮ = ਪ੍ਰਮਾਤਮਾਂ ਦੇ ਹੁਕਮ ਅਨੁਸਾਰ ਯਕੇ ਜ਼ਖਮ = ਇਕ ਜ਼ਖਮ ਜ਼ਦ ਕਰਦ = ਮਾਰਨਾ ਕੀਤਾ ॥ ੧੫੨ ॥

ਚੁਨਾ ਤੇਗ਼ ਬਰ ਵੈ ਜ਼ਦਾਂ ਖ਼ੂਬ ਰੰਗ ॥
ਜ਼ਿ ਸਰ ਤਾ ਕਦਮ ਆਮਦਹ ਜ਼ੇਰ ਤੰਗ ॥੧੫੩॥

ਖ਼ੂਬ ਰੰਗ = ਚੰਗੇ ਸੋਹਣੇ ਰੰਗ ਵਾਲੀ ਇਸਤ੍ਰੀ ਨੇ ਵੈ ਬਰ = ਉਸ ਦੇ ਉਪਰ ਚੁਨਾ ਤੇਗ ਜ਼ਦ=ਐਸੇ ਤਲਵਾਰ ਮਾਰੀ ਜੋ ਸਰ ਜ਼ਿ=ਸਿਰ ਤੋਂ ਲੈ ਕੇ ਕਦਮ ਤਾ ਆਮਦਹ=ਪੈਰਾਂ ਤਕ ਆ ਕੇ ਘੋੜੇ ਦੇ ਜ਼ੀਨ ਕੱਸਣ ਵਾਲੀ ਤੰਗ=ਪੇਟੀ ਦੇ ਜ਼ੇਰ= ਹੇਠ ਨਿਕਲ ਗਈ ॥ ੧੫੩ ॥

ਸ਼ਸ਼ਮ ਦੇਵ ਆਮਦ ਚੁ ਅਫ਼ਰੀਤ ਮਸਤ ॥
ਜ਼ਿ ਤੀਰੇ ਕਮਾਂ ਹਮ ਚੁ ਕਬਜ਼ਹ ਗੁਜ਼ਸ਼ਤ ॥੧੫੪॥

ਸ਼ਸ਼ਮ ਦੇਵ ਆਮਦ=ਛੇਵਾਂ ਦੈਂਤ ਆਇਆ ਮਸਤੇ ਹੋਏ ਅਫਰੀਤ ਚੁ=ਦੈਂਤ ਦੇ ਮਨਿੰਦ। ਉਸ ਵੇਲੇ ਐਸਾ ਜੁਧ ਹੋਇਆ ਜੋ ਕਮਾਂ ਜ਼ਿ ਤੀਰੇ=ਧਨੁਖਾਂ ਨਾਲ ਬਾਣ, ਹਮ=ਭੀ ਕਬਜ਼ਹ = ਮੁਠਾਂ ਸੇ ਤਲਵਾਰਾਂ ਗੁਜ਼ਸ਼ਤ=ਗੁਜਰੀਆਂ ਅਰਥਾਤ ਚਲੀਆਂ ॥ ੧੫੪ ॥

ਬਿਜਦ ਤੇਗ਼ ਓਰਾ ਕਿ ਓ ਨੀਮ ਸ਼ੁਦ ॥

ਕਿ ਦੀਗਰ ਯਲਾ ਰਾ ਅਜ਼ੋ ਬੀਮ ਸ਼ੁਦ ॥੧੫੫॥

ਓਰਾ = ਉਸ ਨੂੰ ਤੇਗ ਬਿਜ਼ਦ = ਤਲਵਾਰ ਮਾਰੀ ਤਾਂ ਕਿ ਓ ਨੀਮ ਸ਼ੁਦ = ਜੋ ਉਹ ਛੇਵਾਂ ਦੈਂਤ ਅੱਧਾ ਭਾਵ ਦੋ ਟੁਕੜੇ ਹੋ ਗਿਆ। ਕਿ ਦੀਗਰ ਯਲਾ ਰਾ = ਜੋ (ਜਿਸ ਤੇ) ਬਾਕੀ ਦੇ ਦੂਸਰੇ ਸੂਰਮਿਆਂ ਨੂੰ ਅਜ਼ੋ = ਉਸ ਔਰਤ ਸੇ ਬੀਮ ਸ਼ੁਦ = ਖੌਫ ਹੋ ਗਿਆ। ਭਾਵ ਉਸ ਔਰਤ ਪਾਸੋਂ ਸਾਰੇ ਸੂਰਮੇ ਡਰ ਗਏ ॥ ੧੫੫ ॥

ਚੁਨੀਤਾ ਬਮਿਕਦਾਰ ਹਫ਼ਤਾਦ ਮਰਦ ॥
ਬਤੇਗ ਅੰਦਰ ਆਵੇਖਤ ਖ਼ਾਸ ਅਜ ਨਬਰਦ ॥੧੫੬॥

ਚੁਨੀਤਾ=ਐਸੇ ਤਾਂ ਬ ਮਿਕਦਾਰ=ਵਿਚ ਗਿਣਤੀ ਦੇ ਵਾ=ਇਕੋ ਜੇਹੇ ਹਫਤਾਦ ਮਰਦ=ਸਤ ਸੂਰਮੇ। ਖਾਸ=ਚੰਗੇ ਚੰਗੇ ਨਬਰਦ ਅਜ਼=ਰਣ ਭੂਮਿਕਾ ਸੇ ਬ ਤੇਗ ਅੰਦਰ ਆਵੇਖਤ=ਤਲਵਾਰ ਅੰਦਰ ਲਪਟਾਏ॥ ੧੫੬ ॥

ਦਿਗਰ ਕਸ ਨਿਆਮਦ ਤਮੰਨਾਇ ਜੰਗ ॥
ਕਿ ਬੇਰੂੰ ਨਿਯਾਮਦ ਦਿਲਾਵਰ ਨਿਹੰਗ ॥੧੫੭॥

ਜੰਗ ਕਰਨ ਦੀ ਤਮੰਨਾਇ=ਇੱਛਾ ਕਰਕੇ ਦਿਗਰ ਕਸ ਨਿਆਮਦ=ਦੂਸਰਾ ਕੋਈ ਸੂਰਮਾ ਨਾ ਆਇਆ ਕਿ=ਜੋ ਕੋਈ ਭੀ ਨਿਹੰਗ=ਸੂਰਮਾ ਦਿਲਾਵਰ=ਦਲੇਰੀ ਨਾਲ ਫੌਜ ਵਿਚੋਂ ਨਿਕਲ ਕੇ ਬੇਰੂੰ=ਬਾਹਰ ਨਿਆਮਦ=ਨਾ ਆਇਆ ॥ ੧੫੭ ॥

ਬਹਰਬ ਆਮਦਸ਼ ਸ਼ਾਹਿ ਮਾਯੰਦਰਾਂ ॥
ਬਤਾਬਸ਼ ਤਪੀਦਨ ਦਿਲੇ ਮਰਦਮਾਂ ॥੧੫੮॥

ਪਰ ਮਾਯੰਦਰਾਂ=ਵਲੈਤ ਦਾ ਬਾਦਸ਼ਾਹ ਆਪ ਬ ਹਰਬ ਆਮਦਸ਼=ਵਿਚ ਜੰਗ ਦੇ ਆਇਆ। ਉਸ ਦੇ ਆਉਣ ਕਰਕੇ ਮਰਦਮਾਂ=ਸੂਰਮਿਆਂ ਦਾ ਦਿਲ ਬ ਤਾਬਸ਼ ਤਪੀਦਨ=ਵਿਚ ਤੇਜ਼ੀ ਦੇ ਤਪਿਆ॥ ੧੫੮ ॥

ਚੁ ਅਬਰਸ ਤਗ ਅੰਦਾਖਤ ਦੌਰੇ ਯਲਾਂ ॥
ਬਰਖਸ਼ ਅੰਦਰ ਆਮਦ ਜ਼ਿਹੇ ਆਸਮਾਂ ॥੧੫੯॥

ਜੈਸੇ ਅਬਰਸ=ਬੱਦਲਾਂ ਵਿਚ ਤਗ=ਬਿਜਲੀ ਅੰਦਾਖਤ=ਪ੍ਰਕਾਸ਼ ਦੀ ਹੈ ਤਿਸ ਦੇ ਚੁ=ਮਨਿੰਦ ਉਸ ਦੌਰੇ=ਜ਼ਮਾਨੇ ਵਿਚ ਯਲਾ=ਸੂਰਮੇ ਸ਼ਸਤ੍ਰਾਂ ਸਹਿਤ ਪ੍ਰਕਾਸ਼ੇ। ਆਸਮਾਂ=ਇੰਦਰ ਧਨੁਖ ਦੇ ਜ਼ਿਹੇ=ਮਨਿੰਦ ਸੂਰਮਿਆਂ ਦੇ ਧਨੁਖ ਬਰਖਸ਼ ਅੰਦਰ ਆਮਦ=ਪ੍ਰਕਾਸ਼ਣ ਅੰਦਰ ਆਏ॥ ੧੫੯॥

ਬਤਾਬਸ਼ ਦਰਾਮਦ ਜ਼ਿਮੀਨੋ ਜ਼ਮਨ ॥
ਦਰਖ਼ਸ਼ਾਂ ਸ਼ੁਦਹ ਤੇਗ ਹਿੰਦੀ ਯਮਨ ॥੧੬੦॥

ਉਸ ਵੇਲੇ ਜ਼ਿਮੀਨੋ ਜ਼ਮਨ=ਪ੍ਰਿਥਵੀ ਅਕਾਸ਼ ਨੂੰ ਬਤਾਬਸ਼=ਵਿਚ ਪ੍ਰਕਾਸ਼ਣ ਦੇ ਦਰਾਮਦ=ਆਏ । ਜਿਸ ਵੇਲੇ ਹਿੰਦ ਦੇਸ ਤੇ ਯਮਨ ਵਲੈਤ ਦੀਆਂ ਤਲਵਾਰਾਂ ਦਰਖਸ਼ਾਂ ਸ਼ੁਦਹ=ਪ੍ਰਕਾਸ਼ ਦੀਆਂ ਹੋਈਆਂ ॥ ੧੬੦ ॥

ਚਲਾ ਚਲ ਦਰਾਮਦ ਕਮਾਨੋ ਕਮੰਦ ॥
ਹਯਾ ਹਯ ਦਰਾਮਦ ਬ ਗੁਰਜੋ ਗਜ਼ੰਦ ॥੧੬੧॥

ਧਨਖ ਬਾਣ ਤੇ ਕਮੰਦ=ਫਾਹੀਆਂ ਚਲਣ ਹੀ ਚਲਣ ਵਿਚ ਆਈਆਂ ਅਤੇ ਹਯਾ ਹਯ=ਹਲਾ ਚਲੀ ਵਿਚ ਦਰਾਮਦ=ਆਕੇ ਬ=ਸਾਥ ਗੁਰਜ਼=ਸ਼ਸਤ੍ਰਾਂ ਦੇ ਗਜ਼ੰਦ= ਛਾਲਾਂ ਮਾਰਦੇ ਹਨ ॥ ੧੬੧ ॥

ਚਕਾ ਚਾਕ ਬਰਖਾਸਤ ਤੀਰੋ ਤੁਫੰਗ ॥
ਜ਼ਿਮੀ ਲਾਲ ਸ਼ੁਦ ਚੂੰ ਗੁਲੇ ਲਾਲਹ ਰੰਗ ॥੧੬੨॥

ਤੀਰੋ ਤੁਫੰਗ=ਬਾਣਾਂ ਅਤੇ ਬੰਦੂਕਾਂ ਦਾ ਚਕਾ ਚਾਕ=ਕਾੜ ਕਾੜ ਸ਼ਬਦ ਬਰਖਾਸਤ=ਉਠਿਆ । ਲਾਲਹ=ਪੋਸਤ ਦੇ ਗੁਲੇ=ਫੁਲ ਦੇ ਰੰਗ ਚੂੰ=ਮਨਿੰਦ ਜ਼ਿਮੀ ਲਾਲ ਸ਼ੁਦ=ਪ੍ਰਿਥਵੀ ਲਹੂ ਨਾਲ ਲਾਲ ਹੋ ਗਈ ॥ ੧੬੨ ॥

ਹਹਾ ਹੂ ਦਰਾਮਦ ਚੁ ਪਹਨ ਅੰਦਰੂੰ ॥
ਦਿਹਾਦਿਹ ਸ਼ੁਦਹ ਖ਼ੰਜਰੇ ਖ਼ਾਰ ਖ਼ੂੰ ॥੧੬੩॥

ਚੁ ਪਹਨ ਅੰਦਰੂੰ=ਜੋ ਜੰਗ ਦੇ ਮੈਦਾਨ ਅੰਦਰ ਹਹਾ ਹੂ ਦਰਾਮਦ=ਡੰਡ ਰੌਲਾ ਆਇਆ । ਖ਼ੂੰ ਖ਼ਾਰ ਖੰਜਰੇ=ਖੂਨ ਦੇ ਖਾਣ ਵਾਲੇ ਜੋ ਕਟਾਰ ਆਦਿ ਸ਼ਸਤ੍ਰ ਹਨ, ਉਹਨਾਂ ਦੀ ਦਿਹਾ ਦਿਹ ਸ਼ੁਦਹ=ਚਲਾ ਚਲੀ ਹੋਈ ॥ ੧੬੩ ॥

ਬਰਖਸ਼ ਅੰਦਰ ਆਮਦ ਯਕੇ ਤਾਬਰੰਗ ॥
ਬਰਖਸ਼ ਅੰਦਰ ਆਮਦ ਦੁ ਚਾਲਾਕ ਜੰਗ ॥੧੬੪॥

ਤਾਬ ਰੰਗ=ਪ੍ਰਕਾਸ਼ ਹੀ ਯਕੇ=ਕੇਵਲ ਬਰਖਸ਼ ਅੰਦਰ ਆਮਦ=ਪ੍ਰਕਾਸ਼ਣ ਅੰਦਰ ਆਇਆ । ਬਾਦਸ਼ਾਹ ਅਤੇ ਵਜ਼ੀਰ ਦੀ ਲੜਕੀ ਜੋ ਦੋਨੋਂ ਹੀ ਜੰਗ ਕਰਨ ਵਿਚ ਚਲਾਕ ਹਨ ਓਹ ਬਰਖਸ਼ ਅੰਦਰ ਆਮਦ=ਪ੍ਰਕਾਸ਼ਣ ਅੰਦਰ ਆਏ ਭਾਵ ਬੀਰ ਰਸ ਵਿਚ ਤਦਾਕਾਰ ਹੋਏ ॥ ੧੬੪ ॥

ਬਸ਼ੋਰਸ਼ ਦਰਆਮਦ ਸਰਾਫੀਲ ਸੂਰ ॥
ਬਰਖਸ਼ ਅੰਦਰ ਆਮਦ ਤਨੇ ਖ਼ਾਸ ਹੂਰ ॥੧੬੫॥

ਜਿਸ ਤਰ੍ਹਾਂ ਮਹਾਂ ਪਰਲੋ ਕਾਲ ਵਿਚ ਸਰਾਫੀਲ = ਸ਼ਿਵਜੀ ਦੀ ਸੂਰ = 'ਕਰਨੈਲ' ਬ ਸ਼ੋਰਸ਼ ਦਰਾਮਦ=ਵਿਚ ਸ਼ੋਰ ਸ਼ਰਾਬੇ ਦੇ ਆਉਂਦੀ ਹੈ ਤਾਂ ਸਾਰੇ ਜੀਵ ਮਰ ਜਾਂਦੇ ਹਨ ॥ ੧੬੫ ॥

ਇਸੇ ਤਰ੍ਹਾਂ ਮਾਰੂ ਰਾਗ ਵਿਚ ਵਾਜੇ ਵਜਦੇ ਸੁਣ ਕੇ ਸੂਰਮੇ ਆਪਸ ਵਿਚ ਲੜ ਲੜ ਕੇ ਮਰ ਗਏ ਅਤੇ ਹੂਰ=ਅਪੱਛਰਾਂ ਦਾ ਖਾਸ=ਆਪਣਾ ਸਰੀਰ ਬਰਖਸ਼ ਅੰਦਰ ਆਮਦ=ਪ੍ਰਕਾਸ਼ਣ ਅੰਦਰ ਆਇਆ। ਅਰਥਾਤ ਸੂਰਮਿਆਂ ਨੂੰ ਲੈਣ ਵਾਸਤੇ ਅਪੱਛਰਾ ਆ ਕੇ ਪ੍ਰਗਟ ਹੋਈਆਂ॥ ੧੬੫॥

ਬ ਸ਼ੋਰਸ਼ ਦਰਾਮਦ ਜ਼ਿ ਤਨਦਰ ਖਰੋਸ਼॥
ਬ ਬਾਜ਼ੂਇ ਮਰਦਾਂ ਬਰਾਵੁਰਦ ਜੋਸ਼॥੧੬੬॥

ਤਨਦਰ ਜ਼ਿ=ਤੰਬੂਰਿਆਂ ਸੇ ਖਰੋਸ਼=ਸ਼ਬਦ ਬ ਸ਼ੋਰਸ਼ ਦਰਾਮਦ=ਵਿਚ ਸ਼ੋਰ ਸ਼ਰਾਬੇ ਦੇ ਆਇਆ। ਤਿਸ ਸ਼ਬਦ ਨੂੰ ਸੁਣ ਕੇ ਮਰਦਾਂ=ਸੂਰਮਿਆਂ ਦੇ ਬਾਜ਼ੂਇ= ਮੋਢਿਆਂ ਬ=ਵਿਚੋਂ ਜੋਸ਼ ਬਰਾ ਵੁਰਦ=ਗੁਸਾ ਵਾ ਉਛਾਲਾ ਬਾਹਰ ਆਇਆ॥੧੬੬॥

ਯਕੇ ਫ਼ਰਸ਼ ਆਰਾਸਤ ਸੁਰਖ ਅਤਲਸੇ॥
ਬੁਖਾਨਦ ਚੁ ਮਕਤਬ ਜ਼ੁਬਾ ਪਹਿਲੂਏ॥੧੬੭॥

ਤਿਸ ਵੇਲੇ ਸਾਰਾ ਫਰਸ਼ ਯਕੇ=ਕੇਵਲ ਸੁਰਖ ਅਤਲਸੇ=ਲਾਲ ਰੰਗ ਦੀ ਚਮਕਦਾਰ ਰੇਸ਼ਮੀ ਅਤਲਸ ਵਰਗਾ ਆਰਾਸਤ=ਬਣ ਗਿਆ। ਭਾਵ ਸਾਰੀ ਪ੍ਰਿਥਵੀ ਲਹੂ ਨਾਲ ਲਾਲ ਹੋ ਗਈ। ਚੁ ਮਕਤਬ=ਜਿਵੇਂ ਮਸੀਤ ਵਿਚ ਮੁੰਡੇ ਪਹਿਲੂਏ= ਪਹਿਲਵੀ ਪਸਤਵੀ ਆਦਿ ਵਿਦਿਆ ਨੂੰ ਜ਼ਬਾਨ ਸੇ ਬੁਖਾਨਦ=ਪੜ੍ਹਦੇ ਹੈਂ ਤਿਵੇਂ ਸੂਰਮੇ ਮੁਖ ਤੋਂ ਮਾਰ ਲੋ ਮਾਰਲੋ ਬੋਲਦੇ ਹਨ॥ ੧੬੭॥

ਬ ਮਰਦਮ ਚੁਨਾ ਕੁਸ਼ਤ ਸ਼ੁਦ ਕਾਰਜ਼ਾਰ॥
ਜ਼ੁਬਾਂ ਦਰ ਗੁਜ਼ਾਰਮ ਨਿਯਾਯਦ ਸ਼ੁਮਾਰ॥੧੬੮॥

ਕਾਰਜ਼ਾਰ=ਜੰਗ ਭੂਮਿਕਾ ਦੇ ਬ=ਵਿਚ ਮਰਦਮ=ਸੂਰਮਿਆਂ ਦਾ ਚੁਨਾ ਕੁਸ਼ਤ ਸ਼ੁਦ=ਐਸੇ ਕੋਹਨਾ ਹੋਇਆ। ਜੇ ਉਨ੍ਹਾਂ ਨੂੰ ਜ਼ੁਬਾਂ ਦਰ=ਜੀਭ ਅੰਦਰੋਂ ਗੁਜ਼ਾਰਮ= ਆਖੀਏ ਤਾਂ ਸ਼ੁਮਾਰ=ਗਿਣਤੀ ਨਿਯਾਯਦ=ਨਹੀਂ ਆਉਂਦੀ॥ ੧੬੮॥

ਗੁਰੇਜ਼ਾ ਸ਼ਵਦ ਸ਼ਾਹਿ ਮਾਯੰਦਰਾਂ॥
ਬਕੁਸ਼ਤੰਦ ਲਸ਼ਕਰ ਗਿਰਾਂ ਤਾ ਗਿਰਾਂ॥੧੬੯॥

ਆਖਿਰਕਾਰ ਮਾਯੰਦਰਾਂ ਦਾ ਬਾਦਸ਼ਾਹ ਰਣ ਭੂਮੀ ਵਿਚੋਂ ਗੁਰੇਜ਼ਾ ਸ਼ਵਦ= ਨਸਦਾ ਹੋਇਆ, ਕਿਉਂਕਿ ਤਾ ਗਿਰਾਂ ਗਿਰਾਂ=ਤਿਸ ਦਾ ਭਾਰੀ ਤੇ ਭਾਰੀ ਅਰਥਾਤ ਬਹੁਤ ਸਾਰਾ ਲਸ਼ਕਰ=ਦਲ ਬਕੁਸ਼ਤੰਦ=ਕੋਹਿਆ ਗਿਆ॥ ੧੬੯॥

ਕਿ ਪੁਸ਼ਤਸ਼ ਬਿਅਫ਼ਤਾਦ ਦੁਖਤਰ ਵਜ਼ੀਰ॥
ਬਿਬਸਤੰਦ ਓਰਾ ਕਿ ਕਰਦੰਦ ਅਸ਼ੀਰ॥੧੭੦॥

ਵਜ਼ੀਰ ਦੀ ਕਿ ਦੁਖਤਰ=ਜੋ ਪੁਤਰੀ ਸੀ ਉਹ ਫੌਜ ਲੈ ਕੇ ਸ਼=ਉਸ ਬਾਦਸ਼ਾਹ

ਦੋ ਪੁਸਤ ਬਿਅਫਤਾਦ=ਪਿਛੇ ਪੈ ਗਈ ਕਿ=ਜੋ ਓਰਾ=ਉਸ ਬਾਦਸ਼ਾਹ ਨੂੰ ਬਿ ਬਸਤੰਦ=ਬੰਨ੍ਹ ਕੇ ਅਸ਼ੀਰ ਕਰਦੰਦ=ਕੈਦ ਕਰ ਲਿਆ ॥ ੧੭੦ ॥

**ਬਨਿਜਦੇ ਬਿਯਾਵੁਰਦ ਜੋ ਸ਼ਾਹ ਖੇਸ਼ ॥**
**ਬਿਗੁਫ਼ਤਹ ਕਿ ਏ ਸ਼ਾਹ ਸ਼ਾਹਾਨ ਵੇਸ਼ ॥੧੭੧॥**

ਲੜਕੀ ਦਾ ਖੇਸ਼ ਸ਼ਾਹ=ਆਪਣਾ ਬਾਦਸ਼ਾਹ ਜੋ ਪਤੀ ਹੈ ਉਸਦੇ ਬਨਿਜਦੇ ਬਿਯਾਵੁਰਦ=ਕੋਲ ਲੈ ਆਈ। ਆ ਕੇ ਇਸ ਤਰ੍ਹਾਂ ਬਿਗੁਫਤਹ=ਕਿਹਾ ਕਿ ਏ ਸ਼ਾਹ ਸ਼ਾਹਾਨ ਵੇਸ਼=ਜੋ ਹੇ ਪਤੀ! ਬਾਦਸ਼ਾਹਾਂ ਵਾਂਗੂੰ ਸੁੰਦਰ ਲਿਬਾਸ ਵਾਲੇ ॥ ੧੭੧ ॥

**ਬਿਗੋਯਦ ਕਿ ਈਂ ਸ਼ਾਹ ਮਾਯੰਦਰਾਂ ॥**
**ਬਿਬਸਤਹ ਬਿਯਾਵੁਰਦ ਨਿਜ਼ਦੇ ਸ਼ੁਮਾਂ ॥੧੭੨॥**

ਆਪਣੇ ਪਤੀ ਨੂੰ ਬਿਗੋਯਦ=ਆਖਿਆ ਕਿ ਈਂ ਸ਼ਾਹ ਮਾਯੰਦਰਾਂ=ਜੋ ਇਹ ਰਾਜਾ ਮਾਯੰਦਰਾਂ ਦੇਸ ਦਾ ਹੈ। ਜਿਸ ਨੂੰ ਬਿਬਸਤਹ=ਬੰਨ੍ਹ ਕੇ ਸ਼ੁਮਾਂ ਨਿਜ਼ਦੇ=ਤੁਹਾਡੇ ਪਾਸ ਬਿਯਾਵੁਰਦ=ਲਿਆਂਦਾ ਹੈ ॥ ੧੭੨ ॥

**ਅਗਰ ਤੋ ਬਿਗੋਈ ਬ ਜਾਂ ਈਂ ਬੁਰਮ ॥**
**ਵਗਰ ਤੋ ਬਿਗੋਈ ਬਜ਼ਿੰਦਾਂ ਦਿਹਮ ॥੧੭੩॥**

ਹੇ ਪਤੀ ਜੀ! ਅਗਰ=ਜੇਕਰ ਤੋ ਬਿਗੋਈ=ਆਪ ਆਖੋ ਤਾਂ ਬ ਜਾਂ=ਨਾਲ ਜਾਣ ਦੇ ਈਂ=ਇਸ ਨੂੰ ਵਿੰਨ੍ਹਦਿਆਂ ਭਾਵ ਜਾਨੋਂ ਮਾਰ ਦੇਵਾਂ।

ਵਗਰ ਤੋ ਬਿਗੋਈ=ਅਗਰ ਆਪ ਆਖੋ ਤਾਂ ਇਸ ਨੂੰ ਬਜ਼ਿੰਦਾਂ ਦਿਹਮ=ਜੰਦਰੇ ਵਿਚ ਭਾਵ ਕੈਦ ਖਾਨੇ ਵਿਚ ਦੇ ਦੇਵਾਂ ॥ ੧੭੩ ॥

ਆਪਣੀ ਸੁਪਤਨੀ ਤੋਂ ਇਹ ਗੱਲ ਸੁਣ ਕੇ ਉਸ ਰਾਜਪੂਤ ਨੇ—

**ਬਜ਼ਿੰਦਾਂ ਸਪੁਰਦੰਦ ਓਰਾ ਅਜ਼ੀਮ ॥**
**ਸਿਤਾਨਦ ਅਜ਼ੋ ਤਾਜ ਸ਼ਾਹੀ ਕਲੀਮ ॥੧੭੪॥**

ਓਰਾ=ਉਸ ਨੂੰ ਅਜ਼ੀਮ ਬਜ਼ਿੰਦਾ ਸਪੁਰਦੰਦ=ਬੜੇ ਭਾਰੀ ਕੈਦਖਾਨੇ ਵਿਚ ਸਿਪਾਹੀਆਂ ਦੇ ਹਵਾਲੇ ਕਰ ਦਿਤਾ ਅਤੇ ਅਜ਼ੋ=ਉਸ ਪਾਸੋਂ ਸਾਰੇ ਕਲੀਮ=ਦੇਸ ਦੀ ਸ਼ਾਹੀ ਤਜ=ਬਾਦਸ਼ਾਹੀ ਦਾ ਛਤਰ ਤਖਤ ਸਿਤਾਨਦ=ਲੈ ਲੀਤਾ ॥ ੧੭੪ ॥

**ਸ਼ਹਨ ਸ਼ਾਹਗੀ ਯਾਫ਼ਤ ਹੁਕਮੇ ਰਜ਼ਾਕ ॥**
**ਕਸੇ ਦੁਸ਼ਮਨਾਰਾ ਕੁਨਦ ਚਾਕ ਚਾਕ ॥੧੭੫॥**

ਰਜ਼ਾਕ=ਰਿਜ਼ਕ ਦੇਣ ਵਾਲੇ ਪ੍ਰਮਾਤਮਾਂ ਦੇ ਹੁਕਮ ਅਨੁਸਾਰ ਬਾਦਸ਼ਾਹਾਂ ਦੀ ਬਾਦਸ਼ਾਹੀ ਯਾਫਤ=ਪਾ ਲਈ। ਭਾਵ ਚੱਕ੍ਰਵਰਤੀ ਬਾਦਸ਼ਾਹ ਹੋ ਗਿਆ। ਕਸੇ ਦੁਸ਼ਮਨਾਰਾ=ਜਿਸ ਕਿਸ ਦੁਸ਼ਮਨ ਨੇ ਮੁਕਾਬਲਾ ਕਰਨ ਦੀ ਤਿਆਰੀ ਕੀਤੀ

ਹੈ। ਉਸ ਦੇ ਤਾਈਂ ਚਾਕ ਚਾਕ ਕੁਨਦ=ਟੁਕੜੇ ਕਰ ਦਿਤਾ ॥ ੧੭੫ ॥

ਚੁਨਾ ਕਰਦ ਸ਼ੁਦ ਕਸਦ ਮਿਹਨਤ ਕਸੇ॥
ਕਿ ਰਹਮਤ ਬਬਖ਼ਸ਼ੀਦ ਜ਼ੇ ਰਹਮਤੇ॥੧੭੬॥

ਕਸੇ=ਜਿਹੜਾ ਕੋਈ ਚੁਨਾ=ਅਜੇਹੀ ਕਸਦ=ਤਕਲੀਫ ਦੇ ਮਿਹਨਤ=ਹਮਲੇ ਸਹਾਰਨਾ ਕਰਦਹ ਸ਼ੁਦ=ਕਰ ਲੈਂਦਾ ਹੈ ਉਸ ਦੇ ਉਪਰ ਰਹਮਤੇ=ਦਿਆਲੂ ਜੋ ਪ੍ਰਮੇਸ਼ਰ ਹੈ ਓਹ ਰਹਮਤ ਬ ਬਖਸ਼ੀਦ=ਦਯਾ ਹੀ ਕਰਦਾ ਹੈ ॥ ੧੭੬ ॥

ਕਿ ਓ ਸ਼ਾਹ ਬਾਨੂ ਸ਼ੁਦੋ ਮੁਲਕ ਸ਼ਾਹ ॥
ਕਿ ਸ਼ਾਹੀ ਹਮੀ ਯਾਫਤ ਹੁਕਮੇ ਇਲਾਹ ॥੧੭੭॥

ਪ੍ਰਮੇਸ਼ਰ ਦੀ ਕਿਰਪਾ ਨਾਲ ਉਹ ਰਾਜ ਪੁਤਰ ਸਾਰੇ ਮੁਲਕਾਂ ਦਾ ਬਾਦਸ਼ਾਹ ਹੋ ਗਿਆ ਅਤੇ ਵਜ਼ੀਰ ਦੀ ਲੜਕੀ ਕਿ ਓ ਸ਼ਾਹ ਬਾਨੂ ਸ਼ੁਦੋ=ਜੋ ਉਸ ਬਾਦਸ਼ਾਹ ਦੀ ਇਸਤ੍ਰੀ ਹੋ ਗਈ ਪਰ ਇਹ ਨਿਯਮ ਸਮਝ ਲਓ ਸ਼ਾਹੀ=ਬਾਦਸ਼ਾਹੀ ਤੋਂ ਆਦਿ ਕਿ ਹਮੀ=ਜੋ ਭੀ ਵਸਤੂ ਉਸਨੇ ਯਾਫਤ=ਪਾਈ ਹੈ ਓਹ ਇਲਾਹ=ਪ੍ਰਮਾਤਮਾ ਦੇ ਹੁਕਮ ਵਿਚ ਪਾਈ ਹੈ ॥ ੧੭੭ ॥ ਹੁਣ ਸਾਰੀ ਹਿਕਾਯਤ ਦਾ ਭਾਵ ਸੁਣਾਉਂਦੇ ਹਨ—

ਹੇ ਔਰੰਗਜ਼ੇਬ ! ਮਾਯੰਦਰਾਂ ਦੇਸ ਦੇ ਬਾਦਸ਼ਾਹ ਨੇ ਤਾਂ ਕਸਾਈਆਂ ਵਾਂਗ ਸਖਤ ਜਿਗਰਾ ਕਰਕੇ ਆਪਣੇ ਪੁਤਰ ਸਹਿਤ ਵਜ਼ੀਰ ਦੀ ਲੜਕੀ ਨੂੰ ਦੇਸ ਨਿਕਾਲਾ ਦੇਣ ਲਈ ਅਡੋ ਅਡ ਬੇੜੀਆਂ ਵਿਚ ਬਿਠਾ ਕੇ ਸ਼ਹੁ ਦਰਿਆ ਵਿਚ ਰਵਾਨਾ ਕਰ ਦਿਤਾ। ਬੇ ਜ਼ਬਾਨ ਬੇੜੀਆਂ ਡਾਢੇ ਠਰੇ ਹੋਏ ਪਾਣੀ ਦੀ ਛਾਤੀ ਤੇ ਟੁਰੀਆਂ ਜਾਂਦੀਆਂ ਹਨ ਪਰ ਵਾਹਿਗੁਰੂ ਦੀ ਕੁਦਰਤ ਨਾਲ ਇਕ ਮੌਕੇ ਓਹ ਦੋਵੇਂ ਬੇੜੀਆਂ ਆਪਸ ਵਿਚ ਮਿਲ ਗਈਆਂ ਤਾਂ ਝਟ ਪਟ ਉਹ ਲੜਕਾ ਲੜਕੀ ਇਕ ਬੇੜੀ ਪਰ ਇਕੱਠੇ ਹੋ ਗਏ। ਰਾਹ ਵਿਚ ਇਕ ਜਗ੍ਹਾ ਪਰ ਸਪ ਤੇ ਬਲਾ ਇਨ੍ਹਾਂ ਨੂੰ ਖਾਣ ਲਈ ਤਿਆਰ ਹੋ ਗਏ, ਪਰੰਤੂ ਪ੍ਰਮਾਤਮਾ ਅਗੇ ਪ੍ਰਾਰਥਨਾ ਕਰਨ ਨਾਲ ਇਹ ਦੋਨੋਂ ਜੀਅ ਉਨ੍ਹਾਂ ਤੋਂ ਬਚ ਕੇ ਅਗਾਹਾਂ ਨਿਕਲ ਆਏ। ਸਪ ਤੇ ਬਲਾ ਆਪਸ ਵਿਚ ਹੀ ਲੜਕੇ ਮਰ ਗਏ। ਅਜੇ ਸੁਖ ਦਾ ਸਾਹ ਆਇਆ ਹੀ ਸੀ ਜੋ ਇਤਨੇ ਨੂੰ ਓਹ ਬੇੜੀ ਘੁੰਮਣ ਘੇਰੀ ਵਿਚ ਫਸ ਗਈ ਜਾਨੀ ਨੁਕਸਾਨ ਹੋਣ ਦਾ ਬੜਾ ਫਿਕਰ ਹੋਇਆ।

ਪਰੰਤੂ—ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ॥ ਓਥੈ ਤੇਰੀ ਰਖ ਅਗਨੀ ਉਦਰ ਮਾਹਿ॥

ਇਸ ਸ੍ਰੀ ਮੁਖਵਾਕ ਦੇ ਅਨੁਸਾਰ ਜਦ ਉਨ੍ਹਾਂ ਨੇ ਵਾਹਿਗੁਰੂ ਨੂੰ ਯਾਦ ਕੀਤਾ ਤਾਂ ਮੱਖਣ ਸ਼ਾਹ ਲੁਬਾਣੇ ਦੇ ਜਹਾਜ਼ ਵਾਂਗੂੰ ਸੁਖੈਨ ਤਰੀਕੇ ਨਾਲ ਹੀ ਘੁੰਮਣ ਘੇਰੀ ਵਿਚੋਂ ਬਾਹਰ ਨਿਕਲ ਆਈ ਤੇ ਅਮਨ ਚੈਨ ਨਾਲ ਅਗਲੀ ਵਾਟ ਨੂੰ ਪੂਰਾ ਕਰਦੇ ਹੋਏ। ਜਿਸ ਵੇਲੇ ਚਲਦਿਆਂ ਚਲਦਿਆਂ ਯਮਨ ਵਲੈਤ ਦੇ ਕੰਢੇ ਪਰ ਆਣ ਕੇ ਬੈਠੇ ਹੀ ਸਨ ਜੋ ਇਤਨੇ ਨੂੰ ਕਾਲ ਚੱਕਰ ਅਨੁਸਾਰ ਇਹਨਾਂ ਨੂੰ ਖਾਣ ਵਾਸਤੇ ਇਕ ਪਾਸਿਓਂ ਸ਼ੇਰ ਗਜਦਾ ਆ ਗਿਆ ਤੇ ਦੂਸਰੇ ਪਾਸਿਓਂ ਮਗਰ ਮਛ।

ਲੇਕਿਨ–ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖੵ ਆਵਧਹ॥
ਅਹੋ ਜਸੵ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਰਤੇ॥

ਜਿਸ ਦਾ ਰਾਖਾ ਵਾਹਿਗੁਰੂ ਹੋਵੇ ਉਸ ਦਾ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ।

ਯਥਾ–ਹਕੇ ਯਾਰ ਬਾਸ਼ਦ ਚਿ ਦੁਸ਼ਮਨ ਕੁਨਦ॥
ਅਗਰ ਦੁਸ਼ਮਨੀਰਾ ਬਾਸਦ ਤਨ ਕੁਨਦ॥
ਤਥਾ–ਖਸਮ ਦੁਸ਼ਮਨੀ ਗਰ ਹਜਾਰ ਆਵੁਰਦ॥
ਨ ਯਕ ਮੂਇ ਓਰਾ ਅਜ਼ਾਰ ਆਵੁਰਦ॥

ਅਰਥਾਤ ਪ੍ਰਮਾਤਮਾ ਦੀ ਅਨੁਗ੍ਰਹਿ ਨਾਲ ਇਹ ਦੋਨੋਂ ਮੌਤ ਤੋਂ ਬਚ ਰਹੇ, ਜਿਸ ਵੇਲੇ ਸ਼ੇਰ ਨੇ ਦੂਰੋਂ ਛਾਲ ਮਾਰੀ ਤਾਂ ਇਨ੍ਹਾਂ ਦੋਹਾਂ ਨੇ ਆਪਣੇ ਸਿਰ ਨੀਵੇਂ ਕਰ ਲਏ ਤੇ ਸ਼ੇਰ ਮਗਰ ਮਛ ਦੇ ਮੂੰਹ ਵਿਚ ਜਾ ਪਿਆ, ਉਸੀ ਵੇਲੇ ਮਗਰ ਮਛ ਸ਼ੇਰ ਨੂੰ ਪਾਣੀ ਵਿਚ ਲੈ ਗਿਆ। ਇਹ ਰਾਜ ਲੜਕਾ ਤੇ ਵਜ਼ੀਰ ਦੀ ਪੁਤਰੀ ਬੜੇ ਅਮਨ ਚੈਨ ਨਾਲ ਜੰਗਲਾਂ ਦੇ ਰਾਹ ਨੂੰ ਲੰਘ ਕੇ ਹਬਸ਼ ਵਲੈਤ ਦੇ ਬਾਦਸ਼ਾਹ ਪਾਸ ਆਕੇ ਆਪਣੀ ਜ਼ਿੰਦਗੀ ਸੁਖ ਨਾਲ ਬਤੀਤ ਕਰਦੇ ਹੋਏ। ਸਮਾਂ ਪਾ ਕੇ ਰਾਜ ਲੜਕਾ ਚੱਕ੍ਰਵਰਤੀ ਬਾਦਸ਼ਾਹ ਹੋ ਗਿਆ ਅਤੇ ਵਜ਼ੀਰ ਦੀ ਲੜਕੀ ਉਸ ਦੇ ਘਰ ਵਾਲੀ ਹੋ ਗਈ। ਜਿਸ ਮਾਯੰਦਰਾਂ ਦੇਸ ਦੇ ਬਾਦਸ਼ਾਹ ਨੇ ਇਨ੍ਹਾਂ ਨੂੰ ਦੇਸ ਨਿਕਾਲਾ ਦਿਤਾ ਸੀ ਉਸ ਨੂੰ ਆਪਣੇ ਕੀਤੇ ਕਰਮਾਂ ਦਾ ਫਲ ਐਸਾ ਮਿਲਿਆ ਜੋ ਆਪਣਾ ਰਾਜ ਭਾਗ ਹੁਕਮ ਹਾਸਲ ਖਜ਼ਾਨੇ ਪਦਾਰਥ ਫੌਜ ਵਗੈਰਾ ਸਭ ਕੁਝ ਖੁਹਾ ਕੇ ਅੰਤ ਨੂੰ ਜੇਹਲਖਾਨੇ ਵਿਚ ਦੁਖ ਭੋਗਦਾ ਹੋਇਆ ਮ੍ਰਿਤੂ ਹੋ ਗਿਆ।

ਹੇ ਔਰੰਗਜ਼ੇਬ! ਤੂੰ ਭਾਵੇਂ ਖਾਲਸੇ ਦੇ ਮਾਰਨ ਵਾਸਤੇ ਕਈ ਤਰ੍ਹਾਂ ਦੇ ਛਲ ਫਰੇਬ ਕਰ ਰਿਹਾ ਹੈਂ ਪਰ ਚੇਤੇ ਰਖ ਇਸ ਰਾਜ ਕੁਮਾਰ ਤੇ ਵਜ਼ੀਰ ਦੀ ਪੁਤ੍ਰੀ ਵਾਂਗੂੰ ਇਸ ਖਾਲਸੇ ਨੇ ਹੀ ਤੇਰੇ ਰਾਜ ਦੀ ਜੜ੍ਹ ਨੂੰ ਪੁਟ ਕੇ ਖਾਰੇ ਸਮੁੰਦਰ ਵਿਚ ਸੁਟ ਦੇਣਾ ਹੈ।

ਤੂੰ ਇਸ ਗਲ ਤੋਂ ਭਲਾ ਫਿਰਦਾ ਹੈਂ ਕਿ ਖਾਲਸਾ ਕਿਸ ਦੇ ਆਸਰੇ ਹੋ ਕੇ ਮੇਰੇ ਵਰਗੇ ਚੱਕ੍ਰਵਰਤੀ ਰਾਜੇ ਦਾ ਮੁਕਾਬਲਾ ਕਰੇਗਾ। ਮਾਯੰਦਰਾਂ ਦਾ ਚੱਕ੍ਰਵਰਤੀ ਰਾਜਾ ਇਸ ਦੇਸ ਤੋਂ ਧਕੇ ਹੋਏ ਲੜਕੇ ਤੇ ਲੜਕੀ ਦੇ ਹਥੋਂ ਹੀ ਤਬਾਹ ਹੋਇਆ ਸੀ ਇਸੇ ਤਰ੍ਹਾਂ ਹੀ ਤੇਰੇ ਰਾਜ ਦਾ ਖਾਤਮਾ ਖਾਲਸੇ ਦੇ ਹਥੋਂ ਹੋ ਜਾਣਾ ਹੈ। ਇਸ ਤਰ੍ਹਾਂ ਔਰੰਗਜ਼ੇਬ ਨੂੰ ਸਮਝਾ ਕੇ ਦਸਵੀਂ ਹਿਕਾਯਤ ਦੀ ਸਮਾਪਤੀ ਕਰਦੇ ਹੋਏ ਦਸਮੇਸ਼ ਪਿਤਾ ਜੀ ਸਤਿਗੁਰਾਂ ਅਗੇ ਬੇਨਤੀ ਕਰਦੇ ਹਨ–

**ਬਿਦਿਹ ਸਾਕੀਯਾ ਸਾਗਰੇ ਸਬਜ਼ ਆਬ॥**
**ਕਿ ਬੇਰੂੰ ਬਿਅਫਤਾਦ ਪਰਦਹ ਨਕਾਬ॥੧੭੮॥**

ਹੇ ਸਾਕੀਯਾ=ਗੁਰੋ! ਨਾਮ ਰੂਪੀ ਸਬਜ਼ ਆਬ=ਹਰੇ ਜਲ ਦਾ ਸਾਗਰੇ ਬਿਦਿਹ= ਪਿਆਲਾ ਦੇਹੁ ਕਿ=ਜੋ ਜਿਸ ਨਾਲ ਨਕਾਬ=ਭੇਦ ਰੂਪੀ ਪਰਦਹ=ਪੜਦਾ ਬੇਰੂੰ ਬਿਅਫਤਾਦ=ਬਾਹਰ ਡਾਲਾਂ॥ ੧੭੮॥

ਬਿਦਿਹ ਸਾਕੀਯਾ ਸਬਜ਼ ਰੰਗੇ ਫਿਰੰਗ ॥
ਕਿ ਵਕਤੇ ਬਕਾਰ ਅਸਤ ਅਜ਼ ਰੋਜ਼ ਜੰਗ ॥੧੭੯॥੧੦॥

ਹੇ ਸਾਕੀਯਾ=ਗੁਰੋ ! ਸਤਸੰਗ ਰੂਪੀ ਫਿਰੰਗ ਵਲੈਤ ਦਾ ਜੋ ਨਾਮ ਰੂਪੀ ਸਬਜ਼ ਰੰਗ ਹੈ ਉਹ ਮੈਨੂੰ ਦੇਵੋ ਕਿ=ਜੋ ਕਾਮ ਆਦਿਕ ਸ਼ਤ੍ਰੂਆਂ ਨਾਲ ਜੰਗ ਦੇ ਵੇਲੇ ਰੋਜ਼=ਹਮੇਸ਼ਾਂ ਮੇਰੇ ਪਾਸ ਹੋਣਾ ਬਕਾਰ ਅਸਤ=ਲਾਇਕ ਹੈ ॥ ੧੭੯ ॥ ੧੦ ॥

॥ ਦਸਵੀਂ ਹਿਕਾਯਤ ਸੰਪੂਰਣ ॥

## ਹਿਕਾਯਤ ਯਾਰਵੀਂ

੧ ਓ ਵਾਹਿਗੁਰੂ ਜੀ ਕੀ ਫਤਹ ॥

ਤੁਈਂ ਦਸਤਗੀਰ ਅਸਤ ਦਰ ਮਾਂਦਗਾਂ ॥
ਤੁਈਂ ਕਾਰ ਸਾਜ਼ ਅਸਤ ਬੇਚਾਰਗਾਂ ॥੧॥

ਹੇ ਪ੍ਰਮਾਤਮਾਂ ! ਤੂੰ ਹੀ ਮਾਂਦਗਾਂ ਦਰ=ਦੁਖਾਂ ਅੰਦਰ ਦਸਤਗੀਰ ਅਸਤ=ਹੱਥ ਫੜਨ ਵਾਲਾ ਹੈਂ ਅਤੇ ਤੂੰ ਹੀਂ ਬੇਚਾਰਗਾਂ=ਗਰੀਬਾਂ ਦੇ ਹਰ ਇਕ ਕੰਮਾਂ ਦੇ ਸਾਜ਼ ਅਸਤ=ਸਾਜਣ ਵਾਲਾ ਹੈਂ ॥ ੧ ॥

ਸ਼ਹਿਨ ਸ਼ਾਹਿ ਬਖਸ਼ਿੰਦਏ ਬੇ ਨਿਆਜ਼ ॥
ਜ਼ਿਮੀਨੋ ਜ਼ਮਾਂ ਰਾ ਤੁਈਂ ਕਾਰ ਸਾਜ਼ ॥੨॥

ਹੇ ਬਾਦਸ਼ਾਹ ਦੇ ਬਾਦਸ਼ਾਹ ! ਤੂੰ ਹੀ ਔਗੁਣਾਂ ਦੇ ਬਖਸ਼ਣ ਵਾਲਾ ਹੈਂ ਅਤੇ ਨਿਆਜ਼=ਭੇਟਾ ਤੋਂ ਬਿਨਾਂ ਹੈਂ । ਜ਼ਿਮੀਨੋ ਜ਼ਮਾਂ ਰਾ=ਪ੍ਰਿਥਵੀ ਅਕਾਸ਼ ਦੇ ਕਾਰਜਾਂ ਨੂੰ ਭੀ ਤੂੰ ਹੀ ਸਾਜਣ ਵਾਲਾ ਹੈਂ ॥ ੨ ॥

ਇਤਨਾਕੁ ਮੰਗਲ ਕਥਨ ਕਰਕੇ ਹੁਣ ਯਾਰਵੀਂ ਹਿਕਾਯਤ ਕਥਨ ਕਰਦੇ ਹਨ—

ਹਿਕਾਯਤ ਸ਼ੁਨੀਦੇਮ ਸ਼ਾਹੇ ਕਲਿੰਜਰ ॥
ਕੁਨਾਨੀਦ ਯਕ ਦਰ ਬੁ ਅਜ਼ ਕੋਹ ਮੰਜਰ ॥੩॥

ਹੇ ਔਰੰਗਜ਼ੇਬ ! ਕਲਿੰਜਰ ਦੇਸ ਦੇ ਬਾਦਸ਼ਾਹ ਦੀ ਅਸਾਂ ਨੇ ਕਹਾਣੀ ਸੁਣੀ ਹੈ ਉਹ ਤੈਨੂੰ ਸੁਣਾਉਂਦੇ ਹਾਂ । ਜਿਸ ਨੇ ਆਪਣੇ ਉਦਮ ਅਜ਼=ਨਾਲ ਕੋਹ=ਪਹਾੜ ਦੀ ਮੰਜਰ=ਮੰਜ਼ਲ ਦੇ ਮਨਿੰਦ ਬੜਾ ਉਚਾ ਯਕ ਦਰ=ਇਕ ਦਰਵਾਜ਼ਾ ਤਿਆਰ ਕੁਨਾਨੀਦ=ਕਰਵਾਇਆ ਹੋਇਆ ਸੀ ॥ ੩ ॥

ਨੋਟ—ਬੁੰਦੇਲ ਖੰਡ ਦੀ ਇਕ ਪਹਾੜੀ ਹੈ ਜਿਸ ਉਪਰ ਨੀਲ ਕੰਠ ਮਹਾਦੇਵ ਜੀ ਦਾ ਪ੍ਰਸਿਧ ਮੰਦਰ ਹੈ। ਜਿਸ ਨੂੰ ਕੋਟ ਤੀਰਥ ਆਖਦੇ ਹਨ, ਇਸ ਪਹਾੜ ਦੀਆਂ ਜੜ੍ਹਾਂ ਵਿਚ ਕਲਿੰਜਰ ਨਗਰ ਹੈ । ਇਥੇ ਕੀਰਾਤ ਬ੍ਰਹਮ ਚੰਦੇਲ ਰਾਜਾ ਦਾ ਬਣਵਾਇਆ ਹੋਇਆ ਪੁਰਾਣਾ ਕਿਲਾ ਹੈ। ਕਲਿੰਜਰ ਕੇ ਬਾਦਸ਼ਾਹ ਦਾ ਨਾਮ ਬਿਚੱਛਨਸੈਨ ਕਥਨ ਕੀਤਾ ਹੈ। ਯਥਾ—ਦੇਸ ਕਲਿੰਜਰ ਦੇ ਨਿਕਟ ਸੈਨ ਬਿਚੱਛਨ ਰਾਇ ॥

(ਚਰਿਤ੍ਰ ੨੪੦)

(ਮਹਿਮੂਦ ਗਜ਼ਨਵੀ ਨੇ ਸੰਨ ੧੦੨੨ ਵਿਚ ਇਸ ਪਰ ਧਾਵਾ ਕੀਤਾ ਸੀ)

ਯਕੇ ਪਿਸਰ ਓ ਬੂਦ ਹੁਸਨਲ ਜਮਾਲ ॥
ਕਿ ਲਾਯਕ ਜਹਾਂ ਬੂਦ ਅਜ਼ ਮੁਲਕ ਮਾਲ ॥੪॥

ਉਸ ਬਿਚੱਛਨ ਸੈਨ ਰਾਜੇ ਦਾ ਯਕੇ ਪਿਸਰ=ਇਕ ਲੜਕਾ ਹੁਸਨਲ ਜਮਾਲ ਬੂਦ=ਪ੍ਰਕਾਸ਼ਮਾਨ ਚਿਹਰੇ ਵਾਲਾ ਸੀ ਕਿ ਜਹਾਂ=ਜੋ ਸੰਸਾਰ ਵਿਚ ਸਭ ਤਰ੍ਹਾਂ ਅਜ਼= ਨਾਲ ਆਪਣੇ ਮੁਲਕ ਅਤੇ ਮਾਲ ਦੇ ਸੰਭਾਲਣ ਵਿਚ ਲਾਯਕ ਬੂਦ=ਲਿਆਕਤ ਵਾਲਾ ਅਰਥਾਤ ਪ੍ਰਬੀਨ ਸੀ ॥ ੪ ॥

ਯਕੇ ਸ਼ਾਹਿ ਓ ਜਾਵ ਦੁਖਤਰ ਅਜ਼ੋ ॥
ਕਿ ਦੀਗਰ ਨ ਜ਼ਨ ਬੂਦ ਸਮਨ ਬਰਕਜ਼ੋ ॥੫॥

ਓ ਜਾਵ=ਉਸੀ ਜਗ੍ਹਾ ਭਾਵ ਕਲਿੰਜਰ ਦੇਸ ਵਿਚ ਯਕੇ ਸ਼ਾਹਿ=ਇਕ ਸ਼ਾਹੂਕਾਰ ਰਹਿੰਦਾ ਸੀ ਅਜ਼ੋ ਦੁਖਤਰੇ=ਉਸ ਤੋਂ ਇਕ ਬੜੀ ਸੁੰਦਰ ਬੇਟੀ ਪੈਦਾ ਹੋਈ ਕਿ ਸਮਨ ਬਰਕਜ਼ੋ=ਜੋ ਚੰਬੇ ਦੀ ਪਪੀਸੀ ਵਰਗੀ ਕੋਮਲ, ਉਸ ਵਰਗੀ ਦੀਗਰ=ਦੂਸਰੀ ਹੋਰ ਕੋਈ ਜ਼ਨ=ਇਸਤ੍ਰੀ ਨ ਬੂਦ=ਨਹੀਂ ਸੀ ॥ ੫ ॥

ਵਜ਼ਾਂ ਦੁਖਤਰੇ ਸ਼ਾਹ ਆਂ ਪਿਸਰ ਸ਼ਾਹ ॥
ਸ਼ੁਦ ਆਸ਼ੁਫਤਹ ਬਰ ਵੈ ਚੁ ਬਰ ਸ਼ਮਸ ਮਾਹ ॥੬॥

ਆਂ ਸ਼ਾਹ ਪਿਸਰ=ਉਸ ਬਿਚੱਛਨ ਸੈਨ ਬਾਦਸ਼ਾਹ ਦਾ ਜੋ ਲੜਕਾ ਹੈ ਵੈ ਬਰ= ਉਸ ਦੇ ਉਪਰ ਵਜ਼ਾਂ ਸ਼ਾਹ ਦੁਖਤਰੇ=ਇਸ ਸ਼ਾਹੂਕਾਰ ਦੀ ਲੜਕੀ ਐਸੇ ਆਸ਼ੁਫਤਹ ਸ਼ੁਦ=ਆਸ਼ਕ ਹੋਈ ਚੁ=ਜੈਸੇ ਸ਼ਮਸ ਬਰ ਮਾਹ=ਸੂਰਜ ਉਪਰ ਚੰਦ੍ਰਮਾ ਹੁੰਦਾ ਹੈ ॥ ੬ ॥

ਬਿਗੋਯਦ ਕਿ ਏ ਸ਼ਾਹ ਮਾਰਾ ਬਿਕੁਨ ॥
ਕਿ ਦਹਿਸ਼ਤ ਕਸੇ ਮਰਦ ਦੀਗਰ ਮਕੁਨ ॥੭॥

ਇਕ ਦਿਨ ਰਾਜ ਪੁਤਰ ਨੂੰ ਇਕੱਲਾ ਖਲੋਤਾ ਵੇਖ ਕੇ ਸ਼ਾਹੂਕਾਰ ਦੀ ਲੜਕੀ ਨੇ ਬਿਗੋਯਦ=ਕਿਹਾ ਕਿ ਏ ਸ਼ਾਹ=ਜੋ ਹੇ ਬਾਦਸ਼ਾਹ ! ਤੂੰ ਮਾਰਾ=ਮੇਰੇ ਤਾਈਂ ਆਪਣੀ ਇਸਤ੍ਰੀ ਬਿਕੁਨ=ਕਰ ਲੈ ਕਿ=ਜੋ ਕਸੇ ਦੀਗਰ ਮਰਦ=ਕਿਸੀ ਦੂਸਰੇ ਆਦਮੀ ਦਾ

ਦਹਿਸ਼ਤ=ਖੌਫ ਮਕੁਨ=ਮਤ ਕਰ ॥ ੭ ॥

ਇਹ ਗਲ ਸੁਣ ਕੇ ਰਾਜ ਪੁਤਰ ਨੇ ਕਿਹਾ-

ਸ਼ੁਨੀਦਮ ਕਿ ਦਰ ਸ਼ਾਹਿ ਹਿੰਦੋਸਤਾਂ ॥
ਕਿ ਨਾਮੇ †ਵਜ਼ਾ ਸ਼ੇਰਸ਼ਾਹੇ ਵਜ਼ਾਂ ॥ ੮ ॥

ਕਿ ਹਿੰਦੋਸਤਾਂ ਦਰ=ਜੋ ਹਿੰਦੁਸਤਾਨ ਦੇ ਅੰਦਰ ਇਕ ਸ਼ਾਹਿ ਸ਼ੁਨੀਦਮ= ਸੁਣਿਆਂ ਹੈ ਕਿ ਵਜ਼ਾਂ ਨਾਮੇ=ਜੋ ਉਸ ਦਾ ਨਾਮ ਵਜ਼ਾ ਸ਼ੇਰ ਸ਼ਾਹੇ=ਇਸ ਰੀਤੀ ਨਾਲ ਸ਼ੇਰ ਸ਼ਾਹ ਹੈ।

ਚੁਨਾਂ ਨਸ਼ਤ ਦਸਤੂਰ ਮੁਲਕੇ ਖ਼ੁਦਾ ॥
ਬਯਕ ਦਾਨ ਬੇਗਾਨ ਰੇਜ਼ਦ ਜੁਦਾ ॥ ੯ ॥

ਸਾਰੇ ਮੁਲਕਾਂ ਦਾ ਖ਼ੁਦਾ=ਮਾਲਕ ਜੋ ਸ਼ੇਰ ਸ਼ਾਹ ਹੈ ਉਸ ਦਾ ਦਸਤੂਰ=ਨਿਯਮ ਕਾਇਦਾ ਚੁਨਾ ਨਸਤ = ਐਸਾ ਹੈ ਜੋ ਆਪਣੇ ਦਾਣਿਆਂ ਨਾਲ ਬੇਗਾਨ ਯਕ ਦਾਨ= ਬਗਾਨਾ ਇਕ ਦਾਣਾ ਵੀ ਰੇਜ਼ਦ=ਡੁਲਿਆ ਅਰਥਾਤ ਮਿਲਿਆ ਹੋਇਆ ਵੇਖੇ ਤਾਂ ਉਸ ਨੂੰ ਜ਼ੁਦਾ = ਵਖਰਾ ਕਰ ਦਿੰਦਾ ਹੈ ॥ ੯ ॥

ਬਿਗੀਰੰਦ ਸ਼ਾਹੀ ਬਿਅਫ਼ਤਾਦ ਤੁਰਗ ॥
ਬਪੇਸ਼ੇ ਗੁਰੇਜ਼ਦ ਚੁ ਅਜ਼ ਬਾਜ਼ ਮੁਰਗ ॥ ੧੦ ॥

ਪੁਨਾ-ਓਹ ਬਾਦਸ਼ਾਹ ਵੈਰੀਆਂ ਨੂੰ ਐਸੇ ਪਟਕਾਂਦਾ ਹੈ ਜੈਸੇ ਸ਼ਾਹੀ=ਬਹਿਰੀ ਪੰਛੀ ਸਾਰੇ ਤੁਰਗ=ਪੰਛੀਆਂ ਨੂੰ ਬਿਗੀਰਿੰਦ=ਫੜ ਕੇ ਬਿਅਫਤਾਦ=ਡਾਲਦਾ ਹੈ ਅਤੇ ਉਸ ਦੇ ਬਪੇਸ਼ੇ=ਅਗੋਂ ਵੈਰੀ ਐਸੇ ਗੁਰੇਜ਼ਦ=ਦੌੜਦੇ ਹਨ ਚੁ ਬਾਜ਼ ਅਜ਼=ਜਿਸ ਤਰ੍ਹਾਂ ਬਾਜ ਤੋਂ ਮੁਰਗ=ਪੰਛੀ ਭਜਦੇ ਹਨ ॥ ੧੦ ॥

ਬਿਗੀਰਦ ਅਜ਼ੋ ਹਰਦੁ ਅਸਪੇ ਕਲਾਂ ॥
ਕਿ ਮੁਲਕੋ ਅਰਾਕਸ਼ ਬਿਆਮਦ ਅਜ਼ਾਂ ॥ ੧੧ ॥

ਅਜ਼ੋ=ਉਸ ਸ਼ੇਰ ਸ਼ਾਹ ਬਾਦਸ਼ਾਹ ਨੇ ਇਕ ਸੁਦਾਗਰ ਪਾਸੋਂ ਕਲਾਂ=ਬੜੀ ਭਾਰੀ ਕੀਮਤ ਦੇ ਹਰਦੁ ਅਸਪੇ ਬਿਗੀਰਦ=ਦੋ ਘੋੜੇ ਲਏ ਸਨ ਕਿ ਅਜ਼ਾਂ=ਜੋ ਉਸ ਸੁਦਾਗਰ ਨੇ ਓਹ ਘੋੜੇ ਇਰਾਕ ਮੁਲਕ ਵਿਚੋਂ ਬਿਆਮਦ=ਲਿਆਂਦੇ ਸਨ ॥ ੧੧ ॥

ਬਿਬਖ਼ਸ਼ੀਦ ਓਰਾ ਬਸੇ ਜ਼ਰ ਦੁ ਫ਼ੀਲ ॥
ਕਿ ਬੇਰੂੰ ਬਿਆਵੁਰਦ ਦਰੀਯਾਇ ਨੀਲ ॥ ੧੨ ॥

ਸ਼ੇਰ ਸ਼ਾਹ ਰਾਜੇ ਨੇ ਦੁਫ਼ੀਲ ਬਸੇ ਜ਼ਰ=ਦੋ ਹਾਥੀ ਬਹੁਤੇ ਧਨ ਨਾਲ ਲਦੇ

†ਪਾਠਾਂਤ੍ਰ ਪਾਠ-ਕਿ ਨਾਮੇ ਵਜ਼ਾ ਸ਼ੇਰ ਸ਼ਾਹੇ ਜ਼ਵਾਂ=ਜੋ ਉਸ ਦਾ ਨਾਮ ਸ਼ੇਰ ਸ਼ਾਹ ਹੈ ਤੇ ਬੜਾ ਜਵਾਂ=ਬਲਵਾਨ ਹੈ।

ਹੋਏ ਓਰਾ ਬਿ ਬਖਸ਼ੀਦ=ਉਸ ਸੌਦਾਗਰ ਨੂੰ ਬਖਸ਼ ਦਿਤੇ ਘੋੜਿਆਂ ਦੀ ਖਾਤਰ। ਜੋ ਘੋੜੇ ਨੀਲ ਦਰਿਆਇ ਤੋਂ ਬੇਰੂੰ=ਬਾਹਰ ਭਾਵ ਪਾਰ ਕਰਕੇ ਬਿਆਵੁਰਦ=ਲਿਆਂਦੇ ਸਨ ॥੧੨॥

ਯਕੇ ਨਾਮ ਰਾਹੋ ਸੁਰਾਹੋ ਦਿਗਰ ॥
ਚੁ ਆਹੂ ਕਲਾਂ ਪਾਇ ਅਜ਼ੀਮੇ ਦੂ ਨਰ ॥੧੩॥

ਇਕ ਘੋੜੇ ਦਾ ਨਾਮ 'ਰਾਹੋ' ਹੈ ਦੂਸਰੇ ਘੋੜੇ ਦਾ ਨਾਮ 'ਸੁਰਾਹੋ' ਹੈ। ਓਹ ਘੋੜੇ ਆਹੂ ਚੁ=ਹਰਨਾਂ ਦੇ ਮਨਿੰਦ ਕਲਾਂ=ਛਾਲਾਂ ਪਾਉਂਦੇ ਹਨ ਅਤੇ ਦੂ ਨਰ=ਦੋਵੇਂ ਘੋੜੇ ਅਜ਼ੀਮੇ=ਬੜੀ ਕੀਮਤ ਵਾਲੇ ਹਨ ॥ ੧੩ ॥

ਅਗਰ ਅਸਪ ਹਰਦੋ ਅਜ਼ਾ ਮੇ ਦਿਹਦ ॥
ਵਜ਼ਾਂ ਪਸ ਤੁਰਾ ਖ਼ਾਨਹ ਬਾਨੂੰ ਕੁਨਦ ॥੧੪॥

ਅਜ਼ਾ=ਓਹ ਹਰਦੋ ਅਸਪ=ਦੋਨੋਂ ਘੋੜੇ ਅਗਰ=ਜੇਕਰ ਤੂੰ ਮੈਨੂੰ ਲਿਆ ਦੇਵੇਂ ਤਾਂ ਵਜ਼ਾਂ ਪਸ=ਉਸ ਤੋਂ ਪਿਛੋਂ ਮੈਂ ਤੁਰਾ=ਤੇਰੇ ਤਾਈਂ ਆਪਣੇ ਖਾਨਹ=ਘਰ ਦੀ ਬਾਨੂੰ ਕੁਨਦ=ਇਸਤ੍ਰੀ ਕਰਾਂਗਾ ॥ ੧੪ ॥

ਸ਼ੁਨੀਦ ਈਂ ਸੁਖਨ ਰਾ ਹਮੀ ਸ਼ੁਦ ਰਵਾਂ ॥
ਬਿਯਾਮਦ ਬ ਸ਼ਹਰ ਸ਼ਾਹ ਹਿੰਦੋਸਤਾਂ ॥੧੫॥

ਈਂ ਸੁਖਨ ਰਾ ਸ਼ੁਨੀਦ=ਇਸ ਬਚਨ ਤਾਈਂ ਸੁਣਦਿਆਂ ਸਾਰ ਹਮੀ=ਭੀ ਰਵਾਂ ਸ਼ੁਦ=ਰਵਾਨਾ ਹੋਈ। ਹਿੰਦੁਸਤਾਨ ਦੇ ਸ਼ੇਰ ਸ਼ਾਹ ਨਾਮੀ ਬਾਦਸ਼ਾਹ ਦੇ ਸ਼ਹਿਰ ਵਿਚ ਬਿਯਾਮਦ=ਆਈ ॥ ੧੫ ॥

ਨਿਸ਼ਸਤੰਦ ਬਰ ਹੋਦ ਜਮਨਾ ਲਬ ਆਬ ॥
ਬਿਬੁਰਦੰਦ ਬਾਦਹ ਖ਼ੁਰਦੰਦ ਕਬਾਬ ॥੧੬॥

ਜਮਨਾ ਹੋਦ=ਦਰਿਆ ਪਰ ਆ ਕੇ ਆਬ=ਜਲ ਦੇ ਲਬ=ਕਿਨਾਰੇ ਬਰ ਨਿਸ਼ਸਤੰਦ=ਉਪਰ ਬੈਠਦੀ ਹੋਈ। ਘਰੋਂ ਤੁਰਨ ਲਗਿਆਂ ਆਪਣੇ ਨਾਲ ਪੀਣ ਵਾਸਤੇ ਸ਼ਰਾਬ ਦੇ ਬਾਦਹ=ਪਿਆਲੇ ਅਤੇ ਖੁਰਦੰਦ=ਖਾਣ ਵਾਸਤੇ ਕਬਾਬ=ਮਾਸ ਬੁਰਦੰਦ=ਲੈ ਗਈ ॥ ੧੬ ॥

ਪਸੇ ਦੋ ਬਰਾਮਦ ਸ਼ਬੇ ਚੂੰ ਸਿਯਾਹ ॥
ਰਵਾਂ ਕਰਦ ਆਬਸ ਬਸੇ ਪੁਸ਼ਤ ਕਾਹ ॥੧੭॥

ਚੂੰ ਸਿਯਾਹ ਸ਼ਬੇ=ਜਿਸ ਵੇਲੇ ਕਾਲੀ ਰਾਤ, ਦੋ ਪਸੇ ਬਰਾਂਮਦ=ਦੋ ਪਹਿਰ ਹੋ ਆਈ ਤਾਂ ਸ=ਉਸ ਲੜਕੀ ਨੇ ਮਸਾਲ ਨੂੰ ਜਗਾ ਕੇ ਬਸੇ ਕਾਹ ਪੁਸ਼ਤ=ਬਹੁਤ ਸਾਰੇ ਘਾਹ ਦੇ ਪੂਲੇ ਆਬ ਰਵਾਂ ਕਰਦ=ਜਲ ਵਿਚ ਰਵਾਨਾ ਕੀਤੇ ॥ ੧੭ ॥

ਬਦੀਦੰਦ ਓਰਾ ਬਸੇ ਪਾਸਬਾਂ ॥
ਬਤੁੰਦੀ ਦਰਾਮਦ ਬਤਾਬਸ਼ ਹੁਮਾਂ ॥੧੮॥

ਜਿਸ ਵੇਲੇ ਓਰਾ=ਉਨ੍ਹਾਂ ਪੂਲਿਆਂ ਨੂੰ ਮਸਾਲਾਂ ਜਗਦੀਆਂ ਸਮੇਤ ਬਸੇ=ਬਹੁਤੇ ਪਾਸਬਾਂ=ਪਹਿਰੇਦਾਰਾਂ ਨੇ ਬਦੀਦੰਦ=ਵੇਖਿਆ ਤਾਂ ਬ ਤੁੰਦੀ ਦਰਾਮਦ=ਵਿਚ ਤੇਜ਼ੀ ਦੇ ਆ ਕੇ ਹੁਮਾਂ=ਓਹ ਤਾਬਸ਼=ਚਮਕੇ ਭਾਵ ਬੜਾ ਕ੍ਰੋਧ ਕਰਦੇ ਹੋਏ।

ਵਾ—ਹੁਮਾਂ=ਉਨ੍ਹਾਂ ਪੂਲਿਆਂ ਨੂੰ ਬ ਤਾਬਸ਼=ਵਿਚ ਪ੍ਰਕਾਸ਼ਤਾ ਦੇ ਵੇਖ ਕੇ ਓਹ ਚੌਕੀਦਾਰ ਬ ਤੁੰਦੀ ਦਰਾਮਦ=ਵਿਚ ਤੇਜ਼ੀ ਦੇ ਆਏ ॥ ੧੮ ॥

ਬਸੇ ਬਰ ਵੈ ਬੰਦੂਕ ਬਾਰਾਂ ਕੁਨਦ ॥
ਚੂ ਬਾ ਬਰਕ ਅਬਰਸ ਬਹਾਰਾਂ ਕੁਨਦ ॥੧੯॥

ਉਨ੍ਹਾ ਨੇ ਵੈ ਬਰ=ਉਨ੍ਹਾਂ ਪੂਲਿਆਂ ਉਪਰ ਬਸੇ ਬੰਦੂਕ=ਬਹੁਤੀਆਂ ਬੰਦੂਕਾਂ ਨਾਲ ਗੋਲੀਆਂ ਦੀ ਬਾਰਾਂ ਕੁਨਦ=ਬਰਖਾ ਕਰ ਦਿਤੀ। ਚੁ ਬਰਕ ਬਾ=ਜਿਵੇਂ ਬਿਜਲੀ ਦੇ ਸਮੇਤ ਅਬਰਸ=ਬੱਦਲ ਬਰਸਾਤ ਰੁਤ ਵਿਚ ਬਹਾਰਾਂ ਕੁਨਦ=ਬਰਖਾ ਕਰਦੇ ਹਨ ॥ ੧੯ ॥

ਹਮੀ ਵਜਹ ਕਰਦੰਦ ਦੁ ਸੈ ਚਾਰ ਬਾਰ ॥
ਹਮ ਆਖਰ ਕੁਨਦ ਖ਼ਾਬ ਖ਼ੁਫਤ ਇਖ਼ਤੀਯਾਰ ॥੨੦॥

ਹਮੀ=ਭੀ ਵਜ਼ਹ=ਰੀਤੀ ਅਰਥਾਤ ਇਸਤਰ੍ਹਾਂ ਦੀ ਰੀਤੀ ਦੁ ਸੇ ਚਾਰ ਬਾਰ ਕਰਦੰਦ=ਦੋ ਤਿੰਨ ਚਾਰ ਵੇਰੀ ਕੀਤੀ। ਭਾਵ ਲੜਕੀ ਨੇ ਨੌਂ ਵੇਰੀ ਪੂਲੇ ਰਵਾਨਾ ਕੀਤੇ ਅਤੇ ਚੌਂਕੀਦਾਰਾਂ ਨੇ ਭੀ ਨੌਂ ਵੇਰੀ ਬੰਦੂਕਾਂ ਨਾਲ ਗੋਲੀਆਂ ਦੀ ਬਰਖਾ ਕੀਤੀ। ਹਮ=ਭੀ ਆਖਿਰ=ਓੜਕ ਨੂੰ ਰਾਖਿਆਂ ਨੇ ਖਾਬ=ਸੁਪਨ ਅਵਸਥਾ ਭਾਵ ਨੀਂਦ ਦਾ ਸਮਾਂ ਜਾਣ ਕੇ ਖੁਫਤ ਇਖਤੀਯਾਰ=ਸੌਣਾ ਅੰਗੀਕਾਰ ਕੀਤਾ ਅਤੇ ਬੇਫਿਕਰ ਹੋ ਕੇ ਸੌਂ ਗਏ ॥ ੨੦ ॥

ਬਿਦਾਨਦ ਕਿ ਖ਼ੁਫਤਹ ਸ਼ਵਦ ਪਾਸਬਾਂ ॥
ਬਪਯ ਮੁਰਦ ਸ਼ੁਦ ਹਮ ਚੁ ਜ਼ਖਮੇ ਯਲਾਂ ॥੨੧॥

ਤਿਸ ਵੇਲੇ ਉਸ ਲੜਕੀ ਨੇ ਬਿਦਾਨਦ=ਜਾਣ ਲਿਆ ਕਿ=ਜੋ ਪਾਸਬਾਂ= ਪਹਿਰੇਦਾਰ ਖੁਫਤਹ ਸ਼ੁਦਹ=ਸੌਂ ਗਏ ਹਨ, ਸੁਤੇ ਵੀ ਐਸੇ ਹਨ ਜੋ ਮੁਰਦਿਆਂ ਦੇ ਬਪਯ=ਮਨਿੰਦ ਹਮ=ਭੀ ਜ਼ਖਮੀ ਯਲਾਂ=ਸੂਰਮਿਆਂ ਦੇ ਮਨਿੰਦ ਬੇਸੁਰਤ ਪਏ ਹੋਏ ਹਨ ॥ ੨੧ ॥

ਰਵਾਂ ਕਰਦ ਓ ਜਾ ਬਿਆਮਦ ਅਜ਼ਾਂ ॥
ਕਿ ਬੁਨ ਗਾਹ ਅਜ਼ ਸ਼ਾਹ ਕਰਖੇ ਗਿਰਾਂ ॥੨੨॥

ਓ ਜਾ=ਉਸ ਜਗ੍ਹਾ ਤੋਂ ਆਪਣਾ ਪੂਲਾ ਰਵਾਨਾ ਕਰਕੇ ਅਜ਼ਾਂ ਬਿਆਮਦ= ਓਥੇ ਆ ਗਈ ਕਿ=ਜੋ ਜਿਥੇ ਸ਼ਾਹ ਗਿਰਾ ਕਰਖ ਅਜ਼=ਰਾਜੇ ਦੀ ਭਾਰੀ ਅਟਾਰੀ ਦੇ ਹੇਠਾਂ ਬੁਨ ਗਾਹ=ਨੀਂਹ ਦੀ ਜਗ੍ਹਾ ਸੀ।

ਭਾਵ ਕਿਲੇ ਦੇ ਪਿਛਲੇ ਪਾਸੇ ਵਲ ਆ ਗਈ ॥ ੨੨ ॥

ਘਰੀ ਰਾ ਬਿਕੋਬਦ ਘਰੀਯਾ ਘਰੀਯਾਰ ॥
ਵਜ਼ਾਂ ਮੇਖ ਕੋਬਦ ਬ ਪੁਸ਼ਤੇ ਦਿਵਾਰ ॥ ੨੩॥

ਘਰੀਯਾ=ਘੜਿਆਲ ਵਜਾਉਣ ਵਾਲਾ ਜਦੋਂ ਜਦੋਂ ਘੜੀ ਘੜੀ ਤਾਈਂ ਘੜਿਆਲ ਨੂੰ ਬਿਕੋਬਦ=ਵਜਾਂਦਾ ਸੀ, ਤਦੋਂ ਤਦੋਂ ਓਹ ਲੜਕੀ ਵਜ਼ਾਂ=ਉਸ ਧੁਨ ਦੇ ਨਾਲ ਨਾਲ ਦਿਵਾਰ ਪੁਸ਼ਤੇ ਬ=ਕੰਧ ਦੀ ਪਿਠ ਵਿਚ ਵਾ ਪਿਛਵਾੜੇ ਦੀ ਕੰਧ ਵਿਚ ਮੇਖ ਕੋਬਦ=ਲੋਹੇ ਦੀਆਂ ਕਿੱਲੀਆਂ ਠੋਕਦੀ ਸੀ ॥ ੨੩ ॥

ਚੁਨਾ ਤਾ ਬਰਾਮਦ ਦਿਵਾਰੇ ਅਜ਼ੀਮ॥
ਦੁ ਅਸਪਸ਼ ਨਜ਼ਰ ਕਰਦ ਹੁਕਮੇ ਕਰੀਮ ॥੨੪॥

ਚੁਨਾ=ਇਸੇ ਤਰ੍ਹਾਂ ਉਨ੍ਹਾਂ ਕਿੱਲੀਆਂ ਦੇ ਉਪਰ ਚੜ੍ਹਦੀ ਚੜ੍ਹਦੀ ਤਾ ਅਜ਼ੀਮ= ਦੀਵਾਰ ਬਰਾਮਦ=ਤਿਸ ਬੜੀ ਕੰਧ ਦੇ ਉਪਰ ਤਕ ਆ ਗਈ ਅਤੇ ਕਰੀਮ=ਰਬ ਦੇ ਹੁਕਮ ਨਾਲ ਉਨ੍ਹਾਂ ਦੋ ਅਸਪਸ਼ ਨਜ਼ਰ ਕਰਦ=ਦੋਹਾਂ ਘੋੜਿਆਂ ਉਪਰ ਨਿਗਾਹ ਕੀਤੀ ਭਾਵ ਦੋਵੇਂ ਘੋੜੇ ਵੇਖ ਲਏ ॥ ੨੪ ॥

ਯਕੇ ਰਾ ਬਿਜ਼ਦ ਤਾ ਅਜ਼ੋ ਨੀਮ ਕਰਦ ॥
ਦਰੇ ਪਾਸਬਾਨੇ ਬਰ ਅਜ਼ ਨੀਮ ਕਰਦ ॥੨੫॥

ਯਕੇ ਰਾ ਬਿਜ਼ਦ=ਇਕ ਦੇ ਤਾਈਂ ਤਲਵਾਰ ਮਾਰੀ ਤਾਂ ਅਜ਼ੋ ਨੀਮ ਕਰਦ= ਤਿਸ ਨੂੰ ਉਸ ਤੋਂ ਅੱਧਾ ਅੱਧਾ ਕਰ ਦਿਤਾ। ਪਾਸਬਾਨੇ ਦਰੇ ਬਰ=ਰਖਵਾਲੀ ਦੇ ਬੂਹੇ ਉਪਰ ਉਸ ਨੂੰ ਤਲਵਾਰ ਅਜ਼=ਨਾਲ ਨੀਮ ਕਰਦ=ਅੱਧਾ ਭਾਵ ਦੋ ਟੁਕੜੇ ਕਰ ਦਿਤਾ॥ ੨੫ ॥

ਦਿਗਰ ਰਾ ਬਿਜ਼ਦ ਤਾ ਜੁਦਾ ਗਸ਼ਤ ਸਰ ॥
ਸਿਯਮਰਾ ਬਿਕੁਸ਼ਤਨ ਸ਼ਵਦ ਖੂੰਨ ਤਰ ॥੨੬॥

ਦਿਗਰ ਰਾ=ਦੂਸਰੇ ਤਾਈਂ ਖੰਡਾ ਬਿਜ਼ਦ=ਮਾਰਿਆ ਤਾਂ ਉਸ ਦਾ ਸਰ ਜੁਦਾ ਗਸ਼ਤ=ਸਿਰ ਵਖਰਾ ਹੋ ਗਿਆ। ਸਿਯਮ ਰਾ ਬਿਕੁਸ਼ਤਨ=ਤੀਸਰੇ ਤਾਈਂ ਕੋਹਿਆ ਭਾਵ ਮਾਰਿਆ ਤਾਂ ਓਹ ਭੀ ਖੂੰਨ ਤਰ ਸ਼ਵਦ=ਲਹੂ ਨਾਲ ਤਰ ਬਤੱਰ ਹੋ ਗਿਆ। ਭਾਵ ਲਹੂ ਵਿਚ ਲਿੱਬੜ ਗਿਆ॥ ੨੬ ॥

ਚੁਅਮ ਰਾ ਜੁਦਾ ਕਰਦ ਪੰਜਮ ਬਕੁਸ਼ਤ ॥

ਸ਼ਸ਼ਮ ਰਾ ਬਕੁਸ਼ਤੰਦ ਰਾ ਜਮਦਾਰ ਮੁਸ਼ਤ ॥੨੭॥

ਚੁਅਮ ਰਾ ਜੁਦਾ ਕਰਦ=ਚੌਥੇ ਚੌਂਕੀਦਾਰ ਦਾ ਸਿਰ ਵੀ ਵਖਰਾ ਕਰ ਦਿਤਾ। ਪੰਜਵੇਂ ਨੂੰ ਵੀ ਕੋਹ ਦਿਤਾ। ਸ਼ਸ਼ਮ ਰਾ=ਛੇਵੇਂ ਤਾਈਂ ਭੀ ਜਮਦਾਰ ਮੁਸ਼ਤ=ਕਟਾਰ ਦੀ ਮੁਠ ਨਾਲ ਬਕੁਸ਼ਤੰਦ=ਕੋਹ ਦਿਤਾ ॥ ੨੭ ॥

ਸ਼ਸ਼ਮ ਚੌਕੀਅਸ ਕੁਸ਼ਤ ਆਮਦ ਅਜ਼ਾਂ ॥

ਕਿ ਹਫ਼ਤਸ਼ ਗਿਰਾਂ ਬੂਦ ਚੌਕੀ ਗਿਰਾਂ ॥੨੮॥

ਸ਼ਸ਼ਮ ਚੋਕੀਅਸ ਕੁਸ਼ਤ=ਛੇਵੇਂ ਚੌਂਕੀਦਾਰ ਨੂੰ ਕੋਹ ਕੇ ਅਜ਼ਾਂ ਆਮਦ=ਉਸ ਜਗ੍ਹਾ ਪਰ ਆਈ ਕਿ ਹਫਤਸ਼=ਜੋ ਜਿਥੇ ਸਤਵਾਂ ਚੌਂਕੀਦਾਰ, ਚੌਂਕੀਆਂ ਵਿਚੋਂ ਗਿਰਾਂ ਗਿਰਾਂ=ਬੜੀ ਵਡੀ ਚੌਂਕੀ ਪਰ ਖੜਾ ਬੂਦ=ਸੀ ॥੨੮॥

ਕਿ ਹਫਤਮ ਹਮੀ ਕੁਸ਼ਤ ਜ਼ਖਮੇ ਅਜ਼ੀਮ ॥

ਕਿ ਦਸਤਸ਼ ਕੁਨਦ ਰਖਸ਼ ਹੁਕਮੇ ਕਰੀਮ ॥੨੯॥

ਕਿ ਹਫਤਮ ਹਮੀ=ਜੋ ਸਤਵੇਂ ਚੌਂਕੀਦਾਰ ਨੂੰ ਭੀ ਅਜ਼ੀਮ ਜ਼ਖਮੇ ਕੁਸ਼ਤ= ਬੜੇ ਵਡੇ ਜ਼ਖਮ ਨਾਲ ਕੋਹ ਦਿਤਾ । ਫਿਰ ਕਰੀਮ=ਰਬ ਦੇ ਹੁਕਮ ਨਾਲ ਕਿ=ਜੋ ਉਸ ਨੇ ਰਖਸ਼=ਘੋੜੇ ਉਪਰ ਦਸਤਸ਼=ਹੱਥ ਰਖਣਾ ਕੁਨਦ=ਕੀਤਾ ॥ ੨੯ ॥

ਚੁਨਾ ਤਾਜ਼ੀਆਨਹ ਬਿਜ਼ਦ ਤਾਜ਼ੀਅਸ਼ ॥

ਕਿ ਬਾਲਾ ਬਿਯਾਮਦ ਬ ਜ਼ਮਨ ਅੰਦਰਸ਼ ॥੩੦॥

ਉਸ ਨੇ ਉਤੇ ਚੜ੍ਹਕੇ ਤਾਜ਼ੀਅਸ਼=ਘੋੜੇ ਨੂੰ ਚੁਨਾ ਤਾਜ਼ੀਆਨਹ ਬਿਜ਼ਦ=ਐਸਾ ਚਾਬੁਕ ਮਾਰਿਆ ਕਿ=ਜੋ ਘੋੜਾ ਕੰਧ ਦੇ ਉਪਰੋਂ ਦੀ ਬਾਲਾ=ਛਾਲ ਮਾਰ ਕੇ ਜਮਨਾ ਦਰਿਆ ਵਿਚ ਬਿਆਮਦ=ਆ ਗਿਆ ॥ ੩੦ ॥

ਵਗਸ਼ਤਨ ਦਰਾਬੇ ਬ ਬੇਰੂੰ ਅਜ਼ਾਂ॥

ਕਿ ਹੈਰਤ ਬਿਮਾਂਦੰਦ ਸ਼ਾਹੇ ਜਹਾਂ ॥੩੧॥

ਕਿਤਨਾ ਚਿਰ ਓਹ ਘੋੜਾ ਆਬੇ ਦਰ=ਪਾਣੀ ਵਿਚ ਵਗਸ਼ਤਨ=ਫਿਰਦਾ ਰਿਹਾ ਪੁਨਾ ਅਜ਼ਾਂ=ਉਸ ਜਲ ਸੇ ਬੇਰੂੰ=ਬਾਹਰ ਲਿਆਂਦਾ। ਜਹਾਂ ਸ਼ਾਹੇ=ਜਗਤ ਦਾ ਰਾਜਾ ਇਹ ਸਭ ਕੁਝ ਵੇਖ ਕੇ ਹੈਰਤ=ਜੋ ਹੈਰਾਨ ਬਿਮਾਦੰਦ=ਰਹਿ ਗਿਆ ॥ ੩੧ ॥

ਕਿ ਦੰਦਾ ਖੁਰਦ ਦਸਤ ਅਜ਼ ਸ਼ੇਰ ਸ਼ਾਹ॥

ਬ ਹੈਰਤ ਹਮੀ ਰਫਤ ਆਲਮ ਪਨਾਹ॥ ੩੨॥

ਅਤੇ ਸ਼ੇਰ ਸ਼ਾਹ ਨੇ ਕਿ=ਜੋ ਆਪਣੇ ਦੰਦਾਂ ਅਜ਼=ਸੇ ਦਸਤ ਖੁਰਦ=ਹੱਥ ਨੂੰ ਖਾਧਾ, ਭਾਵ ਗੁਸੇ ਨਾਲ ਹਥ ਨੂੰ ਚੱਕ ਵੱਢਿਆ । (ਕਰਤਾਰ ਦੀ ਕੁਦਰਤ ਵੇਖੋ। ਜੋ ਆਲਮ ਪਨਾਹ=ਦੁਨੀਆਂ ਦਾ ਆਸਰਾ ਹੁੰਦਾ ਹੋਇਆ ਭੀ ਬ ਹੈਰਤ ਰਫਤ=

ਵਿਚ ਹੈਰਾਨਗੀ ਦੇ ਚਲਾ ਗਿਆ। ਭਾਵ ਹੱਕਾ ਬੱਕਾ ਹੋ ਗਿਆ ॥ ੩੨ ॥

**ਕਿ ਮਾਰਾ ਕੁਜ਼ਾ ਬੁਰਦ ਅਸਪੇ ਅਜ਼ੀਮ ॥**

**ਬਿ ਬਖਸ਼ੀਦ ਓ ਹਮ ਚੁ ਕਸਮੇ ਕਰੀਮ ॥੩੩॥**

ਤੇ ਇਸ ਤਰ੍ਹਾਂ ਆਖਦਾ ਹੈ ਓਹ ਕਿਹੜਾ ਆਦਮੀ ਹੈ ਕਿ ਮਾਰਾ ਅਸਪੇ=ਜੋ ਮੇਰਾ ਘੋੜਾ ਅਜ਼ੀਮ=ਬੜਾ ਕੀਮਤ ਵਾਲਾ ਕੁਜਾ ਬੁਰਦ=ਕਿਥੇ ਲੈ ਗਿਆ ਹੈ।

ਜੋ ਅਜੇਹਾ ਸੂਰਮਾ ਹੈ ਮੈਂ ਓਰਾ ਬਿਬਖਸ਼ੀਦ=ਉਸ ਨੂੰ ਬਖਸ਼ ਦਿਤਾ ਹੈ, ਜੇ ਝੂਠ ਕਹਾਂ ਤਾਂ ਹਮਚੁ=ਮੈਨੂੰ ਕਰੀਮ ਕਸਮੇ=ਰਬ ਦੀ ਸੌਂਹ ਹੈ ਓਹ ਮੇਰੇ ਪਾਸ ਆ ਜਾਵੇ ਮੈਂ ਉਸ ਨੂੰ ਕੁਝ ਨਹੀਂ ਕਹਾਂਗਾ ॥ ੩੩ ॥

**ਦਰੇਗ਼ਾ ਅਗਰ ਰੂਇ ਓ ਦੀਦਮੇ ॥**

**ਬ ਸਦ ਗੰਜ ਸ਼ਰਬਸਤ ਬਖਸ਼ੀਦਮੇ ॥੩੪॥**

ਜਿੰਨਾਂ ਚਿਰ ਮੈਂ ਉਸ ਨੂੰ ਨਹੀਂ ਵੇਖਦਾ ਉਨ੍ਹਾਂ ਚਿਰ ਦਰੇਗਾ=ਅਫਸੋਸ ਹੈ, ਅਗਰ=ਜੇਕਰ ਮੈਂ ਓ=ਉਸ ਸੂਰਮੇ ਦਾ ਰੂਏ ਦੀਦਮੇ=ਮੂੰਹ ਵੇਖਾਂ ਭਾਵ ਦਰਸ਼ਨ ਕਰ ਲਵਾਂ ਤਦ ਮੈਂ ਉਸ ਨੂੰ ਗੰਜ ਬ=ਖਜ਼ਾਨੇ ਵਿਚੋਂ ਸਦ ਸਰਬਸਤ ਬਖਸ਼ੀਦਮੇ= ੧੦੦ ਥੈਲੀ ਬਖਸ਼ ਦੇਵਾਂਗਾ ॥ ੩੪ ॥

**ਕਿ ਹੈਫ਼ਸਤ ਗਰੇ ਦੀਦਏ ਯਾਫ਼ਤਮ ॥**

**ਬ ਜਾਏ ਦਿਗਰ ਦਿਲ ਨਜ਼ੋ ਤਾਫਤਮ ॥੩੫॥**

ਕਿ ਹੈਫਸਤ=ਜੋ ਅਸਚਰਜ ਭਾਵ ਅਫਸੋਸ ਹੈ ਅਗਰ=ਜੇਕਰ ਮੈਂ ਉਸ ਨੂੰ ਦੀਦਏ=ਵੇਖਣਾ ਯਾਫਤਮ=ਪਾਉਂਦਾ ਤਦ ਉਸ ਜਗ੍ਹਾ ਤੋਂ ਦਿਗਰ ਜਾਇ ਬ=ਦੂਸਰੀ ਜਗ੍ਹਾ ਵਿਚ ਦਿਲ ਨੂੰ ਮੈਂ ਨਜ਼ੋ ਤਾਫਤਮ=ਨਾ ਫੇਰਦਾ।

ਭਾਵ ਦਿਲ ਨੂੰ ਪਿਆਰ ਵਲੋਂ ਹਟਾ ਕੇ, ਕ੍ਰੋਧ ਵਿਚ ਕਦੇ ਭੀ ਨਾ ਲਿਆਉਂਦਾ ॥੩੫॥

**ਕਿ ਦੀਦਾਰ ਬਖਸ਼ਦ ਅਗਰ ਓ ਮਰਾ ॥**

**ਕਿ ਸਦ ਗੰਜ ਸਰਬਸਤ ਬਖ਼ਸ਼ਮ ਵਰਾ ॥੩੬॥**

ਅਗਰ=ਜੇਕਰ ਓਹ ਆਪ ਹੀ ਮਰਾ=ਮੈਨੂੰ ਦੀਦਾਰ ਬਖਸ਼ਦ=ਦਰਸ਼ਨ ਬਖਸ਼ ਦੇਵੇ ਤਾਂ ਮੈਂ ਵਰਾ=ਉਸ ਨੂੰ ਗੰਜ=ਖਜ਼ਾਨੇ ਵਿਚੋਂ ਸਦ ਸਰਬਸਤ ਬਖਸ਼ਮ=ਸੌ ਥੈਲੀ ਬਖਸ਼ ਦੇਵਾਂਗਾ ॥ ੩੬ ॥

**ਚੁ ਸ਼ੁਹਰਤ ਕੁਨਾਨੀਦ ਸ਼ਹਰ ਅੰਦਰੂੰ ॥**

**ਕਿ ਬਖਸ਼ੀਦ ਮਮ ਖ਼ੂੰਨ ਅਜ਼ ਖ਼ੁਆਰ ਖ਼ੂੰ ॥੩੭॥**

ਚੁ=ਜਦ ਸਾਰੇ ਸ਼ਹਿਰ ਦੇ ਅੰਦਰ ਸ਼ੁਹਰਤ ਕੁਨਾਨੀਦ=ਡੌਂਡੀ, ਢੰਡੋਰਾ ਕਰਵਾਇਆ ਕਿ=ਜੋ ਮੇਰੇ ਖੂਨ ਨੂੰ ਖੁਆਰ=ਖਰਾਬ ਕਰਨ ਵਾਲਾ ਹੈ ਅਰਥਾਤ

ਘੋੜਾ ਚੁਰਾ ਕੇ ਚਿੰਤਾ ਰਾਹੀਂ ਜਿਸ ਨੇ ਮੇਰਾ ਖ਼ੂਨ ਸੁਕਾਇਆ ਹੈ ਅਜ਼ਾਂ=ਉਸ ਦੇ ਖ਼ੂਨ ਨੂੰ ਮਨ ਬਖਸ਼ੀਦ=ਮੈਂ ਬਖਸ਼ਦਾ ਭਾਵ ਮੁਆਫ਼ ਕਰਦਾ ਹਾਂ, (ਪਰ ਇਕ ਵੇਰ ਉਹ ਮੇਰੇ ਕੋਲ ਆ ਜਾਵੇ) ॥ ੩੭ ॥

ਬਿਬਸਤੰਦ ਦਸਤਾਰ ਅਜ਼ ਜਾਮ ਜ਼ਰ ॥
ਬਪੇਸ਼ੇ ਸ਼ਹ ਆਮਦ ਚੁ ਜ਼ਰਰੀ ਸਿਪਰ ॥੩੮॥

ਤਦ ਸ਼ਾਹੂਕਾਰ ਦੀ ਲੜਕੀ ਨੇ ਉਸ ਚਰਚਾ ਅਜ਼=ਨਾਲ ਆਪਣੇ ਸਿਰ ਉਤੇ ਦਸਤਾਰ ਬਿ ਬਸਤੰਦ=ਪਗ ਬੰਨ੍ਹ ਕੇ ਜਾਮ ਜ਼ਰ=ਚੋਗਾ ਜ਼ਰੀਬਾਫਤੇ ਦਾ ਪਹਿਨ ਲਿਆ ਅਤੇ ਜ਼ਰਰੀ ਚੁ ਸਿਪਰ=ਸੋਨੇ ਦੀ ਜੋ ਢਾਲ ਹੈ ਉਸ ਨੂੰ ਲੈ ਕੇ ਸ਼ਹ ਬਪੇਸ਼ੇ ਆਮਦ=ਰਾਜੇ ਦੇ ਸਾਹਮਣੇ ਆ ਗਈ। ਵਾ—ਜ਼ਰੂਰੀ ਸਿਪਰ=ਸੁਨਹਿਰੀ ਢਾਲ ਵਾਲੇ ਸੂਰਜ ਦੇ ਸਦਰਸ਼ ਰਾਜੇ ਦੇ ਸਾਹਮਣੇ ਆ ਗਈ ॥ ੩੮ ॥

ਬਗੋਯਦ ਕਿ ਸ਼ੇਰ ਅਫ਼ਕਨੋ ਸ਼ੇਰ ਸ਼ਾਹ ॥
ਕਿ ਅਜ਼ ਰਾਹ ਰਾ ਮਨ ਬਿਬੁਰਦੰਦ ਰਾਹ ॥੩੯॥

ਆ ਕੇ ਇਸ ਤਰ੍ਹਾਂ ਬਗੋਯਦ=ਆਖਿਆ ਕਿ ਸ਼ੇਰ ਅਫ਼ਕਨੋ=ਜੋ ਹੈ ਸ਼ੇਰਾਂ ਨੂੰ ਡੇਗਣ ਵਾਲੇ ਭਾਵ ਮਾਰਨ ਵਾਲੇ ਸ਼ੇਰ ਸ਼ਾਹ ਬਾਦਸ਼ਾਹ! ਕਿ ਰਾਹ ਰਾ ਮਨ=ਜੋ ਤੇਰੇ 'ਰਾਹ' ਨਾਮੇ ਘੋੜੇ ਨੂੰ ਮੈਂ ਇਸ ਰਾਹ ਅਜ਼=ਢੰਗ ਸੇ ਬਿ ਬੁਰਦੰਦ=ਲੈ ਗਿਆ ਹਾਂ॥੩੯॥

ਅਜਬਮਾਂਦ ਸਾਹਿਬ ਖ਼ਿਰਦ ਈਂ ਜਵਾਬ ॥
ਦਿਗਰ ਬਾਰ ਗੋਯਦ ਕਿ ਬਾ ਵੈ ਸਵਾਬ ॥੪੦॥

ਖਿਰਦ=ਬੁਧੀ ਦਾ ਸਾਹਿਬ=ਮਾਲਕ ਅਰਥਾਤ ਬੁਧੀਵਾਨ ਰਾਜਾ ਇਸ ਜਵਾਬ ਨੂੰ ਸੁਣ ਕੇ ਅਜਬ ਮਾਂਦ=ਅਸਚਰਜ ਭਾਵ ਹੈਰਾਨ ਹੋ ਰਿਹਾ ਅਤੇ ਬ ਸਵਾਬ=ਨਾਲ ਭਲਿਆਈ ਦੇ ਵੈ ਗੋਯਦ=ਉਸ ਨੂੰ ਆਖਦਾ ਹੈ ਕਿ ਦਿਗਰ ਬਾਰ=ਦੂਸਰੀ ਵਾਰ॥੪੦॥

ਕਿ ਨਕਲ ਸ ਨੁਮਾਈਂ ਮਰਾ ਸ਼ੇਰ ਤਨ ॥
ਬ ਵਜਹੇ ਚਰਾ ਬੁਰਦ ਅਸਪੇ ਕੁਹਨ ॥੪੧॥

ਹੇ ਸ਼ੇਰ ਸਮਾਨ ਸਰੀਰ ਵਾਲੇ ਸੂਰਮੇ! ਕਿ ਮਰਾ=ਜੋ ਮੈਨੂੰ ਓਸੇ ਤਰ੍ਹਾਂ ਸ=ਉਸ ਦੀ ਨਕਲ ਕਰਕੇ ਨੁਮਾਈ=ਵਿਖਾ। ਜੋ ਤੂੰ ਚਰਾ ਵਜਹੇ ਬ=ਕਿਹੜੇ ਢੰਗ ਨਾਲ ਕੁਹਨ=ਪੁਰਾਣੇ ਭਾਵ ਪਹਿਲੇ ਵਾ ਕੁਹਨ=ਬੜੀ ਕੀਮਤ ਵਾਲੇ ਅਸਪੇ=ਘੋੜੇ ਨੂੰ ਕਿਲੇ ਵਿਚੋਂ ਕੱਢ ਕੇ ਬੁਰਦ=ਲੈ ਗਿਆ ਹੈਂ ॥ ੪੧ ॥

ਨਿਸ਼ਸਤੰਦ ਅਜ਼ਾਂ ਵਜਹੇ ਬਰ ਰੋਦ ਆਬ ॥
ਬਿਬੁਰਦੰਦ ਬਾਦਹ ਬਖ਼ੁਰਦਨ ਕਬਾਬ ॥੪੨॥

ਬਾਦਸ਼ਾਹ ਪਾਸੋਂ ਇਹ ਗਲ ਸੁਣ ਕੇ ਓਹ ਲੜਕੀ ਅਜ਼ਾ ਵਜ਼ਹੇ=ਓਸੇ ਹੀ ਢੰਗ ਨਾਲ ਰੋਦ=ਦਰਿਆ ਦੇ ਆਬ=ਪਾਣੀ ਦੇ ਕੰਢੇ ਬਰ=ਉਪਰ ਨਿਸ਼ਸਤੰਦ=ਬੈਠ ਗਈ। ਆਪਣੇ ਨਾਲ ਬਾਦਹ=ਪਿਆਲਾ ਸ਼ਰਾਬ ਦਾ ਤੇ ਕਬਾਬ=ਭੁੰਨਿਆਂ ਹੋਇਆ ਮਾਸ ਬਿ ਬੁਰਦੰਦ=ਲੈ ਗਈ ਸੀ ਉਸਨੂੰ ਉਥੇ ਬੈਠਕੇ ਬਿਖੁਰਦੰਦ=ਖਾਣਾ ਕੀਤਾ॥੪੨॥

ਰਵਾਂ ਕਰਦ ਅੱਵਲ ਬਸੇ ਪੁਸ਼ਤ ਕਾਹ ॥
ਦਗਾ ਮੇਦਿਹਦ ਪਾਸਬਾਨਾਨ ਸ਼ਾਹ ॥੪੩॥

ਫਿਰ ਉਸ ਨੇ ਅੱਵਲ=ਪਹਿਲੇ ਦੀ ਤਰ੍ਹਾਂ ਹੀ ਬਸੇ=ਬਹੁਤ ਸਾਰੇ ਕਾਹ ਪੁਸ਼ਤ= ਘਾਹ ਦੇ ਪੂਲੇ ਨਦੀ ਵਿਚ ਰਵਾ ਕਰਦ=ਰਵਾਨਾ ਕੀਤੇ ਭਾਵ ਰੋਹੜ ਦਿਤੇ। ਇਸਤਰ੍ਹਾਂ ਨਾਲ ਸ਼ਾਹ ਪਾਸਬਾਨਾਨ=ਰਾਜੇ ਦੇ ਚੌਂਕੀਦਾਰਾਂ ਨੂੰ ਦਗਾ=ਧੋਖਾ ਮੇ ਦਿਹਦ=ਦਿੰਦੀ ਰਹੀ ॥ ੪੩ ॥

ਵਜ਼ਾਂ ਪਸ ਬਕੋਸ਼ਸ਼ ਕੁਨਾਨੀਦ ਲਖਤ ॥
ਬ ਪੈਰਸ਼ ਦਰਾਂਮਦ ਜ਼ਿ ਦਰੀਯਾਇ ਸਖਤ ॥੪੪॥

ਵਜ਼ਾਂ ਪਸ=ਉਸ ਦੇ ਪਿਛੋਂ ਦਰਿਆ ਤੋਂ ਪਾਰ ਲਖਤ=ਲੰਘਣ ਦੀ ਥੋਹੜੀ ਜਿਹੀ ਬਕੋਸ਼ਸ਼ ਕੁਨਾਨੀਦ=ਚਲਾਕੀ ਕੀਤੀ ਅਤੇ ਸਖਤ ਦਰੀਆਇ ਜ਼ਿ=ਕਠਨ ਠਾਠਾਂ ਮਾਰਦੇ ਦਰਿਆ ਸੇ ਬ ਪੈਰਸ=ਤਰ ਕੇ ਪਾਰ ਵਲ ਨੂੰ ਦਰਾਮਦ=ਆ ਗਈ। ਵਾ ਬ ਪੈਰਸ਼ ਦਰਾਮਦ=ਵਿਚ ਤਰਨ ਦੇ ਆਈ ॥ ੪੪ ॥

ਜਿਸ ਤਰ੍ਹਾਂ ਉਸ ਨੇ ਪਹਿਲੇ ਚੌਂਕੀਦਾਰਾਂ ਨੂੰ ਕਤਲ ਕੀਤਾ ਸੀ—

ਵਜ਼ਾਂ ਬਿਸ਼ਕਨਾਨੀਦ ਓ ਗਿਰਦ ਸ਼ੁਦ ॥
ਬਦੀਦਨ ਅਜ਼ੋ ਸ਼ਾਹ ਪਯ ਮੁਰਦਹ ਸ਼ੁਦ ॥੪੫॥

ਵਜ਼ਾਂ=ਓਸੇ ਤਰ੍ਹਾਂ ਹੀ ਪਹਿਲੀ ਚੌਂਕੀ ਦੇ ਪਹਿਰੇਦਾਰਾਂ ਨੂੰ ਬਿਸ਼ਕੁਨਾਨੀਦ= ਕਤਲ ਅਰਥਾਤ ਕਟ ਕਰਕੇ ਉਹ ਗਰਦਸ਼ੁਦ=ਗਰਦਾ ਰੂਪ ਹੋ ਗਈ ਭਾਵ ਸਭਨਾਂ ਦੇ ਵੇਖਦਿਆਂ ਵੇਖਦਿਆਂ ਨਸ ਗਈ ਤੇ ਸਭ ਘੱਟਾ ਹੀ ਉਡਦਾ ਨਿਗਾਹ ਆਇਆ। ਵਾ—ਪਹਿਲੀ ਚੌਂਕੀ ਦੇ ਪਹਿਰੇਦਾਰਾਂ ਨੂੰ ਕਤਲ ਕਰਕੇ ਫਿਰ ਉਹ ਬਾਕੀ ਚੌਂਕੀਦਾਰਾਂ ਦੇ ਗਿਰਦ ਸ਼ੁਦ=ਆਸ ਪਾਸ ਭਾਵ ਚਾਰ ਚੁਫੇਰੇ ਹੋ ਗਈ। ਅਜ਼ੋ ਸ਼ਾਹ=ਉਸ ਸੇ ਬਾਦਸ਼ਾਹ ਬ ਦੀਦਸ਼=ਨਾਲ ਵੇਖਣ ਦੇ ਹੀ ਮੁਰਦਹ ਪਯ ਸ਼ੁਦ=ਮ੍ਰਿਤਕ ਮਨਿੰਦ ਹੋ ਗਿਆ। ਭਾਵ ਬੜਾ ਹੈਰਾਨ ਹੋ ਕੇ ਮੁਰਦੇ ਤੁਲ ਹੋ ਗਿਆ ॥ ੪੫ ॥

ਘੜੀ ਯਕ ਬਿਮਾਦੰਦ ਗਰੂਬ ਆਫਤਾਬ ॥
ਵਜ਼ਾਂ ਜਾ ਬਿਯਾਮਦ ਕੁਸ਼ਾਯਦ ਤਨਾਬ ॥੪੬॥

ਫਿਰ ਜਦ ਆਫਤਾਬ ਗਰੂਬ=ਸੂਰਜ ਗਰਕ ਭਾਵ ਅਸਤ ਹੋ ਗਿਆ।

ਬਾਕੀ ਯਕ ਘੜੀ ਬਿਮਾਦਹ=ਇਕ ਘੜੀ ਰਹਿੰਦੀ ਸੀ ਭਾਵ ਜਦ ਸੂਰਜ ਚੜ੍ਹਨ ਨੂੰ ਤਿਆਰ ਸੀ ਉਸ ਵੇਲੇ ਉਹ ਲੜਕੀ ਵਜ਼ਾਂ ਜਾ ਬਿਯਾਮਦ=ਉਸੇ ਜਗ੍ਹਾ ਪਰ ਆ ਗਈ ਤੇ ਦੂਸਰੇ ਘੋੜੇ ਦੀ ਅਗਾੜੀ ਪਿਛਾੜੀ ਦੀ ਤਨਾਬ=ਰੱਸੀ ਕੁਸ਼ਾਯਦ=ਖੋਹਲਦੀ ਹੋਈ ॥ ੪੬ ॥

ਲ.ਗਾਮਸ਼ ਬਿਦਾਦੰਦ ਸ੍ਵਾਰੇ ਸੁਦਸਤ ॥
ਬਿਜ਼ਦ ਤਾਜੀਆਂਨਹ ਚੁ ਅਫ਼ਰੀਤ ਮਸਤ ॥੪੭॥

ਫਿਰ ਸ਼=ਉਸ ਘੋੜੇ ਨੂੰ ਲਗਾਮ ਬਿਦਾਦੰਦ=ਦੇ ਦਿਤੀ ਅਤੇ ਉਸ ਉਪਰ ਸਵਾਰੇ ਸ਼ੁਦਸਤ=ਅਸਵਾਰ ਹੋ ਗਈ। ਮਗਰੋਂ ਅਫਰੀਤ ਚੁ=ਦੈਂਤ ਵਰਗੇ ਮਤਵਾਲੇ ਘੋੜੇ ਨੂੰ ਇਕ ਤਾਜ਼ੀਆਨਹ ਬਿਜ਼ਦ=ਚਾਬਕ ਮਾਰ ਦਿਤਾ। ਵਾ=ਘੋੜੇ ਨੂੰ ਤਾਜ਼ੀਆਨਹ ਬਿਜ਼ਦ=ਕੋਰੜਾ ਅਰਥਾਤ ਚਾਬੁਕ ਮਾਰ ਕੇ ਮਸਤ ਦੈਂਤ ਦੇ ਮਨਿੰਦ ਚਲਦੀ ਹੋਈ ॥ ੪੭ ॥

ਚੁਨਾ ਅਸਪ ਖੇਜ਼ੀਦ ਬਰਤਰ ਜਿ ਸ਼ਾਹ ॥
ਜ਼ਿ ਬਾਲਾ ਬਿਯਾਮਦ ਬ ਦਰੀਯਾਇ ਗਾਹ ॥੪੮॥

ਜਿਸ ਨਾਲ ਸ਼ਾਹ ਅਸਪ=ਬਾਦਸ਼ਾਹੀ ਘੋੜਾ ਬਰਤਰ ਜਿ=ਬੁਲੰਦਗੀ ਸੇ ਚੁਨ=ਅਜੇਹਾ ਖੇਜ਼ੀਦ=ਉਛਲਿਆ, ਕੁਦਿਆ ਜੋ ਬਾਲਾ ਜ਼ਿ=ਛਾਲ ਸੇ ਦਰਿਆ ਦੀ ਗਾਹ=ਜਗ੍ਹਾ ਵਿਚ ਆਪਣੇ ਆਪ ਨੂੰ ਬਿਯਾਮਦ=ਲਿਆਇਆ ॥ ੪੮ ॥

ਬਪੈਰਸ਼ ਦਰਾਮਦ ਜਿ ਦਰੀਯਾ ਅਜ਼ੀਮ ॥
ਕਿ ਪਾਰਸ ਹਮੀ ਗਸ਼ਤ ਹੁਕਮੇ ਕਰੀਮ ॥੪੯॥

ਫਿਰ ਉਹ ਘੋੜਾ ਅਜ਼ੀਮ=ਬੜੇ ਡੂੰਘੇ ਦਰਿਆ ਸੇ ਬ ਪੈਰਸ਼ ਦਰਾਮਦ=ਵਿਚ ਤਰਨ ਦੇ ਆਇਆ। ਕਰੀਮ=ਕ੍ਰਿਪਾਲੂ ਪ੍ਰਮੇਸ਼ਰ ਦੇ ਹੁਕਮ ਨਾਲ ਉਹ ਘੋੜਾ ਅਤੇ ਲੜਕੀ ਹਮ=ਭੀ ਪਾਰਸ਼ ਗਸ਼ਤ=ਪਾਰ ਹੋ ਗਏ ॥ ੪੯ ॥

ਫਰੋਦ ਆਮਦਸ਼ ਅਸਪ ਕਰਦਸ ਸਲਾਮ ॥
ਬਿ.ਗੋਯਦ ਸੁਖਨ ਸ਼ਾਹਿ ਅਰਬੀ ਕਲਾਮ ॥੫੦॥

ਪਰਲੇ ਕਿਨਾਰੇ ਘੋੜੇ ਨੂੰ ਖੜਾ ਕਰਕੇ ਉਹ ਲੜਕੀ ਅਸਪ ਅਜ਼=ਘੋੜੇ ਤੋਂ ਫਰੋਦ ਆਮਦ=ਹੇਠਾਂ ਉਤਰ ਆਈ ਤੇ ਰਾਜੇ ਨੂੰ ਸਲਾਮ ਕਰਦੀ ਹੈ ਅਤੇ ਅਰਬੀ ਕਲਾਮ=ਅਰਬ ਦੇਸ ਦੀ ਬੋਲੀ ਵਿਚ ਸ਼ਾਹ ਸੁਖਨ ਬਿਗੋਯਦ=ਰਾਜੇ ਨੂੰ ਗੱਲ ਆਖਦੀ ਹੈ ॥ ੫੦ ॥

ਤੁ ਅਕਲਸ਼ ਚਰਾ ਗਸ਼ਤ ਏ ਸ਼ਾਹ ਸ਼ਾਹ ॥
ਕਿ ਮਾ ਰਾਹ ਬੁਰਦਨ ਤੁ ਦਾਦਨ ਸੁਰਾਹ ॥੫੧॥

ਏ ਸ਼ਾਹ ਸ਼ਾਹ=ਹੇ ਬਾਦਸ਼ਾਹਾਂ ਦੇ ਬਾਦਸ਼ਾਹ ! ਤੂ ਅਕਲਸ਼=ਤੇਰੀ ਅਕਲ ਚਰਾ ਗਸ਼ਤ=ਕਿਥੇ ਚਲੀ ਗਈ ਹੈ।

ਪਾਠਾਂਤ੍ਰ ਪਾਠ ਇਹ ਭੀ ਹੈ-ਤੋ ਅਕਲਸ਼ ਚਿਰਾ ਕੁਸ਼ਤਹਈ ਸ਼ੇਰ ਸ਼ਾਹ ॥

ਹੇ ਸ਼ੇਰ ਸ਼ਾਹ ! ਤੂੰ ਆਪਣੀ ਅਕਲ ਕਿਉਂ ਮਾਰ ਲੀਤੀ ਹੈ। ਕਿਉਂਕਿ-

ਜੋ ਮੈਂ ਤਾਂ 'ਰਾਹੋ' ਘੋੜੇ ਨੂੰ ਬੁਰਦਨ=ਲੈ ਗਿਆ ਸੀ ਪਰ 'ਸੁਰਾਹ' ਘੋੜਾ ਤੂੰ ਆਪੇ ਮੈਨੂੰ ਦਾਦਮ=ਦੇ ਦਿਤਾ ਹੈ ॥ ੫੧ ॥

ਕਿ ਗੁਫ਼ਤਸ਼ ਚੁਨੀ ਤਾ ਰਵਾ ਕਰਦ ਰਖਸ਼ ॥
ਬ ਯਾਦ ਆਮਦੋ ਏਜ਼ਦੇ ਦਾਦ ਬਖਸ਼ ॥੫੨॥

ਸ਼=ਉਸ ਨੂੰ ਚੁਨੀ=ਇਸ ਤਰ੍ਹਾਂ ਬਿਗੁਫਤ=ਆਖ ਕੇ ਤਾ=ਤਿਸ ਲੜਕੀ ਨੇ ਰਖਸ਼ ਰਵਾਂ ਕਰਦ=ਘੋੜੇ ਨੂੰ ਰਵਾਨਾ ਕੀਤਾ ਭਾਵ ਤੋਰ ਦਿਤਾ। ਸ=ਉਸ ਵੇਲੇ ਦਾਦ ਬਖਸ਼ ਏਜ਼ਦੇ=ਦਾਤਾ ਬਖਸ਼ਣ ਵਾਲਾ ਪ੍ਰਮੇਸ਼ਰ ਉਸ ਨੂੰ ਬ ਯਾਦ ਆਮਦੋ=ਵਿਚ ਯਾਦਗੀਰੀ ਦੇ ਆਇਆ ਭਾਵ ਉਸ ਦਾ ਸਿਮਰਨ ਅਤੇ ਧੰਨਵਾਦ ਕੀਤਾ ॥ ੫੨ ॥

ਉਸ ਨੂੰ ਫੜਨ ਵਾਸਤੇ ਬਾਦਸ਼ਾਹ ਦੇ ਹੁਕਮ ਅਨੁਸਾਰ-

ਬਿਅਫ਼ਤਾਦ ਪੁਸ਼ਤ ਅਸਪਹਾ ਬੇਸ਼ੁਮਾਰ ॥
ਕਿ ਓਰਾ ਨ ਹਮ ਬਰ ਕੁਨਦ ਕਸ ਸ੍ਵਾਰ ॥੫੩॥

ਬੇਸ਼ੁਮਾਰ=ਅਨਗਿਣਤ ਹੀ ਅਸਪਹਾ=ਘੋੜਿਆਂ ਵਾਲੇ ਉਸ ਦੀ ਪੁਸ਼ਤ=ਪਿਠ ਪਿਛੇ ਬਿਅਫਤਾਦ=ਪੈ ਗਏ, ਵਾ ਡਾਲੇ। ਪਰ ਕਸ ਹਮ ਸਵਾਰ=ਕਿਸੀ ਵੀ ਅਸਵਾਰ ਨੇ ਕਿ ਓਰਾ ਬਰ=ਜੋ ਉਸ ਦੀ ਬਰਾਬਰੀ ਨ ਕੁਨਦ=ਨਹੀਂ ਕੀਤੀ।

ਭਾਵ ਕਿਸੀ ਅਸਵਾਰ ਨੇ ਭੀ ਉਸ ਨੂੰ ਫੜਿਆ ਨਹੀਂ ॥ ੫੩ ॥

ਬਿਜ਼ਦ ਮਰਦ ਦਸਤਾਰ ਹਾ ਪੇਸ਼ ਸ਼ਾਹ ॥
ਕਿ ਏ ਸ਼ਾਹ ਸ਼ਾਹਾਨ ਆਲਮ ਪਨਾਹ ॥੫੪॥

ਹਾ ਮਰਦ=ਬਹੁਤੇ ਸੂਰਮਿਆਂ ਨੇ ਸਿਰਾਂ ਤੋਂ ਦਸਤਾਰ=ਪੱਗਾਂ ਲਾਹ ਕੇ ਸ਼ਾਹ ਪੇਸ਼ ਬਿਜ਼ਦ=ਰਾਜੇ ਦੇ ਸਾਹਮਣੇ ਵਗਾਹ ਮਾਰੀਆਂ ਅਤੇ ਇਸ ਤਰ੍ਹਾਂ ਕਿਹਾ-ਜੋ ਹੇ ਰਾਜਿਆਂ ਦੇ ਰਾਜੇ ਸਾਰੇ ਆਲਮ ਪਨਾਹ=ਸੰਸਾਰ ਦੇ ਆਸਰਾ ਰੂਪ ਤੁਸਾਂ ਨੇ ਕੀ ਕੀਤਾ ਹੈ ॥ ੫੪ ॥

ਬਿਗੀਰਦ ਕਸੇ ਹਰਿਦੁ ਆਹੂ ਬੁਰਾਕ ॥
ਤੁ ਓਰਾ ਬਿਬਖ਼ਸ਼ੀਦ ਖ਼ੁਦ ਦਸਤ ਤਾਕ ॥੫੫॥

ਆਹੂ=ਹਰਨਾਂ ਵਾਂਗੂ ਕੁਦਣ ਵਾਲੇ ਹਰਿਦੁ ਬੁਰਾਕ=ਦੋਨੋਂ ਘੋੜੇ ਕਸੇ ਬਿਗੀਰਦ= ਕੌਣ ਫੜ ਕੇ ਲੈ ਗਿਆ ਹੈ। ਵਾ-ਕੌਣ ਕੋਈ ਫੜ ਸਕਦਾ ਸੀ ਪਰ ਤੂ ਖੁਦ ਦਸਤ= ਤੁਸਾਂ ਨੇ ਆਪਣੇਹਥੀਂ ਤਾਕ=ਇਕ ਘੋੜਾ ਓਰਾ ਬਿ ਬਖਸ਼ੀਦ=ਉਸ ਦੇ ਤਾਈਂ ਬਖਸ਼

ਦਿਤਾ ਹੈ।

ਨੋਟ-ਮਹਾਨ ਕੋਸ਼ ਵਿਚ ਬੁਰਾਕ=ਇਕ ਪੰਖਧਾਰੀ ਚਿਟਾ ਜੀਵ ਕਥਨ ਕੀਤਾ ਹੈ, ਜਿਸ ਦਾ ਕਦ ਖੱਚਰ ਅਤੇ ਗਧੇ ਦੇ ਵਿਚਕਾਰ ਜੈਸਾ ਹੈ। ਨਹੁੰ ਸ਼ੇਰ ਵਰਗੇ ਰਖਦਾ ਹੈ। ਜਬਰਾਈਲ ਫਰਿਸ਼ਤਾ ਇਸ ਬੁਰਾਕ ਦੇ ਉਪਰ ਹੀ ਹਜ਼ਰਤ ਮੁਹੰਮਦ ਨੂੰ ਚੜ੍ਹਾ ਕੇ ਸਤਵੇਂ ਅਸਮਾਨ ਖੁਦਾ ਪਾਸ ਲੈ ਗਿਆ ਸੀ।

ਚਰਾਮੇ ਕੁਨਦ ਕਾਰਹਾ ਬੇਖੁਦੀ ॥
ਕਿ ਰਾਹਾ ਅਜ਼ੋ ਮਨ ਸੁਰਾਹਾ ਤੁਈਂ ॥੫੬॥

ਤੁਈਂ ਬੇਖੁਦੀ=ਬੇਸੁਰਤੀ ਅਰਥਾਤ ਬੇ ਸਮਝੀ ਦਾ ਕਾਰਹਾ=ਕੰਮ ਚਿਰਾਮੇ ਕੁਨਦ=ਕਿਉਂ ਕੀਤਾ ਹੈ ਕਿ ਰਾਹਾ ਮਨ ਅਜ਼ੋ=ਜੋ 'ਰਾਹਾ' ਨਾਮੇ ਘੋੜਾ ਮੇਰੇ ਸੇ ਚਲਾ ਗਿਆ ਹੈ ਭਾਵ ਮੇਰੀ ਬੇਸਮਝੀ ਨਾਲ ਚੁਰਾਇਆ ਗਿਆ ਹੈ ਪਰ 'ਸੁਰਾਹਾ' ਨਾਮੇ ਘੋੜਾ ਤੁਸਾਂ ਆਪੇ ਦੇ ਦਿਤਾ ਹੈ॥ ੫੬ ॥

ਬਿਬੁਰਦਸ਼ ਅਜ਼ੋ ਅਸਪ ਹਰਦੋ ਅਜ਼ੀਮ ॥
ਵਜ਼ਾਂ ਰਾ ਬਿਬਖ਼ਸ਼ੀਦ ਹੁਕਮੇਂ ਰਹੀਮ ॥੫੭॥

ਉਹ ਲੜਕੀ ਅਜ਼ੋ=ਉਸ ਸ਼ੇਰ ਸ਼ਾਹ ਪਾਸੋਂ ਅਜ਼ੀਮ=ਬੜੀ ਕੀਮਤ ਵਾਲੇ ਹਰਦੋ ਅਸਪ=ਦੋਨੋਂ ਹੀ ਘੋੜੇ ਬਿ ਬੁਰਦਸ਼=ਲੈ ਗਈ।

ਰਹੀਮ=ਪ੍ਰਮਾਤਮਾ ਦੇ ਹੁਕਮ ਅਨੁਸਾਰ ਓਹ ਦੋਵੇਂ ਹੀ ਘੋੜੇ ਉਸ ਨੇ ਵਜ਼ਾਰਾ= ਉਸ ਆਪਣੇ ਮਿਤਰ ਨੂੰ ਬਿ ਬਖਸ਼ੀਦ=ਬਖਸ਼ ਦਿਤੇ॥ ੫੭॥

ਉਸ ਵੇਲੇ ਮਿਤਰ ਨੇ ਆਪਣੇ ਕੀਤੇ ਬਚਨਾਂ ਅਨੁਸਾਰ-

ਕਿ ਓਰਾ ਦਰਾਵੁਰਦ ਖਾਨਹ ਨਿਕਾਹ ॥
ਕਿ ਕਉਲੇ ਕੁਨਦ ਮੁਸਤਕ਼ੀਮ ਹੁਕਮ ਸ਼ਾਹ ॥੫੮॥

ਕਿ=ਜੋ ਓਰਾ=ਉਸ ਦੇ ਤਾਈਂ ਨਿਕਾਹ=ਵਿਆਹ ਕੇ ਆਪਣੇ ਖ਼ਾਨਹ=ਘਰ ਦੇ ਅੰਦਰ ਦਰਾਵੁਰਦ=ਲੈ ਆਂਦਾ। ਸ਼ਾਹ=ਪ੍ਰਮਾਤਮਾ ਦੇ ਹੁਕਮ ਨਾਲ ਕਿ=ਜੋ ਕੁਨਦ ਕੌਲੇ=ਕੀਤੇ ਹੋਏ ਬਚਨ ਨੂੰ ਮੁਸਤਕੀਮ=ਦ੍ਰਿੜ, ਪੱਕਾ ਕੀਤਾ॥ ੫੮ ॥

ਇਸ ਤਰ੍ਹਾਂ ਦੇ ਬੈਂਤਾਂ ਰਾਹੀਂ ਸ਼ੁਭ ਸਿਖਿਆ ਦਿੰਦੇ ਹੋਏ ਆਖਦੇ ਹਨ-

ਹੇ ਔਰੰਗਜ਼ੇਬ ! ਇਸ ਹਿਕਾਯਤ ਨੂੰ ਪੜ੍ਹ ਕੇ ਆਪਣੇ ਦਿਲ ਵਿਚ ਚੰਗੀ ਤਰ੍ਹਾਂ ਵਿਚਾਰ ਕੇ ਵੇਖ, ਤੇਰੇ ਨਾਲੋਂ ਇਹ ਇਸਤ੍ਰੀ ਭਲੀ ਹੈ ਜਿਸ ਨੇ ਆਪਣੇ ਪਿਆਰੇ ਦੀ ਪ੍ਰਾਪਤੀ ਲਈ ਕਿੰਨੇ ਹੀ ਜ਼ੱਫਰ ਜਾਲੇ ਅਤੇ ਕਈ ਤਰ੍ਹਾਂ ਦੇ ਕਸ਼ਟ ਸਹਾਰੇ ਜੋ ਰਾਤੋ ਰਾਤ ਦਰਿਆ ਨੂੰ ਤਰ ਕੇ ਬਾਦਸ਼ਾਹੀ ਚੌਂਕੀਦਾਰਾਂ ਨੂੰ ਮਾਰ ਕੇ 'ਰਾਹੋ' ਤੇ 'ਸੁਰਾਹੋ' ਘੋੜੇ ਲਿਆਉਣ ਰੂਪ ਆਪਣੀ ਮੰਜ਼ਲ ਨੂੰ ਤੈਹ ਕਰਕੇ ਪ੍ਰੀਤਮ ਦੇ ਪਾਸ ਘਰ ਵਾਲੀ ਬਣ ਕੇ ਰਹਿੰਦੀ ਹੋਈ।

ਪਰ ਇਹ ਨਿਯਮ ਦੀ ਗੱਲ ਹੈ ਇਸੇ ਤਰ੍ਹਾਂ ਜਿਹੜਾ ਭੀ ਕੋਈ ਕਿਸੇ ਪ੍ਰਣ ਨੂੰ ਪੂਰਾ ਕਰਨ ਲਈ ਆਪਣਾ ਲਕ ਬੰਨ੍ਹ ਲੈਂਦਾ ਹੈ ਉਸਦੀ ਸਹਾਇਤਾ ਵਾਹਿਗੁਰੂ ਆਪ ਕਰਦਾ ਹੈ ਜਿਸ ਤੇ ਉਹ ਜ਼ਰੂਰ ਕਾਮਯਾਬ ਹੋ ਜਾਂਦਾ ਹੈ। ਜੇ ਕਿਸੇ ਸਬੱਬ ਨਾਲ ਲੱਖਾਂ ਕ੍ਰੋੜਾਂ ਮੁਸ਼ਕਲਾਂ ਹੋ ਭੀ ਜਾਣ ਤਾਂ ਉਹ ਪ੍ਰਮਾਤਮਾਂ ਦੀ ਮੇਹਰ ਨਾਲ ਸਭ ਰੁਕਾਵਟਾਂ ਨੂੰ ਲੰਘ ਕੇ ਆਪਣੀ ਮੰਜ਼ਲ ਤੇ ਪੁਜ ਜਾਂਦਾ ਹੈ।

ਅਸਲ ਸਿਧਾਂਤ ਇਹ ਹੈ—

ਕਿ ਤੇਰੇ ਰਾਜ ਵਿਚ ਜ਼ੁਲਮ ਅਤੇ ਅਤਿਆਚਾਰ ਬਹੁਤ ਹੋ ਰਹੇ ਹਨ ਨਿਆਂ ਦਾ ਕਿਧਰੇ ਨਾਮ ਨਿਸ਼ਾਨ ਭੀ ਨਹੀਂ ਹੈ, ਪਾਪ ਕਰਮ ਬਹੁਤ ਹੋ ਰਹੇ ਹਨ ਜਿਸ ਤੇ ਧਰਮ ਦਿਖਾਈ ਦੇਣੋਂ ਰਹਿ ਚੁਕਾ ਹੈ ਤੇ ਖਾਲਸੇ ਨੇ ਇਸ ਜ਼ੁਲਮ ਦੀ ਜੜ੍ਹ ਪੁਟਣ ਲਈ ਲਕ ਬੰਨ੍ਹ ਲਿਆ ਹੈ ਪਰ ਇਹ ਤੂੰ ਨਿਯਮ ਸਮਝ ਲੈ ਕਿ ਖਾਲਸੇ ਨੇ ਤੇਰੇ ਜ਼ੁਲਮ ਦੇ ਪਹਾੜ ਨੂੰ ਜ਼ਰੂਰ ਚਕਨਾਚੂਰ ਕਰ ਦੇਣਾ ਹੈ।

ਉਸ ਵੇਲੇ ਤੂੰ ਅਤੇ ਦੁਨੀਆਂ ਵੇਖ ਕੇ ਹੈਰਾਨ ਹੋਵੇਗੀ ਕਿ ਏਡੀ ਵੱਡੀ ਸਲਤਨਤ ਨੂੰ ਹੁਣ ਦੇ ਪੈਦਾ ਹੋਏ ਖਾਲਸੇ ਨੇ ਕਿਸ ਤਰ੍ਹਾਂ ਮਲੀਆ ਮੇਟ ਕਰ ਦਿਤਾ ਹੈ, ਲੇਕਨ ਖਾਲਸੇ ਦੀ ਪਿਠ ਪਿਛੇ ਉਸ ਕਰਤਾਰ ਦਾ ਹੱਥ ਹੈ ਅਤੇ ਖਾਲਸੇ ਨੂੰ ਉਸ ਅਕਾਲ ਪੁਰਖ ਦੀ ਓਟ ਹੈ।

ਇਤਨੀ ਸਿਖਿਆ ਔਰੰਗਜ਼ੇਬ ਨੂੰ ਦੇ ਕੇ ਯਾਰਵੀਂ ਹਿਕਾਇਤ ਦੀ ਸਮਾਪਤੀ ਕਰਦੇ ਹੋਏ ਦਸਮੇਸ਼ ਪਿਤਾ ਜੀ ਸਤਿਗੁਰਾਂ ਅਗੇ ਬੇਨਤੀ ਕਰਦੇ ਹਨ—

**ਬਿਦਿਹ ਸਾਕ਼ੀਆ ਸਾਗਰੇ ਕੋਕਨਾਰ ॥**
**ਦਰੇ ਵਕਤ ਜੰਗਸ਼ ਬਿਯਾਮਦ ਬਕਾਰ ॥੫੯॥**

ਹੇ ਸਾਕੀਯਾ=ਗੁਰੋ ! ਭਗਤੀ ਰੂਪ ਕੋਕਨਾਰ=ਪੋਸਤ ਦੇ ਡੋਡਿਆਂ ਦਾ ਸਾਗਰੇ ਬਿਦਿਹ=ਪਿਆਲਾ ਦੇਵੋ ਕਿਉਂਕਿ ਕਿ=ਜੋ ਕਾਮ ਕ੍ਰੋਧ ਆਦਿ ਦੁਸ਼ਮਣਾਂ ਨਾਲ ਜੰਗ ਦੇ ਸਮੇਂ ਵਿਚ ਬਕਾਰ ਬਿਯਾਮਦ=ਕੰਮ ਆਉਂਦਾ ਹੈ ॥ ੫੯ ॥

ਨੋਟ—ਜਿਵੇਂ ਪੋਸਤ ਦਾ ਰੰਗ ਚਿੱਟਾ ਹੁੰਦਾ ਹੈ ਤਿਵੇਂ ਭਗਤੀ ਦਾ ਰੰਗ ਭੀ ਚਿਟਾ ਹੈ ਇਸ ਕਰਕੇ ਭਗਤੀ ਰੂਪ ਪੋਸਤ ਦਾ ਪਿਆਲਾ ਮੰਗਿਆ ਹੈ ਨਾਲੇ ਇਹ ਨਿਯਮ ਹੈ ਸੂਰਮਾ ਜਦ ਵੀ ਦੁਸ਼ਮਨ ਦਾ ਮੁਕਾਬਲਾ ਕਰਨ ਜਾਂਦਾ ਹੈ ਤਾਂ ਕੋਈ ਨਾ ਕੋਈ ਅਮਲ ਜ਼ਰੂਰ ਛਕ ਕੇ ਜਾਂਦਾ ਹੈ ਜਿਸ ਤੇ ਛਾਤੀ ਨੂੰ ਤਾਣ ਕੇ ਅਗਾਹਾਂ ਚਲਿਆ ਜਾਂਦਾ ਹੈ ਵੈਰੀ ਤੋਂ ਭੈ ਖਾ ਕੇ ਪਿਛਾਹਾਂ ਨਹੀਂ ਹਟਦਾ ਤੇ ਵੈਰੀ ਨੂੰ ਕੀੜੀ ਵਾਂਗੂੰ ਸਮਝ ਕੇ ਦਲ ਮਲ ਸੁਟਦਾ ਹੈ ਇਸੇ ਤਰ੍ਹਾਂ ਹੀ ਕਾਮ ਆਦਿਕ ਵੈਰੀਆਂ ਨਾਲ ਮੁਕਾਬਲਾ ਕਰਨ ਵਾਸਤੇ ਨਸ਼ੇ ਵਰਤਣ ਦੀ ਲੋੜ ਹੈ ਜਿਸ ਦੀ ਮਸਤਾਈ ਹੋ ਕੇ ਕਾਮ, ਕ੍ਰੋਧ ਆਦਿਕਾਂ ਨੂੰ ਅਭਾਵ ਕੀਤਾ ਜਾਵੇ। ਉਹ ਸਚਾ ਅਮਲ ਨਾਮ ਰੂਪੀ ਸ਼ਰਾਬ ਦਾ ਕਥਨ

ਕੀਤਾ ਹੈ, ਜੈਸਾ ਕਿ— ਸਚੁ ਸਚਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ ॥
ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ ॥
(ਸਿਰੀ ਰਾਗੁ ਮਹਲਾ ੧ ਪੰਨਾ ੧੬)

ਕਿ ਖ਼ੂਬਸਤ ਦਰ ਵਕਤ ਖ਼ਸਮ ਅਫ਼ਕਨੀ ॥
ਕਿ ਯਕ ਕੁਰਤਯਸ ਫ਼ੀਲ ਰਾ ਪੈਕਨੀ ॥੬੦॥੧੧॥

ਕਾਮ ਕ੍ਰੋਧ ਆਦਿ ਖਸਮ=ਦੁਸ਼ਮਨਾਂ ਦੇ ਅਫਕਨੀ=ਡੇਗਣ ਭਾਵ ਢਾਹੁਣ ਦੇ ਸਮੇਂ ਵਿਚ ਜੋ ਭਗਤੀ ਰੂਪ ਪੋਸਤ ਦਾ ਪਿਆਲਾ ਖ਼ੂਬਸਤ=ਚੰਗਾ ਹੈ ਕਿ=ਜੋ ਭਗਤੀ ਰੂਪ ਪਿਆਲੇ ਦਾ ਯਕ ਕੁਰਤਯਸ=ਇਕ ਘੁਟ ਫੀਲਰਾ ਪੈਕਨੀ=ਹਾਥੀ ਦੇ ਆਕਾਰ ਵਾਂਗੂ ਇਸ ਜੀਵ ਨੂੰ ਵਾਹਿਗੁਰੂ ਦੀ ਤਰਫ ਵਡਿਆਂ ਕਰਣ ਵਾਲਾ ਹੈ । ਅਰਥਾਤ ਈਸ਼ਵਰ ਦੀ ਭਗਤੀ ਹੀ ਭੋਗ ਮੋਖ ਕੀ ਦਾਤਾ ਹੈ ॥੬੦॥੧੧॥

॥ ਯਾਰਵੀਂ ਹਿਕਾਯਤ ਸੰਪੂਰਣ ॥

---

# ਹਿਕਾਯਤ ਬਾਰਵੀਂ

੧ ਓ ਵਾਹਿਗੁਰੂ ਜੀ ਕੀ ਫਤਹ॥

ਇਕ ਅਦੁਤੀ ਮੰਗਲ ਸਰੂਪ ਅਕਾਲ ਪੁਰਖ ਦਾ ਵਾਹਿਗੁਰੂ ਮੰਤ੍ਰ ਜੀਅ ਦੀ ਫਤਹ ਕਰਣ ਵਾਲਾਹੈ ਅਰਥਾਤ ਅਨੇਕਾਂ ਵਿਘਨ ਗਣਾਂ ਦੇ ਅਭਾਵ ਕਰਨ ਵਾਲਾਹੈ।

ਰਜ਼ਾ ਬਖਸ਼ ਬਖਸ਼ਿੰਦਏ ਬੇਸ਼ੁਮਾਰ ॥
ਰਿਹਾਈ ਦਿਹੋਂ ਪਾਕ ਪਰਵਰਦਗਾਰ ॥੧॥

ਜੋ ਔਗੁਣਾਂ ਦੇ ਬਖਸ਼ਣਹਾਰਾ ਵਾਹਿਗੁਰੂ ਰਜ਼ਾ=ਭਾਣੇ ਅਤੇ ਬੇਸ਼ੁਮਾਰ ਅਨਗਿਣਤ ਪਦਾਰਥ ਗੁਣ ਵਿਦਿਆ ਮ੍ਰਾਤਬੇ ਆਦਿਕਾਂ ਦੀ ਬਖਸ਼ਸ਼ ਕਰਣ ਵਾਲਾ ਹੈ । ਉਹ ਪਾਕ=ਪਵਿੱਤਰ ਅਤੇ ਸਭਨਾਂ ਜੀਵਾਂ ਦੀ ਪਰਵਰਦਗਾਰ=ਪਾਲਨਾ ਕਰਣ ਵਾਲਾ ਪ੍ਰਮੇਸ਼ਰ ਹੀ ਸਭ ਬੰਧਨਾ ਤੋਂ ਰਿਹਾਈ ਦਿਹੋ=ਛੁਟਕਾਰਾ ਅਰਥਾਤ ਖਲਾਸੀ ਦੇਣ ਵਾਲਾ ਹੈ ॥੧॥

ਰਹੀਮੋ ਕਰੀਮੋ ਮਕੀਨੋ ਮਕਾਂ ॥

ਅਜ਼ੀਮੋ ਫ਼ਹੀਮੋ ਜ਼ਮੀਨੋ ਜ਼ਮਾਂ ॥੨॥

ਉਹ ਰਹੀਮੋ=ਰਹਿਮ ਦਿਲ ਵਾਲਾ ਤੇ ਕਰੀਮੋ=ਕ੍ਰਿਪਾਲੂ ਹੈ ਮਕੀਨੋ=ਮਕਾਨਾਂ ਵਾਲਿਆਂ ਅਤੇ ਮਕਾ=ਮਕਾਨਾਂ ਵਿਚ ਪੂਰਨ ਹੈ। ਵਾ—ਮਕਾਨਾਂ ਵਾਲਿਆਂ ਜੀਆਂ ਨੂੰ ਅਤੇ ਮਕਾਨਾਂ ਨੂੰ ਕਰੀਮੋ=ਉਤਪੰਨ ਕਰਣ ਵਾਲਾ ਹੈ। ਉਹ ਸਾਰਿਆਂ ਤੋਂ ਅਜ਼ੀਮੋ=ਵੱਡਾ ਹੈ ਅਤੇ ਜ਼ਮੀਨੋ ਜ਼ਮਾਂ=ਪ੍ਰਿਥਵੀ ਤੇ ਅਕਾਸ਼ ਦੇ ਸਭ ਭੇਦ ਨੂੰ ਫਹੀਮੋ=ਜਾਨਣ ਵਾਲਾ ਹੈ। ਵਾ—ਜ਼ਮੀਨੋ ਜ਼ਮਾਂ=ਧਰਤੀ ਅਕਾਸ਼ ਭਾਵ ਲੋਕ ਪ੍ਰਲੋਕ ਵਿਚ ਅਜ਼ੀਮੋ=ਵੱਡੀ ਫਹੀਮੋ=ਅਕਲ ਵਾਲਾ ਹੈ ॥੨॥

ਇਤਨਾ ਕੁ ਮੰਗਲ ਕਥਨ ਕਰਕੇ ਹੁਣ ਬਾਰਵੀਂ ਹਿਕਾਯਤ ਕਥਨ ਕਰਦੇ ਹੋਏ ਆਖਦੇ ਹਨ—

ਸ਼ੁਨੀਦਮ ਸੁਖਨ ਕੋਹ ਕੈਬਰ ਅਜ਼ੀਮ ॥
ਕਿ ਅਫ਼ਗਾਂ ਯਕੇ ਬੂਦ ਓ ਜਾ ਰਹੀਮ ॥੩॥

ਹੇ ਔਰੰਗਜ਼ੇਬ! ਕੈਬਰ=ਖੈਬਰ† ਨਾਮੇ ਅਜ਼ੀਮਕੋਹ=ਵਡੇ ਪਹਾੜ ਦੀ ਅਸਾਂ ਨੇ ਇਕ ਸੁਖਨ ਸ਼ੁਨੀਦਮ=ਗੱਲ ਸੁਣੀ ਹੋਈ ਹੈ ਓਹ ਤੈਨੂੰ ਸੁਣਾਉਂਦੇ ਹਾਂ ਕਿ=ਜੋ ਓ ਜਾ=ਉਸ ਜਗ੍ਹਾ ਇਕ'ਰਹੀਮ'ਨਾਮ ਦਾ ਅਫਗਾਂ=ਪਠਾਨ ਰਹਿੰਦਾ ਬੂਦ=ਸੀ॥੩॥

ਯਕੇ ਬਾਨੂਏ ਬੂਦ ਓ ਹਮ ਚੁ ਮਾਹ ॥
ਕੁਨਦ ਦੀਦਨ ਸ਼ਰਿਸ਼ਤ ਗ਼ਰਦਨ ਜ਼ਿ ਸ਼ਾਹ ॥੪॥

ਉ=ਉਸ ਪਠਾਣ ਦੀ ਮਾਹ ਚੁ=ਚੰਦ੍ਰਮਾਂ ਮਨਿੰਦ ਯਕੇ ਬਾਨੂਏ ਬੂਦ=ਇਕ ਇਸਤ੍ਰੀ ਸੀ। ਬਾਦਸ਼ਾਹ ਜਿਹੜੇ ਹਨ ਉਹ ਭੀ ਜਿਸਨੂੰ ਦੀਦਨ=ਵੇਖਕੇ ਆਪਣੀਆਂ ਗਰਦਨ=ਗਿੱਚੀਆਂ ਸ਼ਰਿਸ਼ਤ ਕੁਨਦ=ਨੀਵੀਆਂ ਕਰਦੇ ਸਨ। ਭਾਵ ਸ਼ਰਮਿੰਦੇ ਹੁੰਦੇ ਸਨ ਕਿ ਸਾਡੇ ਮਹਿਲਾਂ ਵਿਚ ਐਹੋ ਜਿਹੀ ਸੁੰਦਰ ਪਟਰਾਣੀ ਕੋਈ ਨਹੀਂ ॥੪॥

ਦੋ ਅਬਰੂ ਚੁ ਅਬਰੇ ਬਹਾਰਾਂ ਕੁਨਦ ॥
ਬਮਿਯਗਾਂ ਚੁ ਅਜ਼ ਤੀਰ ਬਾਰਾਂ ਕੁਨਦ ॥੫॥

ਉਸ ਦੇ ਦੋ ਅਬਰੂ=ਦੋਵੇਂ ਭਰਵੱਟੇ ਚੁ ਅਬਰੇ=ਮਨਿੰਦ ਬੱਦਲਾਂ ਦੇ ਬਹਾਰ ਕਰਦੇ ਸਨ, ਭਾਵ ਸਿਆਹ ਬੱਦਲਾਂ ਵਾਂਗੂ ਸੁੰਦਰ ਸਨ ਅਤੇ ਜਿਨ੍ਹਾਂ ਦੀਆਂ ਮਿਯਗਾਂ=ਝਿਮਣੀਆਂ ਚੁ ਤੀਰ=ਮਨਿੰਦ ਬਾਣਾਂ ਦੇ ਬਾਰਾਂ ਕੁਨਦ=ਵਰਖਾ

†ਇਹ ਖੈਬਰ ਪਹਾੜ ਪਸ਼ੌਰ ਦੇ ਉਤਰ ਵੱਲ ਹੈ, ਜੋ ਹਿੰਦੁਸਤਾਨ ਤੇ ਅਫਗਾਨਸਤਾਨ ਨੂੰ ਦੋ ਹਿਸਿਆਂ ਵਿਚ ਵੰਡਦਾ ਹੈ। ਮੁਹੰਮਦ ਗਜ਼ਨਵੀ, ਮੁਹੰਮਦ ਗੌਰੀ, ਸਿਕੰਦਰ (ਯੂਨਾਨੀ) ਅਤੇ ਤੈਮੂਰ ਆਦਿ ਜਿਤਨੇ ਭੀ ਬਿਦੇਸ਼ੀਆਂ ਦੇ ਭਾਰਤ ਪਰ ਹਮਲੇ ਹੋਏ ਹਨ ਓਹ ਖੈਬਰ ਪਹਾੜ ਦੇ ਰਾਹ ਤੋਂ ਹੋਏ ਹਨ।

ਕਰਦੀਆਂ ਸਨ ਭਾਵ ਜਿਸ ਵਲ ਤੱਕਦੀਆਂ, ਉਸ ਨੂੰ ਜ਼ਖਮੀ ਕਰ ਦਿੰਦੀਆਂ ਸਨ ॥ ੫ ॥

ਰੁਖੇ ਚੂੰ ਖਲਾਸੀ ਦਿਹਦ ਮਾਹ ਰਾਂ ॥
ਬਹਾਰੇ ਗੁਲਿਸਤਾਂ ਦਿਹਦ ਸ਼ਾਹ ਰਾਂ ॥ ੬ ॥

ਚੰਦ੍ਰਮਾਂ ਦੇ ਚੂੰ=ਮਨਿੰਦ ਜੋ ਉਸ ਦਾ ਰੁਖੇ=ਮੂੰਹ ਹੈ ਉਹ ਮਾਹ ਰਾਂ=ਚੰਦ੍ਰਮਾਂ ਤਾਈਂ ਖਲਾਸੀ ਦਿਹਦ=ਛੁਟਕਾਰਾ ਅਰਥਾਤ ਛੁਟੀ ਦਿੰਦਾ ਸੀ ਭਾਵ ਚੰਦ੍ਰਮਾਂ ਨੂੰ ਕਹਿੰਦਾ ਸੀ ਹੁਣ ਤੂੰ ਨਾ ਚੜ੍ਹਿਆ ਕਰ ਤੇਰੀ ਜਗ੍ਹਾ ਮੈਂ ਪ੍ਰਕਾਸ਼ ਕਰਾਂਗਾ ਅਤੇ ਸ਼ਾਹ ਰਾਂ=ਰਾਜਿਆਂ ਦੇ ਦਿਲਾਂ ਰੂਪ ਗੁਲਿਸਤਾਂ=ਬਗੀਚੀ ਨੂੰ ਬਸੰਤ ਰੁਤ ਵਾਂਗੂੰ ਬਹਾਰੇ ਦਿਹਦ=ਖਿੜਾ ਦਿੰਦਾ ਸੀ ਅਰਥਾਤ ਉਸ ਨੂੰ ਵੇਖਦਿਆਂ ਸਾਰ ਹੀ ਰਾਜਿਆਂ ਦਾ ਦਿਲ ਪ੍ਰਸੰਨ ਹੋ ਜਾਂਦਾ ਸੀ ॥ ੬ ॥

ਬਅਬਰੂ ਕਮਾਨੇ ਸ਼ੁਦਾ ਨਾਜ਼ਨੀ ॥
ਬ ਚਸ਼ਮਸ਼ ਜ਼ਨਦ ਕੈਬਰੈ ਕਹਰਗੀ ॥੭॥

ਉਸ ਨਾਜ਼ਨੀਂ=ਇਸਤ੍ਰੀ ਦੇ ਦੋਵੇਂ ਬ ਅਬਰੂ=ਭਰਵੱਟੇ ਕਮਾਨੇ=ਧਨੁਖ ਵਾਂਗੂੰ ਟੇਢੇ ਬਣੇ ਹੋਏ ਸ਼ੁਦਾ=ਹੈਸਨ ਅਤੇ ਕਹਰਗੀ=ਕਹਿਰ ਦੇ ਕਰਨ ਵਾਲੇ ਬ ਚਬਮਸ਼= ਨੇਤਰਾਂ ਰੂਪ ਕੈਬਰੈ ਜ਼ਨਦ=ਬਾਣਾਂ ਨੂੰ ਮਾਰਦੀ ਸੀ ।

ਭਾਵ-ਜਿਸ ਵਲ ਤੱਕਦੀ ਸੀ ਉਸ ਨੂੰ ਫਿਰ ਹਿਲਣ ਜੋਗਾ ਨਹੀਂ ਰਹਿਣ ਦਿੰਦੀ ਸੀ ਓਥੇ ਹੀ ਜ਼ਖਮੀ ਕਰਕੇ ਖੜਿਆਂ ਕਰ ਦਿੰਦੀ ਸੀ ॥ ੭ ॥

ਬਮਸਤੀ ਦਿਹਦ ਹਮ ਚੁਨੀ ਰੂਯ ਮਸਤ ॥
ਗੁਲਿਸਤਾਂ ਕੁਨਦ ਬੂਮ ਸ਼ੋਰੀਦ ਦਸਤ ॥੮॥

ਉਸ ਦਾ ਮਸਤ ਰੂਇ ਹਮ=ਮੂੰਹ ਭੀ ਚੁਨੀ ਮਸਤੀ ਦਿਹਦ=ਅਜੇਹੀ ਮਸਤੀ ਦਿੰਦਾ ਸੀ ਜੋ ਦਸਤ=ਜੰਗਲ, ਉਜਾੜ ਦੀ ਸ਼ੋਰੀਦ=ਸੜੀ ਹੋਈ ਬੂਮ=ਧਰਤੀ ਨੂੰ ਬੜੇ ਚੰਗੇ ਚੰਗੇ ਫੁਲਾਂ ਦੀ ਗੁਲਿਸਤਾਂ ਕੁਨਦ=ਬਗੀਚੀ ਕਰ ਦਿੰਦਾ ਸੀ ।

(ਭਾਵ ਵਿਛੁੜੇ ਹੋਏ ਆਸ਼ਕਾਂ ਦੇ ਦਿਲ ਨੂੰ ਖੁਸ਼ ਕਰ ਦਿੰਦਾ ਹੈ) ॥ ੮ ॥

ਖੁਸ਼ੇ ਖੁਸ਼ ਜਮਾਲੋ ਕਮਾਲੋ ਹੁਸਨ ॥
ਬ ਸੂਰਤ ਜਵਾਨਸਤ ਫਿਕਰੇ ਕੁਹਨ ॥੯॥

ਉਸ ਦਾ ਜਮਾਲੋ=ਚੇਹਰਾ ਖੁਸ਼ੇ ਖੁਸ਼=ਚੰਗੇ ਤੋਂ ਚੰਗਾ ਸੀ ਅਤੇ ਹੁਸਨ= ਸੁੰਦਰਤਾਈ ਵਿਚ ਕਮਾਲੋ=ਪੂਰਨ ਸੀ । ਬ ਸੂਰਤ ਜਵਾਨਸਤ=ਸ਼ਕਲ ਵਿਚ ਤਾਂ ਜਵਾਨ ਹੈਸੀ ਪਰ ਕੁਹਨ ਫਿਕਰੇ=ਪੁਰਾਣੇ ਫਿਕਰਾਂ ਵਾਲੀ ਸੀ। ਭਾਵ ਤਜਰਬੇਕਾਰ ਬ੍ਰਿਧ ਇਸਤ੍ਰੀਆਂ ਵਾਂਗੂੰ ਬੜੀ ਦਾਨਾਅ ਤੇ ਗੁਣੱਗ ਸੀ ॥ ੯ ॥

ਯਕੇ ਹਸਨ ਖਾਂ ਬੂਦ ਓ ਜਾ ਫ਼ਗਾਂ ॥
ਬਦਾਨਸ਼ ਹਮੀ ਬੂਦ ਅਕਲਸ਼ ਜਵਾਂ ॥੧੦॥

ਜਿਸ ਜਗ੍ਹਾ ਇਹ ਇਸਤ੍ਰੀ ਰਹਿੰਦੀ ਸੀ ਓ ਜਾ=ਉਸੀ ਥਾਂ ਤੇ ਇਕ'ਹੁਸਨ ਖਾਂ' ਨਾਮ ਵਾਲਾ ਫ਼ਗਾਂ ਬੂਦ=ਪਠਾਨ ਰਹਿੰਦਾ ਸੀ।

ਬ ਦਾਨਸ਼ ਬੂਦ=ਨਾਲ ਦਨਾਈ ਦੇ ਸੀ, ਹਮੀ=ਭੀ ਅਕਲ ਵਾਲਾ ਤੇ ਬੜਾ ਜਵਾਨ ਸੀ। ਵਾ—ਦਾਨਸ਼ ਬ=ਬੁਧੀ ਦੇ ਵਿਚ ਸ਼=ਉਸ ਦੀ ਅਕਲ ਬੜੀ ਜਵਾਨ ਬੂਦ=ਸੀ। ਭਾਵ ਬੜਾ ਗੁਣੱਗ ਤੇ ਦਿਮਾਗ ਵਾਲਾ ਸੀ॥੧੦॥

ਕੁਨਦ ਦੋਸਤੀ ਬਾ ਹਮਹ ਯਕ ਦਿਗਰ ॥
ਕਿ ਲੈਲੀ ਵ ਮਜਨੂੰ ਖ਼ਿਜ਼ਲ ਗਸ਼ਤ ਸਰ ॥੧੧॥

ਇਹ ਦੋਨੋਂ ਬਾ=ਨਾਲ ਯਕ ਦਿਗਰ=ਇਕ ਦੂਸਰੇ ਦੇ ਹਮਹ ਦੋਸਤੀ ਕੁਨਦ= ਸਭ ਤਰਾਂ ਨਾਲ ਮਿੱਤ੍ਰਤਾ ਕਰਦੇ ਹੈਂ ਕਿ=ਜੋ ਉਨ੍ਹਾਂ ਦੇ ਪਿਆਰ ਨੂੰ ਵੇਖਕੇ ਲੈਲੀ ਅਤੇ ਮਜਨੂੰ ਖਿਜ਼ਲ=ਸ਼ਰਮਿੰਦੇ ਹੁੰਦੇ ਹੋਏ ਆਪਣਾ ਸਰ ਗਸ਼ਤ=ਸਿਰ ਨੀਵਾਂ ਕਰ ਲੈਂਦੇ ਹਨ ਕਿ ਐਹੋ ਜਿਹੀ ਪ੍ਰੀਤੀ ਅਸਾਡੇ ਵਿਚ ਭੀ ਨਹੀਂ ਹੋਈ॥੧੧॥

ਚੁ ਬਾ ਯਕ ਦਿਗਰ ਹਮ ਚੁਨੀ ਗਸ਼ਤ ਮਸਤ ॥
ਚੁ ਪਾ ਅਜ਼ ਰਕਾਬੋ ਇਨਾ ਰਫ਼ਤ ਦਸਤ ॥੧੨॥

ਚੁ=ਜਦ ਦਿਗਰ ਬਾ=ਇਕ ਦੂਸਰੇ ਨਾਲ ਚੁਨੀ ਮਸਤ ਗਸ਼ਤ=ਇਸ ਤਰਾਂ ਮਸਤ ਹੋ ਗਏ। ਚੁ ਪਾ ਅਜ਼ ਰਕਾਬੋ=ਜੋ ਪੈਰਾਂ ਤੋਂ ਰਕਾਬਾਂ ਅਤੇ ਦਸਤ=ਹੱਥਾਂ ਵਿਚੋਂ ਇਨਾ ਰਫਤ=ਵਾਗਾਂ ਨਿਕਲ ਗਈਆਂ। ਭਾਵ ਇਸ਼ਕ ਦੇ ਵਿਚ ਅਜੇਹੇ ਲਿਪਟ ਗਏ ਜੋ ਨਾ ਕੁਝ ਦੁਨੀਆਂ ਦੀ ਪ੍ਰਵਾਹ ਰਹੀ ਅਤੇ ਨਾ ਹੀ ਮਨ ਵਸ ਵਿਚ ਰਿਹਾ ॥੧੨॥

ਤਲਬ ਕਰਦ ਓ ਖ਼ਾਨਏ ਖਿਲਵਤੇ ॥
ਮਿਯਾਂ ਆਮਦਸ਼ ਜੋ ਬਦਨ ਸ਼ਹਵਤੇ॥੧੩॥

ਉਸ ਇਸਤ੍ਰੀ ਨੇ ਜਦ ਖਿਲਵਤੇ=ਇਕੱਲੇ ਖਾਨਏ=ਘਰ ਵਿਚ ਓ ਤਲਬ ਕਰਦ=ਉਸ ਹੁਸਨ ਖਾਂ ਨੂੰ ਬੁਲਾਣਾ ਕੀਤਾ ਤਾਂ ਉਸ ਦੇ ਔਣ ਪਰ ਉਸ ਇਸਤ੍ਰੀ ਦੇ ਬਦਨ ਮਿਯਾਂ=ਸਰੀਰ ਵਿਚ ਸ਼ਹਵਤੇ=ਕਾਮ ਦਾ ਬੇਗ ਪ੍ਰਗਟ ਆਮਦਸ਼=ਹੋ ਆਇਆ ॥੧੩॥

ਹਮੀਂ ਜੁਫਤ ਖ਼ੁਰਦੰਦ ਦੁ ਸੇ ਚਾਰ ਮਾਹ ॥
ਖਬਰ ਕਰਦ ਜੋ ਦੁਸ਼ਮਨੇ ਨਿਜ਼ਦ ਸ਼ਾਹ ॥੧੪॥

ਇਸ ਔਰਤ ਅਤੇ ਉਸ ਪਠਾਨ ਨੇ ਭੀ ਜਦ ਦੁ ਸੇ ਚਾਰ ਮਾਹ=ਦੋ ਤਿੰਨ

ਚਾਰ ਮਹੀਨੇ ਆਪਸ ਵਿਚ ਜੁਫਤ=ਜੁੜ ਕੇ ਕਾਮ ਚੇਸ਼ਟਾ ਦਾ ਸਵਾਦ ਖੁਰਦੰਦ= ਖਾਧਾ ਤਦ ਇਨ੍ਹਾਂ ਦਾ ਜੋ ਇਕ ਦੁਸ਼ਮਨ ਸੀ ਉਸਨੇ ਸ਼ਾਹ ਨਿਜ਼ਦ=ਰਾਜੇ ਪਾਸ ਖਬਰ ਕਰ ਦਿਤੀ ॥੧੪॥

ਬ ਹੈਰਤ ਦਰਾਂਮਦ ਫਗਾਨੇ ਰਹੀਮ ॥
ਕਸ਼ੀਦਨ ਯਕੇ ਤੇਗ ਗਰਰਾਂ ਅਜ਼ੀਮ ॥੧੫॥

ਤਿਸ ਵੇਲੇ 'ਰਹੀਮ ਖਾਂ' ਨਾਮੀ ਫਗਾਨੇ=ਪਠਾਨ ਬ ਹੈਰਤ ਦਰਾਮਦ=ਵਿਚ ਹੈਰਾਨਗੀ ਦੇ ਆਇਆ ਤੇ ਦਿਲ ਵਿਚ ਵਿਚਾਰਦਾ ਹੈ ਐਸਾ ਕੌਣ ਦਲੇਰ ਆਦਮੀ ਹੈ ਜੋ ਨਿਡਰ ਹੋ ਕੇ ਮੇਰੇ ਮੰਦਰਾਂ ਵਿਚ ਆ ਗਿਆ ਹੈ।)

ਅਤੇ ਮਿਆਨ ਵਿਚੋਂ ਯਕੇ ਤੇਗ ਕਸ਼ੀਦਨ=ਇਕ ਤਲਵਾਰ ਖਿਚ ਕੇ ਅਜ਼ੀਮ ਗੁਰਰਾਂ=ਬੜਾ ਭਾਰੀ ਗੱਜਿਆ ॥੧੫॥

ਚੁ ਖਬਰਸ਼ ਰਸੀਦੋ ਕਿ ਆਮਦ ਸ਼ੌਹਰ ॥
ਹੁਮਾਂ ਯਾਰ ਖੁਦ ਰਾ ਬਿਜ਼ਦ ਤੇਗ ਸਰ ॥੧੬॥

ਚੁ=ਜਦ ਸ਼=ਉਸ ਇਸਤ੍ਰੀ ਨੂੰ ਕਿਸੇ ਜਸੂਸਣ ਦੁਆਰਾ ਖਬਰ ਰਸੀਦੋ=ਸੂਹ ਪਹੁੰਚ ਗਈ ਕਿ ਹੁਣ ਮੇਰਾ ਸ਼ੌਹਰ=ਖਾਵੰਦ, ਪਤੀ ਘਰ ਨੂੰ ਆਮਦ=ਆ ਰਿਹਾ ਹੈ। ਤਦ ਹੁਮਾਂ=ਉਸ ਇਸਤ੍ਰੀ ਨੇ ਖੁਦ ਯਾਰ ਰਾ ਸਰ=ਆਪਣੇ ਮਿੱਤਰ ਦੇ ਸਿਰ ਵਿਚ ਤੇਗ ਬਿਜ਼ਦ=ਤਲਵਾਰ ਮਾਰ ਦਿਤੀ। ਸਿਰ ਧੜ ਵਖੋ ਵਖਰਾ ਕਰ ਦਿਤਾ ॥੧੬॥

ਹਮਹਿ ਗੋਸ਼ਤੋ ਦੇਗ ਅੰਦਰ ਨਿਹਾਦ ॥
ਮਸਾਲਯ ਬਿਅੰਦਾਖ਼ਤ ਆਤਸ਼ ਬਿਦਾਦ ॥੧੭॥

ਉਸ ਦਾ ਹਮਹਿ ਗੋਸ਼ਤੋ=ਸਾਰਾ ਮਾਸ ਦੇਗ ਦੇ ਅੰਦਰ ਨਿਹਾਦ=ਰਖ ਦਿਤਾ। ਭਾਵ ਦੇਗ ਵਿਚ ਪਾ ਦਿਤਾ। ਵਿਚ ਮਸਾਲੇ ਭੀ ਬਿਅੰਦਾਖਤ=ਪਾ ਦਿਤੇ ਅਤੇ ਹੇਠਾਂ ਆਤਸ਼=ਅਗਨੀ ਬਾਲ ਬਿਦਾਦ=ਦਿਤੀ ॥੧੭॥

ਸ਼ੌਹਰ ਰਾ ਖੁਰਾਨੀਦ ਬਾਕੀ ਬਿਮਾਂਦ ॥
ਹਮਹ ਨੌਕਰਾਂ ਰਾ ਜ਼ਿਆਫਤ ਕੁਨਾਦ ॥੧੮॥

ਉਹ ਮਾਸ ਪਹਿਲੇ ਆਪਣੇ ਸੌਹਰ ਰਾ=ਖਾਵੰਦ ਨੂੰ ਖੁਰਾਨੀਦ=ਖੁਆਇਆ, ਬਾਕੀ ਜੋ ਮਾਸ ਬਿਮਾਂਦ=ਬਚ ਰਿਹਾ ਓਹ ਸਾਰਾ ਮਾਸ ਹਮਹ ਨੌਕਰਾਂ ਰਾ=ਸਭ ਨੌਕਰਾਂ ਨੂੰ ਖੁਆ ਕੇ ਜ਼ਿਆਫਤ ਕੁਨਦ=ਮਿਜ਼ਮਾਨੀ ਕੀਤੀ ॥੧੮॥

ਚੁ ਖੁਸ਼ ਗਸ਼ਤ ਸ਼ੌਹਰ ਨ ਦੀਦਸ਼ ਚੁ ਨਰ ॥
ਬਕੁਸ਼ਤਾਂ ਕਸੇ ਰਾ ਕਿ ਦਾਦਸ਼ ਖਬਰ ॥੧੯॥

ਚੁ=ਜਦ ਸ਼=ਉਸਨੇ ਕੋਈ ਆਦਮੀ ਭੀ ਉਥੇ ਨ ਦੀਦ=ਵੇਖਿਆ ਤਾਂ ਸੌਹਰ=

ਪਤੀ ਖੁਸ਼ ਗਸ਼ਤ=ਪ੍ਰਸੰਨ ਹੋਕੇ ਚਲਾ ਗਿਆ ਅਤੇ ਆਂ ਕਸੇ ਰਾ=ਉਸ ਕਿਸਦੇ ਤਾਈਂ ਬਕੁਸ਼ਤ=ਕੋਹ ਦਿਤਾ ਭਾਵ ਮਾਰ ਦਿਤਾ, ਜਿਸ ਨੇ ਆ ਕੇ ਖਬਰ ਦਾਦਸ=ਦਿਤੀ ਸੀ ਕਿ ਤੇਰੇ ਘਰ ਕੋਈ ਆਦਮੀ ਆਇਆ ਹੋਇਆ ਹੈ ॥ ੧੯ ॥

ਇਸ ਤਰ੍ਹਾਂ ਸਾਰੀ ਹਿਕਾਯਤ ਸੁਣਾ ਕੇ ਗੁਰੂ ਸਾਹਿਬ ਜੀ ਆਖਦੇ ਹਨ-

ਹੇ ਔਰੰਗਜ਼ੇਬ ! ਵੇਖ, 'ਰਹੀਮ ਖਾਂ' ਪਠਾਣ ਦੀ ਇਸਤ੍ਰੀ ਨੇ ਜਵਾਨੀ ਦੀ ਲਹਿਰ ਵਿਚ ਆ ਕੇ ਪਰ ਪੁਰਸ਼ ਨੂੰ ਆਪਣੇ ਘਰ ਵਿਚ ਬੁਲਾਕੇ ਉਸ ਨਾਲ ਵਿਭਚਾਰ ਕਰਮ ਕੀਤਾ ਹੈ ਪਰ ਉਸ ਨੇ ਆਪਣੇ ਦਿਲ ਵਿਚ ਪਤੀ ਦਾ ਡਰ ਰਖਦਿਆਂ ਹੋਇਆਂ ਮਿਤਰ ਨੂੰ ਭਾਵੇਂ ਮਾਰ ਦਿਤਾ ਹੈ ਲੇਕਨ ਆਪਨੀ ਬੇਪੜਦੀ ਨਹੀਂ ਹੋਣ ਦਿਤੀ ਤੇ ਤੂੰ ਚੱਕ੍ਰਵਰਤੀ ਬਾਦਸ਼ਾਹ ਹੋ ਕੇ ਆਪਣੀ ਇੱਜ਼ਤ ਨੂੰ ਗੁਆ ਰਿਹਾ ਹੈਂ ਅਤੇ ਝੂਠ, ਛਲ, ਫਰੇਬ ਆਦਿਕ ਕਰ ਰਿਹਾ ਹੈਂ ਇਸ ਕਰਕੇ ਤੇਰੇ ਨਾਲੋਂ ਉਹ ਇਸਤ੍ਰੀ ਚੰਗੀ ਹੈ।

ਇਸ ਦਾ ਦੂਸਰਾ ਭਾਵ ਇਸ ਤਰ੍ਹਾਂ ਭੀ ਸੁਣਾਉਂਦੇ ਹਨ=

ਹੇ ਔਰੰਗਜ਼ੇਬ ! ਵੇਖ,ਇਸਤ੍ਰੀ ਨੇ ਆਪਣੇ ਪਤੀ ਤੋਂ ਡਰਦਿਆਂ ਯਾਰ ਨੂੰ ਮਾਰ ਕੇ ਉਸ ਦਾ ਮਾਸ ਦੇਗ ਵਿਚ ਪਾ ਕੇ ਉਸ ਨੂੰ ਚੰਗੀ ਤਰ੍ਹਾਂ ਰਿੰਨ ਕੇ ਆਪਣੇ ਖਾਵੰਦ ਨੂੰ ਹੀ ਖੁਆ ਦਿਤਾ। ਮਾਸ ਨੂੰ ਖਾ ਕੇ 'ਰਹੀਮ ਖਾਂ' ਬੜਾ ਪ੍ਰਸੰਨ ਹੋਇਆ। ਜਦ ਘਰ ਦੇ ਅੰਦਰ ਬਾਹਰ ਦੇਖ ਭਾਲ ਕਰਨ ਤੇ ਉਸ ਨੂੰ ਕੋਈ ਆਦਮੀ ਨਿਗਾਹ ਨਾ ਆਇਆ, ਤਦ ਉਸ ਨੇ ਚੁਗਲੀ ਕਰਨ ਵਾਲੇ ਨੂੰ ਆਣ ਕੇ ਫੜ ਲਿਆ ਤੇ ਸਚ ਝੂਠ ਦਾ ਕੋਈ ਨਿਤਾਰਾ ਨਾ ਕੀਤਾ, ਫੌਰਨ ਹੀ ਉਸ ਨੂੰ ਫਾਂਸੀ ਦਾ ਹੁਕਮ ਦੇ ਦਿਤਾ।

ਏਸੇ ਤਰ੍ਹਾਂ ਹੀ ਹੇ ਔਰੰਗਜ਼ੇਬ ! ਤੇਰੇ ਰਾਜ ਵਿਚ ਬੇਇਨਸਾਫੀ ਹੋ ਰਹੀ ਹੈ, ਕਈ ਧਰਮੀ ਤੇ ਸਚਿਆਰ ਆਦਮੀ ਤੈਨੇ ਮੌਤ ਦਾ ਸ਼ਿਕਾਰ ਕੀਤੇ ਹਨ ਜਿਨ੍ਹਾਂ ਦਾ ਬੋਝ ਤੇਰੇ ਸਿਰ ਉਪਰ ਚੜ੍ਹਦਾ ਜਾ ਰਿਹਾ ਹੈ। ਇਨ੍ਹਾਂ ਪਾਪਾਂ ਰੂਪ ਪੱਥਰਾਂ ਦੇ ਭਾਰ ਕਰ ਕੇ ਤੇਰੇ ਰਾਜ ਦਾ ਬੇੜਾ ਹੁਣ ਡੁਬਣ ਨੂੰ ਤਿਆਰ ਹੈ।

ਇਤਨੀ ਸਿਖ੍ਯਾ ਦੇ ਕੇ ਹੁਣ ਦਸਮੇਸ਼ ਪਿਤਾ ਜੀ ਬਾਰਵੀਂ ਹਿਕਾਯਤ ਦੀ ਸਮਾਪਤੀ ਕਰਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਗੇ ਬੇਨਤੀ ਕਰਦੇ ਹਨ-

**ਬਿਦਿਹ ਸਾਕੀਯਾ ਸਾਗਰੇ ਸਬਜ਼ ਗੂੰ ॥**
**ਕਿ ਮਾਰਾ ਬਕਾਰਸਤ ਜੰਗ ਅੰਦਰੂੰ ॥੨੦॥**

ਹੇ ਸਾਕੀਯਾ=ਗੁਰੋ ! ਸਬਜ਼ ਗੂੰ=ਸਬਜ਼ ਰੰਗ ਦਾ ਨਾਮ ਰੂਪੀ ਸਾਗਰੇ ਬਿਦਿਹ=ਪਿਆਲਾ ਦੇਵੋ ਜੋ ਕਾਮ ਆਦਿਕ ਦੁਸ਼ਮਨਾਂ ਦੇ ਜੰਗ ਅੰਦਰ ਮਾਰਾ ਬਕਾਰਸਤ=ਮੈਨੂੰ ਪ੍ਰਾਪਤ ਹੋਣਾ ਲਾਇਕ ਹੈ ॥ ੨੦ ॥

ਕਿਉਂਕਿ ਕਾਮ ਕ੍ਰੋਧ ਆਦਿਕ ਦੁਸ਼ਮਨ ਬੜੇ ਪ੍ਰਬਲ ਹਨ, ਇਹ ਕਿਸੇ ਨੂੰ ਭੀ ਛਡਦੇ ਨਹੀਂ ਹਨ, ਇਨ੍ਹਾਂ ਦੇ ਸਬੰਧ ਵਿਚ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਸਾ ਰਾਗਣੀ ਵਿਚ ਕਥਨ ਕੀਤਾ ਹੈ। ਯਥਾ-

ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ॥
ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ ॥ ੧ ॥
ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥
ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥ ੧ ॥ ਰਹਾਉ॥
ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ ॥
ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧ ਸੰਗਤਿ ਕੈ ਝਲੀ ਰੇ ॥ ੨ ॥
(ਆਸਾ ਮਹਲਾ ੫ ਪੰਨਾ ੪੦੪)

ਤਥਾ–ਗੋਤਮ ਨਾਰਿ ਉਮਾਪਤਿ ਸ੍ਵਾਮੀ ॥ ਸੀਸੁ ਧਰਨਿ ਸਹਸ ਭਗ ਗਾਂਮੀ ॥ ੪ ॥
ਇਨ ਦੂਤਨ ਖਲੁ ਬਧੁ ਕਰਿ ਮਾਰਿਓ ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥ ੫ ॥ (ਰਾਗੁ ਜੈਤਸਰੀ ਪੰਨਾ ੭੧੦)

ਇਨ੍ਹਾਂ ਕਾਮ ਆਦਿ ਦੁਸ਼ਮਨਾਂ ਤੋਂ ਰਖਿਆ ਕਰਨ ਵਾਲਾ ਇਕੋ ਇਕ ਅਕਾਲ ਪੁਰਖ ਦਾ ਨਾਮ ਹੈ, ਕਿਉਂਕਿ ਜਿਥੇ ਕੋਈ ਭੀ ਸਹਾਇਕ ਨਾ ਹੋਵੇ ਓਥੇ ਵਾਹਿਗੁਰੂ ਆਪ ਹੀ ਸਹਾਇਤਾ ਕਰਦਾ ਹੈ।

ਯਥਾ–ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ॥ ਓਥੈ ਤੇਰੀ ਰਖ ਅਗਨੀ ਉਦਰ ਮਾਹਿ॥
ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ॥
(ਰਾਮਕਲੀ ਵਾਰ ਪੰਨਾ ੯੬੧)

ਤਥਾ–ਜਾਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥੧॥
(ਸਿਰੀ ਰਾਗੁ ਮਹਲਾ ੫ ਪੰਨਾ ੭੦)

ਨਾਮ ਦੇ ਬਰਾਬਰ ਹੋਰ ਕੋਈ ਸਾਧਨ ਨਹੀਂ ਹੈ, ਨਾਮ ਇਕ ਅਮੋਲਕ ਹੀਰਾ ਹੈ ਜਿਸ ਦੇ ਪ੍ਰਾਪਤ ਹੋਣ ਕਰਕੇ ਮਇਆਵਕੀ ਬੰਧਨ ਸਭ ਦੂਰ ਹੋ ਜਾਂਦੇ ਹਨ ਅਤੇ ਲੋਕ ਪ੍ਰਲੋਕ ਸੁਧਰ ਜਾਂਦਾ ਹੈ ਤੇ ਅੰਤ ਨੂੰ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜਦਾ ਹੈ।

ਯਥਾ–ਇਸ ਤੇ ਊਪਰਿ ਨਹੀ ਬੀਚਾਰੁ ॥ ਜਾਕੈ ਮਨਿ ਬਸਿਆ ਨਿਰੰਕਾਰੁ ॥
ਬੰਧਨ ਤੋਰਿ ਭਏ ਨਿਰਵੈਰ ॥ ਅਨਦਿਨੁ ਪੂਜਹਿ ਗੁਰ ਕੇ ਪੈਰ ॥
ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥ ੪ ॥
(ਸੁਖਮਨੀ ਸਾਹਿਬ ਪੰਨਾ ੨੯੨)

ਲਬਾ ਲਬ ਬਕੁਨ ਦਮ ਬਦੱਮ ਨੌਸ਼ ਕੁਨ ॥
ਗ਼ਮੇ ਹਰਦੁ ਆਲਮ ਫਰਾਮੋਸ਼ ਕੁਨ ॥ ੨੧ ॥ ੧੨ ॥

ਹੇ ਗੁਰੋ ! ਲਬਾ ਲਬ=ਨੱਕੋ ਨੱਕ, ਮੂੰਹੋਂ ਮੂੰਹ ਕਰਕੇ ਨਾਮ ਰੂਪ ਪਿਆਲਾ ਬਕੁਨ=ਦੇਣਾ ਕਰੋ, ਜਿਸ ਨਾਮ ਨੂੰ ਦਮ ਬਦਮ=ਅੰਦਰ ਬਾਹਰ ਸਵਾਸ ਆਉਂਦਿਆਂ ਜਾਂਦਿਆਂ ਨੌਸ਼ ਕੁਨ=ਪੀਣਾ ਕਰਾਂ । ਵਾਹਿਗੁਰੂ ਨਾਮ ਹਰਦੁ ਆਲਮ ਗਮੇ=ਦੋਹਾਂ ਲੋਕਾਂ ਦੇ ਖੌਫ ਨੂੰ ਫਰਾਮੋਸ਼ ਕੁਨ=ਭੁਲਾਣਾ ਕਰਦਾ ਹੈ ॥ ੨੧ ॥ ੧੨ ॥

ਯਥਾ—ਤਿਸ ਤੇ ਦੂਰ ਕਹਾ ਕੋ ਜਾਇ ॥
ਉਬਰੈ ਰਾਖਨਹਾਰੁ ਧਿਆਇ ॥
ਨਿਰਭਉ ਜਪੈ ਸਗਲ ਭਉ ਮਿਟੈ ॥

ਕਲਗੀਧਰ ਦਸਮੇਸ਼ ਪਿਤਾ ਜੀ ਦਾ ਹਰ ਪ੍ਰਾਣੀ ਸਿਖ ਮਾਤ੍ਰ ਨੂੰ ਏਹੀ ਉਪਦੇਸ਼ ਹੈ ਕਿ ਕਾਮ ਆਦੀ ਦੁਸ਼ਮਨਾਂ ਤੋਂ ਬਚ ਕੇ ਸਵਾਸ ਗਿਰਾਸ 'ਸਤਿਨਾਮੁ ਸ੍ਰੀ ਵਾਹਿਗੁਰੂ' ਦਾ ਸਿਮਰਨ ਕਰੇ, ਪਰ ਜਿਹੜੇ ਕਾਮ ਅਧੀਨ ਹੋ ਕੇ ਆਪਣੇ ਧਰਮ ਪਰ ਅਟੱਲ ਨਹੀਂ ਰਹਿੰਦੇ ਉਨ੍ਹਾਂ ਨੂੰ ਬੜੀਆਂ ਭਾਰੀ ਸਜ਼ਾਵਾਂ ਮਿਲਦੀਆਂ ਹਨ ।

ਇਸ ਗਲ ਨੂੰ ਕਮੁਤਕ ਨਿਆਂਇ ਸੇ ਕਥਨ ਕਰਦੇ ਹਨ—

ਯਥਾ—ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥
ਪੂਤ ਇਹੈ ਪ੍ਰਣ ਤੋਹਿ ਪ੍ਰਾਨ ਜਬ ਲਗ ਘਟ ਥਾਰੇ ॥
ਨਿਜ ਨਾਰੀ ਕੇ ਸਾਥ ਨੇਹ ਤੁਮ ਨਿਤ ਬਢੈਯਹੁ ॥
ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ॥ ੧ ॥
ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ ॥
ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ ॥
ਪਰ ਨਾਰੀ ਕੇ ਹੇਤ ਸੀਸ ਦਸਸੀਸ ਗਵਾਯੋ ॥
ਹੋ ਪਰ ਨਾਰੀ ਕੇ ਹੇਤ ਕਟਕ ਕਵਰਨ ਕੋ ਘਾਯੋ ॥ ੨ ॥
ਪਰ ਨਾਰੀ ਸੌ ਨੇਹੁ ਛੁਰੀ ਪੈਨੀ ਕਰਿ ਜਾਨਹੁ ॥
ਪਰ ਨਾਰੀ ਕੇ ਭਜੇ ਕਾਲ ਬ੍ਯਾਪਯੋ ਤਨ ਮਾਨਹੁ ॥
ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯ ਜੇ ਕਰਹੀ ॥
ਹੋ ਅੰਤ ਸ੍ਵਾਨ ਕੀ ਮ੍ਰਿਤ੍ਰੁ ਹਾਥ ਲੇਂਡੀ ਕੇ ਮਰਹੀ ॥ ੩ ॥

—੦—

ਇਥੋਂ ਤਕ ਕਲਗੀਧਰ ਪਿਤਾ ਜੀ ਨੇ ਫਾਰਸੀ ਬੈਂਤਾਂ ਵਿਚ ਜ਼ਫ਼ਰਨਾਮੇ ਦੇ ਸਿਰਲੇਖ ਹੇਠ ਫਤਹ ਦੀ ਚਿੱਠੀ ਲਿਖੀ ਜਿਸ ਵਿਖੇ ਔਰੰਗਜ਼ੇਬ ਤੇ ਉਸ ਦੇ ਸੂਬਿਆਂ ਵਲੋਂ ਬੇਨਿਆਈਂਦੀਆਂ ਹੋਈਆਂ ਗੱਲਾਂ, ਝੂਠੀਆਂ ਕਸਮਾਂ ਖਾਣੀਆਂ ਅਰਥਾਤ ਕਸਮਾਂ

ਖਾ ਕੇ ਮੁਕਰ ਜਾਣਾ ਅਤੇ ਬੇਗੁਨਾਹ ਮਾਸੂਮ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਦੀਆਂ ਸਾਰੀਆਂ ਵਾਰਦਾਤਾਂ ਲਿਖ ਕਰਕੇ ਲਾਹਨਤਾਂ ਪਾਈਆਂ ਅਤੇ ਨਾਲ ਨਾਲ ਹੀ ਸਤਿਗੁਰਾਂ ਦੀ ਉਸਤਤ ਕਰਦੇ ਹੋਏ ਨਾਮ ਸਿਮਰਨ ਦੀ ਦਾਤ ਨੂੰ ਮੰਗਿਆ।

ਇਸ ਤਰ੍ਹਾਂ ਸਤਿਗੁਰਾਂ ਨੇ ਬਾਰਾਂ ਹਕਾਇਤਾਂ ਦੇ ਰੂਪ ਵਿਚ ਫਤਹ ਦੀ ਚਿੱਠੀ ਲਿਖ ਕਰਕੇ ਆਪਣੇ ਅਨਿਨ ਸਿਖ ਭਾਈ ਦਯਾ ਸਿੰਘ ਜੀ ਨੂੰ ਹੁਕਮ ਕੀਤਾ-ਹੇ ਭਾਈ! ਤੂੰ ਹੁਣ ਤਿਆਰ ਬਰ ਤਿਆਰ ਹੋ ਕਰ ਇਹ ਚਿੱਠੀ ਔਰੰਗਜ਼ੇਬ ਪਾਸ ਲੈ ਜਾਹ।

ਸਤਿਗੁਰਾਂ ਦੇ ਬਚਨਾਂ ਨੂੰ ਮੰਨਦਿਆਂ ਭਾਈ ਦਯਾ ਸਿੰਘ ਜੀ ਸਤਿਗੁਰਾਂ ਨੂੰ ਨਮਸ਼ਕਾਰ ਕਰ ਫਤਹ ਗਜਾ ਫਤਹਿ ਦੀ ਚਿਠੀ ਲੈ ਕੇ ਅੰਦਰਲੇ ਚੋਗੇ ਵਿਖੇ ਪਾ ਕੇ ਬਾਣੀ ਦਾ ਪਾਠ ਕਰਦਾ ਸਤਿਗੁਰਾਂ ਦਾ ਧਿਆਨ ਧਾਰੀ ਚਲ ਪਿਆ।

ਇਧਰ ਜਾਣੀ ਜਾਣ ਸਰਬ ਕਲਾ ਸਮਰੱਥ ਸਤਿਗੁਰੂ ਜੀ ਨੇ ਆਉਣ ਵਾਲੇ ਸਮੇਂ ਦੇ ਮੁਕਾਬਲੇ ਲਈ ਬੜੀ ਸਾਵਧਾਨਤਾ ਲਈ ਸੂਰਬੀਰ ਸਿੰਘ ਤਿਆਰ ਕਰਨੇ, ਘੋੜੇ, ਸ਼ਸਤ੍ਰ, ਬਸਤ੍ਰ ਇਕਠੇ ਕਰਨੇ ਆਰੰਭ ਦਿਤੇ।

ਸਵੇਰੇ ਸ਼ਾਮ ਰੋਜ਼ ਦੀਵਾਨ ਲਗਦੇ। ਆਸ ਪਾਸ ਦੇ ਪਿੰਡਾਂ ਦੀਆਂ ਸੰਗਤਾਂ ਹੁੰਮ ਹੁਮਾ ਕੇ ਪੁਜਦੀਆਂ ਤੇ ਅੰਮ੍ਰਿਤ ਛਕ ਛਕ ਕੇ ਸਤਿਗੁਰਾਂ ਦੀ ਸਜਾਈ ਖਾਲਸਈ ਫੌਜ ਵਿਖੇ ਦਾਖਲ ਹੁੰਦੀਆਂ। ਇਸ ਤਰ੍ਹਾਂ ਫਿਰ ਕਾਫੀ ਸੈਨਾਂ ਇਕੱਤਰ ਹੋ ਗਈ।

ਇਸ ਤਰ੍ਹਾਂ ਰਾਤ ਦਿਨੇ ਦੀਵਾਨਾਂ ਦੀ ਘਨ ਘੋਰ ਕਾਫੀ ਦੂਰ ਦੂਰ ਤਕ ਚਲੀ ਗਈ। ਸਰਕਾਰੀ ਜਸੂਸਾਂ ਨੇ ਸੂਬਾ ਸਰਹਿੰਦ ਵਜ਼ੀਰ ਖਾਂ ਨੂੰ ਜਾ ਖਬਰਾਂ ਦਿਤੀਆਂ। ਜਿਸ ਤੇ ਉਹ ਚੜ੍ਹਾਈ ਕਰਕੇ ਆ ਗਿਆ। ਸਤਿਗੁਰਾਂ ਵਿਚਾਰਿਆ ਕਿ ਪਿੰਡ ਦੀਆਂ ਸੰਗਤਾਂ ਨੇ ਤਨੋ, ਮਨੋ, ਧਨੋ ਹੋ ਕੇ ਸੇਵਾ ਕੀਤੀ ਹੈ, ਇਸ ਲਈ ਪਿੰਡ ਦੇ ਲੋਕਾਂ ਨੂੰ ਕੋਈ ਬਿਪਤਾ ਨਹੀਂ ਆਉਣ ਦੇਣੀ ਚਾਹੀਦੀ।

ਸੁਖਦਾਤੇ ਸਤਿਗੁਰਾਂ ਨੇ ਇਸ ਤਰ੍ਹਾਂ ਵਿਚਾਰ ਕਰਕੇ ਚਾਲੇ ਦੇ ਡੰਕੇ ਵਜਾਏ ਤੇ ਚਲ ਪਏ। ਦੀਨੇ ਪਿੰਡ ਤੋਂ ਚਲ ਕੇ ਛੋਟੇ ਛੋਟੇ ਪਿੰਡਾਂ ਵਿਚੋਂ ਦੀ ਹੁੰਦੇ ਹੋਏ ਕੋਟ ਕਪੂਰੇ ਪੁਜੇ। ਪਰ ਕੋਟ ਕਪੂਰੇ ਦਿਆਂ ਨੇ ਸਰਕਾਰ ਪਾਸੋਂ ਡਰਦਿਆਂ ਗੜ੍ਹੀ ਦੇਣ ਤੋਂ ਸਾਫ ਇਨਕਾਰ ਕਰ ਦਿਤਾ। ਜਿਸ ਕਰਕੇ ਸਤਿਗੁਰੂ ਜੀ ਸਿੰਘਾਂ ਸਮੇਤ ਅਗੇ ਚਲ ਕੇ ਖਿਦਰਾਣੇ ਦੀ ਢਾਬ ਤੇ ਜਾ ਪੁਜੇ। ਇਥੇ ਹੀ ਸਿੰਘਾਂ ਨੂੰ ਮੋਰਚੇ ਬਨਾਉਣ ਦਾ ਹੁਕਮ ਕੀਤਾ ਤੇ ਆਪ ਇਕ ਉਚੇ ਟਿਬੇ ਤੇ ਜੰਗ ਦਾ ਰੰਗ-ਵਤੀਰਾ ਦੇਖਣ ਲਈ ਚੋਜੀ ਪ੍ਰੀਤਮ ਜਾ ਬਿਰਾਜੇ। ਇਤਨੇ ਨੂੰ ਸ਼ਾਹੀ ਲਸ਼ਕਰ ਵੀ ਆ ਪੁਜਾ। ਸਾਰੇ ਇਲਾਕੇ ਵਿਖੇ ਰੇਤ ਤੇ ਕੰਡਿਆਲੀਆਂ ਝਾੜੀਆਂ ਤੋਂ ਇਲਾਵਾ ਕੁਝ ਨਹੀਂ ਸੀ। ਇਕੇ ਵਾਰੀ ਬੇਅੰਤ ਤੀਰਾਂ ਦੀ ਬੁਛਾੜ ਹੋਣ ਕਰਕੇ ਸ਼ਾਹੀ ਲਸ਼ਕਰ ਅਟਕ ਗਿਆ ਤੇ ਮੋਰਚੇ ਬਨਾਉਣੇ ਆਰੰਭ ਕਰ ਦਿਤੇ।

ਭਾਗ ਭਰੀ ਮਾਈ ਭਾਗੋ ਦੀ ਲਲਕਾਰ ਸਦਕਾ ਉਹ ਬੇਦਾਵਾ ਲਿਖ ਕਰਕੇ ਦੇ ਗਏ ੪੫ ਸਿੰਘ ਜਿਨ੍ਹਾਂ ਵਿਚੋਂ ਪੰਜ ਕਿਲਾ ਛਡਣ ਵੇਲੇ ਕੰਮ ਆਏ ਸਨ, ਸਤਿਗੁਰਾਂ ਦੀ ਭਾਲ ਕਰਦੇ ਕਰਦੇ ਇਸੇ ਇਲਾਕੇ ਵਿਚ ਆ ਪੁਜੇ। ਚਦਰਾਂ ਕਪੜਿਆਂ ਨੂੰ ਝਾੜੀਆਂ ਉਪਰ ਪਾ ਕੇ ਦਿਨ ਚੜ੍ਹਦੇ ਆਪਣੀ ਭੁਲ ਬਖਸ਼ਾਣ ਲਈ ਜੈਕਾਰੇ ਛਡ ਦਿਤੇ। ਮੀਲਾਂ ਤਕ ਝਾੜੀਆਂ ਉਪਰ ਪਏ ਕਪੜੇ ਤੰਬੂਆਂ ਦੀ ਸ਼ਕਲ ਵਿਖੇ ਦਿਖਾਈ ਦੇ ਰਹੇ ਸਨ। ਇਸਤਰਾਂ ਨਵੇਂ ਸੂਰਜ ਨਵੀਂ ਆਫਤ ਆ ਪੈਣ ਤੇ ਦੂਸਰਾ ਪਾਣੀ ਦੀ ਕਿੱਲਤ ਗਰਮੀ ਦੀ ਮਾਰੀ ਹੋਈ ਸ਼ਾਹੀ ਫੌਜ ਦੇ ਪੈਰ ਉਖੜਨੇ ਸ਼ੁਰੂ ਹੋ ਗਏ। ਸਿੰਘਾਂ ਨੇ ਵਧ ਵਧ ਕੇ ਤੇਗਾਂ ਮਾਰੀਆਂ। ਸਿੰਘ ਭੀ ਸ਼ਹੀਦ ਹੁੰਦੇ ਗਏ ਆਖਰੀ ਸ੍ਵਾਸ ਤਕ ਤੇਗ ਵਾਹੀ ਤੇ ਜੈਕਾਰੇ ਛਡਦੇ ਸਭ ਸ਼ਹੀਦੀਆਂ ਪਾਉਂਦੇ ਗਏ। ਆਖਰ ਮੈਦਾਨ ਖਾਲਸੇ ਦੇ ਹੱਥ ਹੀ ਰਿਹਾ। ਸ਼ਾਹੀ ਲਸ਼ਕਰ ਕਾਫੀ ਜਾਨੀ ਮਾਲੀ ਨੁਕਸਾਨ ਕਰਾਕੇ ਦੌੜ ਗਿਆ। ਸਾਰਾ ਮੈਦਾਨ ਖਾਲੀ ਸੀ। ਸਿਵਾਏ ਲੋਥਾਂ ਤੋਂ ਹੋਰ ਕੋਈ ਬੰਦਾ ਨਹੀਂ ਸੀ। ਜੇ ਹੈਸਨ ਤਾਂ ਉਹ ਸਿਸਕੀਆਂ ਲੈ ਰਹੇ ਗੁਰ ਚਰਨਾਂ ਦਾ ਧਿਆਨ ਧਾਰੀ ਭੁਲਾਂ ਬਖਸ਼ਾਣ ਲਈ ਬੇਨਤੀਆਂ ਕਰਦੇ ਭਾਈ ਮਹਾਂ ਸਿੰਘ ਜੀ ਹਾਲੀ ਜ਼ਿੰਦਾ ਅਵਸਥਾ ਵਿਖੇ ਲਹੂ ਵਿਚ ਲਥ ਪਥ ਹੋਏ ਲੋਥਾਂ ਵਿਚ ਹੀ ਪਏ ਸਨ।

ਸਾਰੇ ਪਾਸੇ ਸ਼ਾਂਤ ਵਾਤਾਵਰਣ ਹੋ ਜਾਣ ਉਪਰੰਤ ਚੋਜੀ ਪ੍ਰੀਤਮ ਮੈਦਾਨ ਵਿਚ ਆਏ ਸਾਰਿਆਂ ਸ਼ਹੀਦ ਸਿੰਘਾਂ ਵਲ ਮੇਹਰ ਦੀ ਨਜ਼ਰ ਨਾਲ ਦੇਖਿਆ। ਆਖਰ ਭਾਈ ਮਹਾਂ ਸਿੰਘ ਪਾਸ ਪੁਜੇ, ਸਿਰ ਵਲ ਬੈਠ ਕੇ ਸਿਰ ਚੁਕ ਕੇ ਆਪਣੇ ਪੱਟ ਤੇ ਰਖਿਆ। ਆਪਣੇ ਰੁਮਾਲ ਨਾਲ ਮੂੰਹ ਪੂੰਝਿਆ ਤੇ ਬੋਲੇ—ਹੇ ਗੁਰ ਸਿਖਾ! ਨੇਤਰ ਖੋਲ੍ਹ ਗੁਰੂ ਤੇਰੇ ਤੇ ਪ੍ਰਸੰਨ ਹਨ, ਜੋ ਮੰਗਣਾ ਹੈ, ਹੁਣ ਮੰਗ ਲੈ!

ਸਤਿਗੁਰਾਂ ਦੇ ਮਿਠੇ ਰਸ ਭਿੰਨੇ ਬਚਨ ਸੁਣ ਕੇ ਗਦ ਗਦ ਹੋ ਗਏ, ਨੇਤਰ ਖੋਹਲੇ ਤੇ ਕਿਤਨਾ ਚਿਰ ਹੀ ਅਝਮਕ ਅੱਖਾਂ ਨਾਲ ਦਰਸ਼ਨ ਕਰਦੇ ਰਹੇ। ਅੱਖਾਂ ਵਿਚ ਜਲ ਭਰ ਆਇਆ। ਚਿਰਾਂ ਦੇ ਰੋਕ ਕੇ ਰਖੇ ਵੈਰਾਗ ਦਾ ਸੋਮਾਂ ਫੁਟ ਪਿਆ। ਬਹੁਤ ਬੇਨਤੀਆਂ ਕੀਤੀਆਂ ਤੇ ਇਹੀ ਮੰਗ ਕੀਤੀ—ਹੇ ਸਚੇ ਪਾਤਿਸ਼ਾਹ! ਹੁਣ ਕਿਸੇ ਪਦਾਰਥ ਦੀ ਇੱਛਾ ਨਹੀਂ, ਜੇ ਤਰੁਠੇ ਹੋ ਤਾਂ ਕਿਰਪਾ ਕਰਕੇ ਟੁਟੀ ਗੰਢ ਲਓ, ਸਾਡੇ ਅਉਗਣ ਨਾ ਚਿਤਾਰੋ। ਅਸਾਂ ਨੇ ਬੜੀ ਮੂਰਖਤਾ ਕੀਤੀ ਜੋ ਆਪ ਜੀ ਨੂੰ ਪਿਠ ਦੇ ਕੇ ਆ ਗਏ।

ਸਿਖ ਦਾ ਸਿਦਕ, ਪਿਆਰ, ਵਲਵਲਾ ਦੇਖ ਕੇ ਬਖਸ਼ਿੰਦ ਪਿਤਾ ਗੁਰੂ ਜੀ ਕਿਰਪਾ ਦੇ ਘਰ ਵਿਖੇ ਆਏ ਤੇ ਸਿੰਘਾਂ ਦਾ ਲਿਖਿਆ ਬਿਦਾਵਾ ਆਪਣੇ ਖੀਸੇ ਵਿਚੋਂ ਕੱਢ ਕੇ ਭਾਈ ਮਹਾਂ ਸਿੰਘ ਦੇ ਸਾਹਮਣੇ ਹੀ ਪਾੜ ਦਿਤਾ। ਬਖਸ਼ਿਸ਼ ਕੀਤੀ ਤੇ ਸਾਰੇ ਸਿੰਘਾਂ ਨੂੰ ਮੁਕਤ ਕੀਤਾ। ਜਿਸ ਕਰਕੇ ਉਥੇ ਉਸੇ ਸਥਾਨ ਤੇ ਸਿੰਘਾਂ ਦੀ

ਸ਼ਹੀਦੀ ਯਾਦ ਮੁਕਤਸਰ ਨਾਮ ਕਰਕੇ ਪ੍ਰਸਿਧ ਹੈ, ਜਿਸ ਨੂੰ ਸਿਖ ਰਾਜ ਸਮੇਂ ਤੋਂ ੪੩੦੦) ਰੁਪਏ ਦੀ ਜਗੀਰ ਲਗੀ ਹੋਈ ਹੈ।

ਇਥੋਂ ਚਲ ਕੇ ਗੁਰੂ ਜੀ ਅਨੇਕਾਂ ਕੌਤਕ ਕਰਦੇ ਹੋਏ ਸਾਬੋ ਦੀ ਤਲਵੰਡੀ ਡੱਲੇ ਪਾਸ ਪਹੁੰਚੇ। ਇਥੇ ਆਪ ਜੀ ਨੇ ੯ ਮਹੀਨੇ ਪਿਛੋਂ ਜੁਧਾਂ ਜੰਗਾਂ ਦਾ ਕਮਰਕਸਾ ਖੋਹਲਿਆ ਜਿਸ ਤੇ ਇਸ ਦਾ ਨਾਮ ਦਮਦਮਾ ਸਾਹਿਬ ਪ੍ਰਸਿਧ ਹੋਇਆ। ਇਥੇ ਹੀ ਆਪ ਜੀ ਨੇ ਸਿਖ ਸੰਗਤਾਂ ਦੇ ਬੇਨਤੀ ਕਰਨ ਪਰ ਆਪ ਆਪਣੇ ਪਵਿਤ੍ਰ ਮੁਖਾਰਬਿੰਦ ਤੋਂ '੧ ਓ ਸਤਿਨਾਮੁ ਕਰਤਾ ਪੁਰਖੁ' ਤੋਂ ਲੈ ਕੇ 'ਅਠਾਰਰ ਦਸ ਬੀਸ' ਤਕ ਨੌਵੇਂ ਪਾਤਿਸ਼ਾਹ ਜੀ ਦੀ ਬਾਣੀ ਸਹਿਤ ਲਿਖਵਾਈ ਤੇ ਨਾਲ ਹੀ ਨਾਲ ਸਿੰਘਾਂ ਨੂੰ ਅਰਥ ਸ੍ਰਵਣ ਕਰਾ ਕੇ ਨਿਹਾਲ ਕੀਤਾ ਤੇ ਸੰਪ੍ਰਦਾ ਚਲਾਈ ਜੋ ਸੰਪ੍ਰਦਾਈ ਟਕਸਾਲ ਅਜੇ ਤਕ ਚਲੀ ਆ ਰਹੀ ਹੈ।

## ਸੰਪ੍ਰਦਾਈ ਟਕਸਾਲ ਦੀ ਪ੍ਰਣਾਲੀ--

### (੧) ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ।

(੨) ਭਾਈ ਮਨੀ ਸਿੰਘ ਜੀ (ਸ਼ਹੀਦ)
(੩) ਭਾਈ ਗੁਰਬਖਸ਼ ਸਿੰਘ ਜੀ।
(੪) ਭਾਈ ਅਮਰ ਸਿੰਘ ਜੀ।
(੫) ਭਾਈ ਰਾਮ ਸਿੰਘ ਜੀ।
(੬) ਭਾਈ ਚੰਦਾ ਸਿੰਘ ਜੀ।
(੭) ਸੰਤ ਦਯਾ ਸਿੰਘਾ ਜੀ।
(੮) ਸੰਤ ਭਗਵਾਨ ਸਿੰਘ ਜੀ।

### (੯) ਸ੍ਰੀ ਮਾਨ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ।

ਗਲੀ ਸਤੋ ਵਾਲੀ, (ਅੰਮ੍ਰਿਤਸਰ)
(੧੦) ਗਿਆਨੀ ਕ੍ਰਿਪਾਲ ਸਿੰਘ ਜੀ। (ਅਜ ਕੱਲ)

ਦਮਦਮਾ ਸਾਹਿਬ ਦਾ ਹੀ ਨਾਮ ਫਿਰ ਗੁਰੂ ਕੀ ਕਾਂਸ਼ੀ ਦਮਦਮਾ ਸਾਹਿਬ ਪ੍ਰਸਿਧ ਹੋਇਆ। ਇਥੇ ਹੀ ਮਾਤਾ ਜੀਤੋ ਜੀ ਤੇ ਸਾਹਿਬ ਦੇਵਾਂ ਜੀ ਨੇ ਜਦ ਸਾਹਿਬਜ਼ਾਦਿਆਂ ਬਾਬਤ ਪੁਛਿਆ ਸੀ ਕਿ ਲਾਲ ਕਿਥੇ ਹਨ ? ਤਾਂ ਆਪ ਜੀ ਨੇ ਅਕਾਲ ਪੁਰਖ ਦਾ ਧੰਨਵਾਦ ਕਰਦਿਆਂ ਫੁਰਮਾਇਆ ਸੀ ਕਿ—

ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ॥
ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ॥

ਉਧਰ ਭਾਈ ਦਇਆ ਸਿੰਘ ਜੀ ਨੂੰ ਔਰੰਗਾਬਾਦ ਗਿਆਂ ਛੇ ਮਹੀਨੇ ਬੀਤ ਚੁਕੇ ਸਨ। ਜਦੋਂ ਤੋਂ ਦੀਨ ਇਮਾਨੋਂ ਝੂਠਾ ਹੋਣ ਤੇ ਬਾਕੀ ਦੀ ਵੀ ਪੁੰਨ ਨਸ਼ਟ ਹੋ ਗਏ ਸਨ ਉਦੋਂ ਤੋਂ ਹੀ ਔਰੰਗਜ਼ੇਬ ਨੂੰ ਸੁਖ ਚੈਨ ਨਹੀਂ ਸੀ, ਜਿਸ ਕਰਕੇ ਭਾਈ ਦਇਆ ਸਿੰਘ ਨੂੰ ਕਿਸੇ ਨੇ ਅੰਦਰ ਜਾਣ ਹੀ ਨਾ ਦਿਤਾ। ਆਖਰ ਭਾਈ ਦਇਆ ਸਿੰਘ ਜੀ ਨੇ ਸਤਿਗੁਰਾਂ ਦਾ ਧਿਆਨ ਧਾਰ ਕੇ ਅਰਾਧਿਆ—ਹੇ ਸਚੇ ਪਾਤਿਸ਼ਾਹ! ਸਰਬ ਵਿਆਪਕ! ਇਹ ਆਪ ਜੀ ਦਾ ਕਾਰਜ ਆਪ ਹੀ ਕਰ ਸਕਦੇ ਹੋ, ਆਪ ਹੀ ਸਹਾਈ ਹੋਵੋ। ਮੈਂ ਤਾਂ ਬਹੁਤ ਯਤਨ ਕਰ ਥਕਿਆ ਹਾਂ ਪਰ ਕੋਈ ਵਾਹ ਨਹੀਂ ਚੱਲੀ। ਦਰਵਾਨਚੀ ਤੇ ਪਹਿਰੇਦਾਰ ਅੰਦਰ ਜਾਣ ਹੀ ਨਹੀਂ ਦਿੰਦੇ। ਬਾਦਸ਼ਾਹ ਉਂਞ ਹੀ ਜੁਧ ਜੰਗ ਕਰਕੇ ਘਬਰਾਇਆ ਹੋਇਆ ਹੈ ਆਪ ਹੀ ਕੋਈ ਕਲਾ ਵਰਤਾਓ, ਕਿਰਪਾ ਕਰੋ ਤਾਂ ਜੋ ਇਹ ਕੰਮ ਸਿਰੇ ਚੜ੍ਹੇ।

ਜਾਂ ਇਕਾਗਰ ਮਨ ਹੋ ਕੇ ਅਰਦਾਸ ਕੀਤੀ ਤਾਂ ਪ੍ਰੇਮ ਦੀਆਂ ਤਾਰਾਂ ਖੜਕ ਗਈਆਂ ਅਰ ਘਟ ਘਟ ਕੇ ਅੰਦਰ ਕੀ ਜਾਨਣਹਾਰ ਸਤਿਗੁਰਾਂ ਨੇ ਸਾਰੀ ਵਾਰਤਾ ਜਾਣ ਲਈ।

ਯਥਾ—'ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥
ਸੇਵਕ ਕਉ ਨਿਕਟੀ ਹੋਇ ਦਿਖਾਵੈ ॥'

ਸਤਿਗੁਰੂ ਜੀ ਆਪ ਸਹਾਈ ਹੋਏ। ਅਰਦਾਸ ਕਰਨ ਉਪਰੰਤ ਭਾਈ ਦਇਆ ਸਿੰਘ ਦਾ ਮਨ ਕੁਝ ਹੌਲਾ ਹੋਇਆ। ਕਾਰਜ ਸਿਧ ਹੋਣ ਦੀ ਆਸ ਜਾਪੀ।

ਔਰੰਗਜ਼ੇਬ ਪ੍ਰਾਣਾਯਾਮ ਦਾ ਅਭਿਆਸੀ ਸੀ, ਜਿਸਦੇ ਬਲ ਕਰਕੇ ਰੋਜ਼ ਅੰਮ੍ਰਿਤ ਵੇਲੇ ਦੀ ਨਿਮਾਜ਼ ਗੁਪਤ ਰੂਪ ਵਿਚ ਮੱਕੇ ਜਾ ਕੇ ਪੜ੍ਹਿਆ ਕਰਦਾ ਸੀ। ਭਾਈ ਦਇਆ ਸਿੰਘ ਦੀ ਬੇਨਤੀ ਕਰਨ ਤੇ ਸਤਿਗੁਰੂ ਜੀ ਦੂਸਰੀ ਸਵੇਰ ਸਨੱਧਬਧ ਹੋ ਕੇ ਘੋੜ ਸਵਾਰ ਹੋ ਚਲ ਪਏ। ਨਿਮਾਜ਼ ਪੜ੍ਹਕੇ ਵਾਪਸ ਹੁੰਦੇ ਹੋਏ ਔਰੰਗਜ਼ੇਬ ਦਾ ਰਾਹ ਰੋਕ ਲਿਆ ਤੇ ਗਜਵੀਂ ਅਵਾਜ਼ ਵਿਚ ਕਿਹਾ—ਹੇ ਔਰੰਗਜ਼ੇਬ! ਤੂੰ ਜੋ ਇਤਨੇ ਜ਼ੁਲਮ ਕਰਦਾ ਫਿਰਦਾ ਹੈਂ ਤੇ ਆਪਣੇ ਰਾਜ ਦੇ ਗੁਮਾਨ ਵਿਖੇ ਸ਼ਾਹੀ ਲਸ਼ਕਰ ਦੇ ਨਸ਼ੇ ਵਿਖੇ ਬੇਨਿਆਈਂ ਕਰ ਰਿਹਾ ਹੈਂ, ਦਸ ਹੁਣ ਤੇਰਾ ਇਸ ਵਕਤ ਕੌਣ ਰਖਿਆ ਕਰਨ ਵਾਲਾ ਹੈ।

ਇਸਤਰ੍ਹਾਂ ਸਚਾਈ ਤੇ ਦ੍ਰਿੜਤਾ ਦੇ ਭਿਆਨਕ ਸ਼ਬਦ ਸੁਣਕੇ ਅਤੇ ਸਤਿਗੁਰਾਂ ਨੂੰ ਅਲੌਕਿਕ ਸ਼ਕਲ ਵਿਖੇ ਸਨੱਧਬਧ ਦੇਖ ਕੇ ਔਰੰਗਜ਼ੇਬ ਘਬਰਾ ਗਿਆ। ਅਚਾਨਕ ਸਤਿਗੁਰਾਂ ਦਾ ਸਾਹਮਣੇ ਆ ਜਾਣਾ ਸੁਭਾਵਕ ਹੀ ਘਬਰਾਹਟ ਦਾ ਕਾਰਨ ਬਣ ਗਿਆ ਸੀ, ਪਰ ਜਲਦੀ ਹੀ ਸੰਭਲ ਗਿਆ। ਉਂਞ ਵੀ ਨੀਤੀ ਦਾ ਚੰਗਾ ਜਾਣੂ ਸੀ।

ਸੋਚਿਆ, ਵਿਚਾਰਿਆ ਤੇ ਨਿੰਮ੍ਰਤਾ ਵਿਚ ਆਇਆ ਤੇ ਹੱਥ ਜੋੜ ਕੇ ਕਿਹਾ—ਹੇ ਗਰੀਬ ਨਿਵਾਜ਼ ! ਐਸ ਵੇਲੇ ਆਪ ਜੀ ਤੋਂ ਬਿਨਾਂ ਮੇਰੀ ਰੱਖਿਆ ਕਰਨ ਵਾਲਾ ਹੋਰ ਕੋਈ ਨਹੀਂ ਹੈ। ਜਾਨ ਬਖਸ਼ੀ ਕਰੋ। ਜੋ ਆਪ ਜੀ ਹੁਕਮ ਕਰੋ, ਮੰਨਣ ਲਈ ਤਿਆਰ ਹਾਂ।

ਸਤਿਗੁਰੂ ਜੀ ਸੁਭਾਵਕ ਅਵਸਥਾ ਵਿਖੇ ਆ ਕੇ ਮਿਠੇ ਬਚਨਾਂ ਵਿਖੇ ਕਿਹਾ—ਰਾਜਨ ! ਦੇਖ, ਅਜ ਲਗ ਪਗ ਛੇ ਮਹੀਨੇ ਹੋ ਗਏ ਹਨ ਸਾਡੇ ਸਿਖ ਨੂੰ ਤੇਰੇ ਪਾਸ ਗਿਆਂ, ਪਰ ਕਿਸੇ ਨੇ ਉਸ ਨੂੰ ਤੇਰੇ ਪਾਸ ਪਹੁੰਚਣ ਨਹੀਂ ਦਿਤਾ। ਤੇਰੇ ਰਾਜ ਵਿਖੇ ਇਤਨੀ ਬੇਨਿਆਈਂ ਹੋ ਰਹੀ ਹੈ ਕਿ ਕਿਸੇ ਨੂੰ ਸ਼ਕਾਇਤ ਕਰਨ ਵਾਸਤੇ ਵੀ ਰਾਜ ਦਰਬਾਰ ਵਿਖੇ ਦਾਖਲ ਹੀ ਨਹੀਂ ਹੋਣ ਦਿਤਾ ਜਾਂਦਾ।

ਔਰੰਗਜ਼ੇਬ ਸਤਿਗੁਰਾਂ ਦਾ ਤੇਜ ਪ੍ਰਤਾਪ ਸਹਾਰ ਨਾ ਸਕਿਆ। ਜ਼ਬਾਨ ਰੁਕ ਗਈ ਤੇ ਸਿਰਫ ਇਤਨਾ ਕਿਹਾ 'ਭੁਲ ਹੋ ਗਈ ਹੈ' ਹੁਣ ਜਾਂਦਿਆਂ ਹੀ ਆਪ ਬੁਲਾ ਲਵਾਂਗਾ। ਪਿਛਲੀਆਂ ਗਲਤੀਆਂ ਮੁਆਫ ਕਰ ਦਿਓ।

ਪੁਨਾ—ਸਤਿਗੁਰਾਂ ਵਿਚਾਰਿਆ ਕਿਤੇ ਸਾਡੇ ਸਿਖ ਨੂੰ ਹੰਕਾਰ ਹੀ ਨਾ ਹੋ ਜਾਵੇ ਇਹ ਵਿਚਾਰ ਕਰਕੇ ਸਤਿਗੁਰਾਂ ਨੇ ਕਮਰ ਕਸੇ ਨਾਲੋਂ ਛੋਟੀ ਕ੍ਰਿਪਾਨ ਕੱਢ ਕੇ ਔਰੰਗਜ਼ੇਬ ਨੂੰ ਦਿਤੀ ਤੇ ਕਿਹਾ ਇਹ ਸਾਡੀ ਨਿਸ਼ਾਨੀ ਸਾਡੇ ਸਿਖ ਨੂੰ ਦੇ ਦੇਵੀਂ।

ਇਤਨਾ ਕੁ ਕੌਤਕ ਵਰਤਾ ਕੇ ਸਤਿਗੁਰੂ ਜੀ ਤਾਂ ਘੋੜੇ ਤੇ ਚੜ੍ਹੇ ਹੋਏ ਥੋਹੜੀ ਦੂਰ ਜਾ ਕੇ ਅਲੋਪ ਹੋ ਗਏ ਤੇ ਇਧਰ ਦਿਨ ਚੜ੍ਹਨ ਤੋਂ ਪਹਿਲੇ ਹੀ ਔਰੰਗਜ਼ੇਬ ਆਪਣੇ ਗ੍ਰਹਿ ਵਿਖੇ ਪੁਜ ਗਿਆ। ਰੋਜ਼ ਦੇ ਨਿਯਮ ਅਨੁਸਾਰ ਦਰਬਾਰ ਲਗਾ ਤੇ ਔਰੰਗਜ਼ੇਬ ਵੀ ਆ ਪੁਜਾ ਸਾਰਿਆਂ ਨੇ ਉਠ ਕੇ ਸਲਾਮ ਕੀਤੀ।

ਤਖਤ ਤੇ ਬੈਠਦਿਆਂ ਹੀ ਔਰੰਗਜ਼ੇਬ ਨੇ ਪਹਿਰੇਦਾਰਾਂ ਨੂੰ ਹੁਕਮ ਕੀਤਾ ਕਿ ਇਥੇ ਕੋਈ ਗੁਰੂ ਦਾ ਸਿਖ ਆਇਆ ਹੋਇਆ ਹੈ ਉਸ ਦਾ ਪਤਾ ਕਰਕੇ ਜਲਦੀ ਹੀ ਅੰਦਰ ਬੁਲਾਇਆ ਜਾਵੇ।

ਬਸ ਹੁਕਮ ਦੀ ਦੇਰ ਸੀ ਕਿ ਸਾਰੇ ਆਸੇ ਪਾਸੇ ਭਾਲ ਕੀਤੀ ਗਈ। ਆਖਰ ਭਾਲ ਕਰਦਿਆਂ ਕਰਦਿਆਂ ਭਾਈ ਦਯਾ ਸਿੰਘ ਜੀ ਤੇ ਭਾਈ ਧਰਮ ਸਿੰਘ ਜੀ ਨੂੰ ਲਭ ਲਿਆ ਅਰ ਰਾਜਦੂਤ ਦੀ ਨਿਆਈਂ ਸਤਿਕਾਰ ਸਹਿਤ ਦਰਬਾਰ ਵਿਖੇ ਲਿਆਂਦਾ ਗਿਆ।

ਦਰਬਾਰ ਵਿਚ ਪੁਜਦਿਆਂ ਹੀ ਭਾਈ ਦਯਾ ਸਿੰਘ ਜੀ ਨੇ ਸਤਿਗੁਰਾਂ ਦੀ ਬਖਸ਼ਿਸ਼ ਮਾਣ ਤਾਣ ਸਦਕਾ ਗਰਜਵੀਂ ਅਵਾਜ਼ ਵਿਖੇ—

ਵਾਹਿਗੁਰੂ ਜੀ ਕਾ ਖਾਲਸਾ
ਵਾਹਿਗੁਰੂ ਜੀ ਕੀ ਫਤਹ ॥

ਗਜਾਈ, ਜਿਸ ਕਰ ਕੇ ਸਾਰਿਆਂ ਕਾਜ਼ੀਆਂ ਮੌਲਾਣਿਆਂ ਤੇ ਅਹਿਲਕਾਰਾਂ

ਵਿਖੇ ਗੁਸੇ ਤੇ ਗਮ ਦੀ ਲਹਿਰ ਛਾ ਗਈ, ਪਰ ਕੋਈ ਬੋਲ ਨਾ ਸਕਿਆ। ਫਤਹ ਬੁਲਾਣ ਉਪਰੰਤ ਭਾਈ ਜੀ ਨੇ ਸਤਿਗੁਰਾਂ ਦੀ ਭੇਜੀ ਚਿੱਠੀ ਔਰੰਗਜ਼ੇਬ ਨੂੰ ਦੇ ਦਿੱਤੀ। ਔਰੰਗਜ਼ੇਬ ਗੁਸੇ ਵਿਚ ਸੜ ਬਲ ਤਾਂ ਗਿਆ ਪਰ ਅੰਮ੍ਰਿਤ ਵੇਲੇ ਦੇ ਗੁਰੂ ਸੰਬਾਦ ਕਰਕੇ ਬੋਲਿਆ ਤਾਂ ਕੁਝ ਨਾ ਪਰ ਚਿੱਠੀ ਤੇ ਸਰਸਰੀ ਨਿਗਾਹ ਮਾਰਕੇ ਪੁਛਣ ਲਗਾ 'ਕੀ ਖਾਲਸਾ ਪੈਦਾ ਹੋ ਗਿਆ ਹੈ?'

ਭਾਈ ਦਯਾ ਸਿੰਘ ਨੇ ਕਿਹਾ—'ਹਜ਼ੂਰ ਨੂੰ ਪਤਾ ਹੀ ਹੋਵੇਗਾ।'

ਇਸ ਤਰ੍ਹਾਂ ਬਾਦਸ਼ਾਹ ਨੇ ਤਿੰਨ ਵਾਰੀ ਹੈਰਾਨੀ ਵਿਚ ਇਹੀ ਪ੍ਰਸ਼ਨ ਕੀਤਾ ਜਿਸਦਾ ਭਾਈ ਜੀ ਨੇ ਵੀ ਤਿੰਨ ਵਾਰੀ ਇਹੀ ਉਤਰ ਦਿਤਾ।

ਹੁਣ ਕਾਜ਼ੀਆਂ ਮੌਲਾਣਿਆਂ ਪਾਸੋਂ ਰਿਹਾ ਨਾ ਗਿਆ ਤੇ ਮੁਖੀ ਕਾਜ਼ੀ ਬੋਲਿਆ—ਐ ਬਾਦਸ਼ਾਹ! ਇਸ ਗੁਰ ਸਿਖ ਨੇ ਆਪ ਜੀ ਨੂੰ ਝੂਠਾ ਕਰ ਦਿਤਾ ਹੈ। ਆਪ ਜੀ ਨੂੰ ਆਪ ਜੀ ਦੇ ਹੀ ਹੁਕਮ ਅਨੁਸਾਰ ਕਿ ਜੋ 'ਖਾਲਸੇ' ਦਾ ਨਾਮ ਜ਼ਬਾਨ ਤੇ ਲਿਆਵੇਗਾ ਉਸ ਦੀ ਜ਼ਬਾਨ ਕੱਟ ਦਿਤੀ ਜਾਏਗੀ, ਹੁਣ ਤੁਹਾਨੂੰ ਜ਼ਬਾਨ ਕਟਾਣੀ ਪਵੇਗੀ। ਇਤਨਾ ਸੁਣਦੇ ਸਾਰ ਹੀ ਔਰੰਗਜ਼ੇਬ ਠਠੰਬਰ ਜਿਹਾ ਗਿਆ ਤੇ ਸੋਚਾਂ ਵਿਚ ਪੈ ਗਿਆ ਕਿ ਹੁਣ ਕਿਸ ਤਰਾਂ ਸ਼ਰਅ ਤੋਂ ਛੁਟਕਾਰਾ ਪਾਇਆ ਜਾਵੇ।

ਇਧਰ ਕਾਜ਼ੀਆਂ ਨੇ ਗੁਸੇ ਵਿਚ ਆ ਕੇ ਕਾਹਲੀ ਨਾਲ ਇਹ ਫਤਵਾ ਲਗਾ ਤਾਂ ਦਿਤਾ ਪਰ ਫਿਰ ਪਸਚਾਤਾਪ ਕਰਣ ਲਗ ਪਏ ਕਿ ਹੁਣ ਕੀ ਕੀਤਾ ਜਾਵੇ। ਇਤਨੇ ਨੂੰ ਬਾਦਸ਼ਾਹ ਨੇ ਕਿਹਾ ਇਸ ਤੋਂ ਬਚਣ ਦਾ ਕੋਈ ਹੋਰ ਉਪਾਅ ਵੀ ਹੈ ਕਿ ਨਹੀਂ? ਬਸ ਫਿਰ ਕੀ ਸੀ, ਇਕ ਵਾਰੀ ਤਾਂ ਕਾਜ਼ੀਆਂ ਮੁਲਾਣਿਆਂ ਵਿਖੇ ਖੁਸ਼ੀ ਦੀ ਲਹਿਰ ਦੌੜ ਗਈ।

ਮੁਖੀ ਮੁਖੀ ਕਾਜ਼ੀਆਂ ਨੇ ਲਾਲ ਕਿਤਾਬ ਦੇ ਪੱਤਰੇ ਫੋਲ ਕੇ ਕਿਹਾ—ਹਾਂ! ਬਾਦਸ਼ਾਹ ਸਲਾਮਤ! ਇਸ ਦਾ ਇਕ ਹੀ ਉਪਾਅ ਹੈ ਕਿ ਤੁਸੀਂ ਆਪਣੀ ਜ਼ਬਾਨ ਤੇ ਸੋਨੇ ਦੀ ਜੀਭ ਰੱਖ ਕੇ ਉਸ ਨੂੰ ਕੱਟ ਕੇ ਫਕੀਰਾਂ ਨੂੰ ਦਾਨ ਕਰ ਦਿਓ। ਸੋ ਇਸੇ ਤਰਾਂ ਕੀਤਾ ਗਿਆ।

ਜਿਉਂ ਜਿਉਂ ਔਰੰਗਜ਼ੇਬ ਜ਼ਫਰਨਾਮਾ ਪੜ੍ਹਦਾ ਗਿਆ ਆਪਣੇ ਕੀਤੇ ਕੁਕਰਮਾਂ ਸਦਕਾ ਲਾਹਨਤਾਂ ਪੈਂਦੀਆਂ, ਪੜ੍ਹ ਪੜ੍ਹ ਕੇ ਸ਼ਰਮਿੰਦਗੀ ਵਿਚ ਹੀ ਡੁਬਦਾ ਗਿਆ। ਬੜੇ ਕਸ਼ਟ ਨੂੰ ਪ੍ਰਾਪਤ ਹੁੰਦਾ ਗਿਆ ਪਰ ਪਹਿਲੇ ਫਤਹਿ ਵਾਲੇ ਅੱਖਰਾਂ ਨੂੰ ਨਾ ਪੜ੍ਹਣ ਕਰਕੇ ਪ੍ਰਾਣ ਨਾ ਛੁਟੇ। ਸਾਰੀਆਂ ਹਕਾਇਤਾਂ ਪੜ੍ਹਣ ਉਪਰੰਤ ਬੜਾ ਦਿਲਗੀਰ ਹੋਇਆ।ਸਹਿਮ ਗਿਆ ਤੇ ਡਰ ਸਹਿਤ ਸਤਿਗੁਰਾਂ ਦੇ ਬਚਨਾਂ ਤੋਂ ਪ੍ਰਭਾਵਤ ਹੋਇਆ ਅਤੇ ਸਤਿਗੁਰਾਂ ਦੀ ਦਿਤੀ ਹੋਈ ਨਿਸ਼ਾਨੀ (ਛੋਟੀ ਕ੍ਰਿਪਾਨ) ਭਾਈ ਦਇਆ ਸਿੰਘ ਨੂੰ ਦਿੰਦਿਆਂ ਕਿਹਾ—ਤੁਹਾਡੇ ਗੁਰੂ ਜੀ ਮਿਲੇ ਸਨ ਉਹਨਾਂ ਇਹ ਨਿਸ਼ਾਨੀ ਤੈਨੂੰ

ਦੇਣ ਲਈ ਦਿਤੀ ਸੀ । ਭਾਈ ਦਇਆ ਸਿੰਘ ਨੇ ਸਤਿਗੁਰਾਂ ਦਾ ਲੱਖ ਲੱਖ ਸ਼ੁਕਰ ਕਰਦਿਆਂ ਸਤਿਕਾਰ ਸਹਿਤ ਦੋਹਾਂ ਹੱਥਾਂ ਵਿਖੇ ਕ੍ਰਿਪਾਨ ਫੜਦਿਆਂ ਸਤਿਗੁਰਾਂ ਦੇ ਚਰਨਾਂ ਦਾ ਧਿਆਨ ਧਰ ਨਮਸ਼ਕਾਰ ਕੀਤੀ।

ਪੁਨਾ ਔਰੰਗਜ਼ੇਬ ਨੇ ਭਾਈ ਦਇਆ ਸਿੰਘ ਨੂੰ ਸਤਿਕਾਰ ਸਹਿਤ ਵਿਦਾ ਕੀਤਾ ਤੇ ਸਭਨਾਂ ਸੂਬਿਆਂ ਨੂੰ ਹੁਕਮ ਕਰ ਭੇਜਿਆ ਕਿ ਗੁਰੂ ਸਾਹਿਬਾਂ ਦਾ ਪਿੱਛਾ ਛੱਡ ਦਿਤਾ ਜਾਵੇ, ਉਹ ਜਿਥੇ ਚਾਹੁਣ ਜਾਣ ਆਉਣ ।

ਭਾਈ ਦਇਆ ਸਿੰਘ ਦੇ ਜਾਣ ਉਪਰੰਤ ਔਰੰਗਜ਼ੇਬ ਨੂੰ ਗਸ਼ਾਂ ਤੇ ਗਸ਼ਾਂ ਪੈਣੀਆਂ ਸ਼ੁਰੂ ਹੋ ਗਈਆਂ। ਤਕਲੀਫ ਵਧਦੀ ਗਈ, ਆਖਰ ਭੁਆਂਟਣੀ ਖਾ ਕੇ ਡਿਗ ਪਿਆ ਤੇ ਬੇਹੋਸ਼ ਹੋ ਗਿਆ। ਸਾਰਿਆਂ ਅਹਿਲਕਾਰਾਂ ਵਿਖੇ ਘਬਰਾਹਟ ਛਾ ਗਈ। ਬਾਦਸ਼ਾਹ ਨੂੰ ਸੰਭਾਲਣ ਲਈ ਸਭਨਾਂ ਨੇ ਹਥ ਪੈਰ ਮਾਰੇ। ਖਾਸ ਕਮਰੇ ਵਿਖੇ ਜਾ ਕੇ ਲਿਟਾ ਦਿਤਾ ਤੇ ਵੈਦ, ਹਕੀਮ ਬੁਲਵਾਏ ਗਏ ਅਤੇ ਮਹਿਲਾਂ ਵਿਚ ਵੀ ਖਬਰ ਪਹੁੰਚਾਈ ਗਈ।

ਔਰੰਗਜ਼ੇਬ ਦੀ ਸਪੁਤ੍ਰੀ **'ਜ਼ੇਬਨਿਸ਼ਾ'** ਆਪਣੇ ਪਿਤਾ ਦਾ ਦੁਖ ਸੁਣ ਕੇ ਸਹਿ ਨਾ ਸਕੀ, ਜਲਦੀ ਜਲਦੀ ਪਿਤਾ ਪਾਸ ਪੁਜੀ ਤੇ ਸਾਰੀ ਵਾਰਤਾ ਸੁਣ ਕੇ ਨਿਸਚੇ ਹੋਇਆ ਕਿ ਫਤਹਿ ਨਾ ਪੜ੍ਹਨ ਕਰਕੇ ਹੀ ਪਿਤਾ ਜੀ ਨੂੰ ਕਸ਼ਟ ਹੋ ਰਿਹਾ ਹੈ । ਸੋ ਉਸ ਨੇ ਕਿਹਾ—ਪਿਤਾ ਜੀ ! ਇਤਨਾ ਕਸ਼ਟ ਕਿਉਂ ਪਾ ਰਹੇ ਹੋ, ਫਤਹਿ ਦੇ ਅੱਖਰ ਪੜ੍ਹ ਕੇ ਇਸ ਕਸ਼ਟ ਤੋਂ ਛੁਟਕਾਰਾ ਕਿਉਂ ਨਹੀਂ ਪਾਉਂਦੇ ?

ਪਰ ਔਰੰਗਜ਼ੇਬ ਸ਼ਰਾਅ ਦੇ ਭਾਰ ਥਲੇ ਦਬੇ ਹੋਣ ਕਰਕੇ ਕੁਝ ਨਾ ਬੋਲਿਆ, ਜਿਸ ਤੇ ਤਿਸ ਨੇ ਵਿਚਾਰਿਆ ਕਿ ਜੇਕਰ ਬੋਲਦੇ ਨਹੀਂ ਤਾਂ ਲਿਖ ਦੇਣ ਤਾਂ ਆਪੇ ਬੋਲਿਆ ਜਾਵੇਗਾ, ਕਿਉਂਕਿ ਲਿਖਣ ਤੋਂ ਪਹਿਲੇ ਜ਼ਰੂਰ ਹੀ ਜ਼ਬਾਨ ਤੇ ਉਹ ਅੱਖਰ ਆ ਜਾਂਦੇ ਹਨ।

ਇਸ ਤਰ੍ਹਾਂ ਵਿਚਾਰ ਕਰਕੇ 'ਜ਼ੇਬਨਿਸ਼ਾ' ਨੇ ਕਿਹਾ—ਹੇ ਪਿਤਾ ਜੀ ! ਜੇਕਰ ਬੋਲਣਾ ਸ਼ਰਾਅ ਦੇ ਉਲਟ ਹੈ ਤਾਂ ਕਲਮ ਦਵਾਤ ਨਾਲ ਲਿਖ ਹੀ ਦਿਓ । ਇਹ ਜੁਗਤੀ ਬਾਦਸ਼ਾਹ ਮੰਨ ਗਿਆ। ਕਲਮ ਦਵਾਤ ਮੰਗਵਾਈ ਗਈ । ਉਹੋ ਵਾਰਤਾ ਹੋਈ, ਲਿਖਣ ਤੋਂ ਪਹਿਲੇ ਬਾਦਸ਼ਾਹ ਦੀ ਜ਼ਬਾਨ ਤੇ ਫਤਹਿ ਦੇ ਅੱਖਰ ਆਏ, ਜਿਸ ਤੇ ਔਰੰਗਜ਼ੇਬ ਦੇ ਪ੍ਰਾਣ ਅੰਤ ਹੋ ਗਏ।

ਬਾਦਸ਼ਾਹ ਦੀ ਮੌਤ ਹੋ ਜਾਣ ਤੇ ਸਾਰੇ ਦਰਬਾਰ, ਮਹਿਲਾਂ ਵਿਖੇ ਹਾਹਾਕਾਰ ਮਚ ਗਈ। ਜੰਗਲ ਦੀ ਅਗ ਦੀ ਨਿਆਈਂ ਬਾਦਸ਼ਾਹ ਦੀ ਮੌਤ ਦੀ ਖਬਰ ਸਾਰੇ ਫੈਲ ਗਈ।

ਇਧਰ ਭਾਈ ਦਯਾ ਸਿੰਘ ਜੀ ਸਤਿਗੁਰਾਂ ਦੀ ਚਿੱਠੀ ਬਾਦਸ਼ਾਹ ਨੂੰ ਦੇਕੇ ਵਿਦਾਇਗੀ ਲੈ ਕੇ ਵਾਪਸ ਸਤਿਗੁਰਾਂ ਵਲ ਚਲ ਪਏ ਹੋਏ ਸਨ ਅਤੇ ਪਿੰਡ ਨਰਾਇਣੇ ਦਾਦੂ ਦੇ ਅਸਥਾਨ ਜੈਪੁਰ ਆ ਕੇ ਸਤਿਗੁਰਾਂ ਨੂੰ ਮਿਲੇ, ਨਮਸ਼ਕਾਰ ਕਰ ਫਤਹਿ ਬੁਲਾਈ ਅਤੇ ਸਾਰੀ ਵਾਰਤਾ ਬੇਨਤੀ ਪੂਰਬਕ ਸੁਣਾਈ । ਔਰੰਗਜ਼ੇਬ ਦਾ ਬਾਅਦ ਵਿਖੇ ਰਸਤੇ ਵਿਚ ਮਿਲੀ ਖਬਰ ਅਨੁਸਾਰ ਮਰਣਾ ਦਸ ਦਿਤਾ ਕਿ ਔਰੰਗਜ਼ੇਬ ਥੋਹੜੇ ਚਿਰ ਬਾਅਦ ਹੀ ਮਰ ਗਿਆ ਹੈ। ਜਿਸ ਦੇ ਸੁਣਦੇ ਸਾਰ ਹੀ ਸਾਰੀ ਸੰਗਤ ਵਿਖੇ ਖੁਸ਼ੀ ਦੀ ਲਹਿਰ ਦੌੜ ਗਈ ਤੇ 'ਧੰਨ ਗੁਰੂ, ਧੰਨ ਗੁਰੂ' ਕਹਿਕੇ ਸਤਿਗੁਰਾਂ ਦੀ ਉਸਤਤੀ ਕਰਣ ਲੱਗ ਪਈ।

ਤਿਸ ਵੇਲੇ ਸਤਿਗੁਰਾਂ ਜ਼ਫ਼ਰਨਾਮੇ ਦਾ ਮਹਾਤਮ ਸੁਣਾਇਆ, ਤੇ ਕਿਹਾ ਕਿ– ਜੋ ਵੀ ਵਿਧੀ ਸਹਿਤ ਸ਼ਰਧਾ ਨਾਲ ਜ਼ਫਰਨਾਮੇ ਬਾਣੀ ਦਾ ਪਾਠ ਪੜੇ ਸੁਣੇਗਾ ਉਸ ਦੇ ਸਾਰੇ ਕਾਰਜ ਸੰਪੂਰਨ ਹੋਣਗੇ, ਦੇਹ ਅਰੋਗਤਾ ਹੋਵੇਗੀ, ਝੂਠ, ਪਾਪ, ਛਲ, ਫਰੇਬ ਆਦਿਕ ਆਸੁਰੀ ਸੰਪਦਾ ਦੀ ਨਵਿਰਤੀ ਹੋਵੇਗੀ ਤੇ ਅੰਤ ਨੂੰ ਮੁਕਤੀ ਪ੍ਰਾਪਤ ਹੋਵੇਗੀ ।

## ॥ ਬਾਰਵੀਂ ਹਿਕਾਯਤ ਸੰਪੂਰਣ ॥

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥

ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੇ ਹੁਕਮ ਨਾਲ ੮ ਪੋਹ ਸੰਮਤ ੧੭੬੧ ਬਿਕ੍ਰਮੀ ਨੂੰ

## ਸ੍ਰੀ ਚਮਕੌਰ ਸਾਹਿਬ ਦੇ ਜੰਗ ਵਿਖੇ ਸ਼ਹੀਦ ਹੋਏ ਪਵਿੱਤ੍ਰ ਸਿੰਘਾਂ ਦੇ ਨਾਮ

(ਜਿਨ੍ਹਾਂ ਦਾ ਜ਼ਿਕਰ ਹਕਾਯਤ ਪਹਿਲੀ ਅੰਕ ੪੧ ਵਿਚ ਆਇਆ ਹੈ)

ਪੰਜਾਂ ਪਿਆਰਿਆਂ ਵਿਚੋਂ–

*ਭਾਈ ਹਿੰਮਤ ਸਿੰਘ ਜੀ

*ਭਾਈ ਮੁਹਕਮ ਸਿੰਘ ਜੀ

*ਭਾਈ ਸਾਹਿਬ ਸਿੰਘ ਜੀ

੧ ਭਾਈ ਸਾਹਿਬ ਸਿੰਘ ਜੀ
੨ ਭਾਈ ਸਰਦੂਲ ਸਿੰਘ ਜੀ
੩ ਭਾਈ ਸਰੂਪ ਸਿੰਘ ਜੀ (ਕਾਬਲ)
੪ ਭਾਈ ਸੁਜਾਨ ਸਿੰਘ ਜੀ (ਰੋਪੜ)
੫ ਭਾਈ ਸ਼ੇਰ ਸਿੰਘ ਜੀ (ਆਲਮਗੀਰ)
੬ ਭਾਈ ਸੇਵਾ ਸਿੰਘ ਜੀ
੭ ਭਾਈ ਸੰਗੋ ਸਿੰਘ ਜੀ (ਮਾਛੀਵਾੜਾ)
੮ ਭਾਈ ਸੰਤ ਸਿੰਘ ਜੀ (ਪੋਠੋਹਾਰ)
੯ ਭਾਈ ਹਰਦਾਸਸਿੰਘਜੀ(ਗਵਾਲੀਅਰ)
੧੦ ਭਾਈ ਕਰਮ ਸਿੰਘ ਜੀ (ਭਰਤਪੁਰ)
੧੧ ਭਾਈਕ੍ਰਿਪਾਲਸਿੰਘ ਜੀ (ਕਰਤਾਰਪੁਰ)
੧੨ ਭਾਈ ਖੜਕ ਸਿੰਘ ਜੀ
੧੩ ਭਾਈ ਗੁਰਦਾਸ ਸਿੰਘ ਜੀ
੧੪ ਭਾਈ ਗੁਰਦਿਤ ਸਿੰਘ ਜੀ
੧੫ ਭਾਈ ਗੁਲਾਬ ਸਿੰਘ ਜੀ(ਮਾਛੀਵਾੜਾ)
੧੬ ਭਾਈ ਗੰਗਾ ਸਿੰਘ ਜੀ(ਜਵਾਲਾਮੁਖੀ)
੧੭ ਭਾਈ ਚੜ੍ਹਤ ਸਿੰਘ ਜੀ (ਰੋਪੜ)
੧੮ ਭਾ: ਜਵਾਹਰ ਸਿੰਘ ਜੀ (ਅੰਮ੍ਰਿਤਸਰ)
੧੯ ਭਾਈ ਜੈਮਲ ਸਿੰਘ ਜੀ (ਢੁਢਿਆਰੀ)
੨੦ ਭਾਈ ਜਵਾਲਾ ਸਿੰਘ ਜੀ (ਕਾਬਲ)
੨੧ ਭਾਈ ਝੰਡਾ ਸਿੰਘ ਜੀ (ਰੋਪੜ)
੨੨ ਭਾਈ ਟੇਕ ਸਿੰਘ ਜੀ (ਰੋਪੜ)
੨੩ ਭਾਈ ਠਾਕਰ ਸਿੰਘ ਜੀ (ਖਾਰਾ)
੨੪ ਭਾਈ ਦਿਆਲ ਸਿੰਘ ਜੀ (ਰਮਦਾਸ)
੨੫ ਭਾਈ ਤ੍ਰਿਲੋਕ ਸਿੰਘ ਜੀ
੨੬ ਭਾਈ ਦਮੋਦਰ ਸਿੰਘ ਜੀ (ਖੰਡੂਰ)
੨੭ ਭਾਈ ਨਰਾਇਣ ਸਿੰਘ ਜੀ
੨੮ ਭਾਈ ਨਿਹਾਲ ਸਿੰਘ (ਮਾਛੀਵਾੜਾ)
੨੯ ਭਾਈ ਪੰਜਾਬ ਸਿੰਘ (ਖੰਡੂਰ)
੩੦ ਭਾਈ ਪ੍ਰੇਮ ਸਿੰਘ (ਮਣੀ ਮਾਜਰਾ)
੩੧ ਭਾਈ ਬਸਾਵਾ ਸਿੰਘ ਜੀ
੩੨ ਭਾਈ ਬਿਸ਼ਨ ਸਿੰਘ ਜੀ
੩੩ ਭਾਈ ਭਗਵਾਨ ਸਿੰਘ ਜੀ
੩੪ ਭਾਈ ਮਤਾਬ ਸਿੰਘ ਜੀ (ਰੋਪੜ)
੩੫ ਭਾਈ ਰਣਜੀਤ ਸਿੰਘ ਜੀ
੩੬ ਭਾ: ਰਤਨ ਸਿੰਘ ਜੀ (ਮਾਣਕਪੁਰਾ)
੩੭ ਭਾਈ ਗੰਡਾ ਸਿੰਘ ਜੀ
੩੮ ਮਾਈ ਮਾਨ ਸਿੰਘ ਜੀ
੩੯ ਭਾਈ ਆਲਮ ਸਿੰਘ ਜੀ
੪੦ ਭਾਈ ਸੰਗਤ ਸਿੰਘ ਜੀ

ਨੋਟ–ਤਿੰਨਾਂ ਪਿਆਰਿਆਂ ਤੇ ਚਾਲੀ ਸਿੰਘਾਂ ਦੇ ਨਾਲ ਹੀ ਸਾਹਿਬ ਅਜੀਤ ਸਿੰਘ, ਸਾਹਿਬ ਜੁਝਾਰ ਸਿੰਘ ਜੀ ਆਪਣੀ ਅਲੌਕਿਕ ਸੂਰਬੀਰਤਾ ਵਿਖਾਂਦੇ ਹੋਏ ੮ ਪੋਹ ਸੰਮਤ ੧੭੬੧ ਬਿਕ੍ਰਮੀ ਨੂੰ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ।

# ਅੰਤਮ ਪ੍ਰਾਰਥਨਾ

॥ ਸਵੈਯਾ ॥

ਪਾਂਇ ਗਹੇ ਜਬਤੇ ਤੁਮਰੇ ਤਬਤੇ ਕੋਊ ਆਂਖ ਤਰੇ ਨਹੀ ਆਨਯੋ ॥
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ ॥
ਸਿੰਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈ ਹਮ ਏਕ ਨ ਜਾਨਯੋ ॥
ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਯੋ ਸਭ ਤੋਹਿ ਬਖਾਨਯੋ ॥

॥ ਦੋਹਰਾ ॥

ਸਗਲ ਦੁਆਰ ਕਉ ਛਾਡਿ ਕੈ ਗਹਿਯੋ ਤੁਹਾਰੋ ਦੁਆਰ ॥
ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥

—o—

ਦਾਸ ਕ੍ਰਿਪਾਲ ਮ੍ਰਿਗੇਸ਼ ਕੀ, ਬਿਨੈ ਕਰਉ ਸ੍ਵੀਕਾਰ ॥
ਭੂਲ ਹੋਇ ਜੋ ਦਾਸ ਤੇ, ਬਖਸ਼ੋ ਕਿਰਪਾ ਧਾਰ ॥
੨੦ ੦ ੯
ਵੀਹ ਸੂਨ ਔਰੈ ਨਿਧੀ, ਸੰਮਤ ਬਿਕ੍ਰਮ ਜਾਨ ॥
ਹਾੜ ਵਦੀ ਏਕਮ ਤਿਥੀ, ਪੂਰਨ ਗ੍ਰੰਥ ਪਛਾਨ ॥

ਸਾਧ ਸੰਗਤ ਦਾ ਦਾਸ—

**ਕ੍ਰਿਪਾਲ ਸਿੰਘ**

ਡੇਰਾ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ
ਬਜ਼ਾਰ ਸਤੋ ਵਾਲਾ, ਅੰਮ੍ਰਿਤਸਰ

'ਲੋਕ ਸੇਵਕ ਪ੍ਰੈਸ' ਜੀ. ਟੀ. ਰੋਡ ਛੇਹਰਟਾ ਵਿਖੇ ਛਪਿਆ ।
ਪ੍ਰਿੰਟਰ—ਸ੍ਰ: ਕ੍ਰਿਪਾਲ ਸਿੰਘ

